੧ ਓ ਸਤਿਗੁਰਪ੍ਰਸਾਦਿ ॥

ਸ੍ਰੀ ਗੁਰੂ ਨਾਨਕ ਸਾਹਿਬ ਜੀ ਆਦਿ
ਬਾਣੀ ਸੇ

# ਅਸਲੀ ਗੁਰੂ ਪ੍ਰਕਾਸ਼



ਪ੍ਰਕਾਸ਼ਕ

ਸੰਤ ਟਹਿਲ ਸਿੰਘ ਜੀ ਨਿਰਮਲਾ

ਡੇਰਾ ਡਫਰਵਾਲ, ਡਾ: ਖਾਸ, ਜ਼ਿਲਾ ਗੁਰਦਾਸ ਪੁਰ

ੴ ਸਤਿਗੁਰਪ੍ਰਸਾਦਿ ॥

# ਸ੍ਰੀਗੁਰੂ ਨਾਨਕ ਆਦਿਕ ਬਾਣੀ ਸੇ ਅਸਲੀ ਗੁਰੂ ਪ੍ਰਕਾਸ਼

ਅਰਥਾਤ

# ਗੁਰੂ ਸ਼ਬਦ ਬਾਣੀ ਕਸਵੱਟੀ ਪ੍ਰਕਾਸ਼

ਜਿਸਨੂੰ
ਸੰਤ ਟਹਿਲ ਸਿੰਘ ਜੀ ਨਿਰਮਲਾ
ਚੇਲਾ ਸ੍ਰੀਮਾਨ ੧੦੮
ਸੰਤ ਨਿਹਾਲ ਸਿੰਘ ਜੀ
ਡੇਰਾ ਡਫਰਵਾਲ, ਡਾਕਖਾਨਾ ਧਾਰੀਵਾਲ
ਜ਼ਿਲਾ ਗੁਰਦਾਸ ਪੁਰ
ਨੇ ਰਚਕੇ ਛਪਵਾਯਾ।



ਕਾਪੀ ੧੦੦੦ ਦਸੰਬਰ ੧੯੩੯ ਭੇਟਾ ੧)



ਸਰਦਾਰ ਬੁਧਸਿੰਘ ਜੀ ਵਾਲੇ
ਸ੍ਰੀ ਗੁਰਮਤ ਪ੍ਰੈਸ ਅਮ੍ਰਿਤਸਰ ਵਿਚ ਛਪਿਆ.
ਪ੍ਰਿੰਟਰ—ਗਿਆਨੀ ਮਹਿੰਦਰ ਸਿੰਘ 'ਰਤਨ'



੧ ਓ ਸਤਿਗੁਰਪ੍ਰਸਾਦਿ ॥

—o—

# ਅਸਲੀ ਗੁਰੂ ਪ੍ਰਕਾਸ਼ ਗ੍ਰੰਥ

ਅਰਥਾਤ

# ਗੁਰੂ ਸ਼ਬਦ ਕਸਵੱਟੀ

## ਸ੍ਰੀ ਗੁਰੂ ਨਾਨਕ ਆਦਿਕ ਬਾਣੀ ਸੇ

ਪ੍ਰਕਾਸ਼ਕ

## ਸੰਤ ਟਹਿਲ ਸਿੰਘ ਜੀ

॥ ਦੋਹਰਾ ॥

ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹਿ ॥
ਜਾਂਕਾ ਹਿਰਦਾ ਸੁਧ ਹੈ ਖੋਜ ਸ਼ਬਦ ਮਹਿ ਲੇਹਿ ॥ ੧ ॥
ਅਸਲੀ ਗੁਰੁ ਕੇ ਖੋਜ ਹਿਤ ਪੜ੍ਹੋ ਗ੍ਰੰਥ ਕੋ ਰੋਜ ॥
ਕਰੋ ਪਾਠ ਤੁਮ ਖੋਜ਼ ਚਿਤ ਗੁਰੂ ਪੰਥ ਮਹਿ ਖੋਜ ॥ ੨ ॥
ਨਕਲੀ ਗੁਰੂ ਤਿਆਗ ਕਰ ਅਸਲੀ ਗੁਰੁ ਕੋ ਭਾਲ ॥
ਸਾਚੇ ਗੁਰੁ ਤੇ ਮੁਕਤਿ ਨਰ ਕਾਚਹਿ ਗੁਰ ਕੋ ਟਾਲ ॥ ੩ ॥
ਟਹਿਲ ਹਰੀ ਨੇ ਟੈਹਲ ਕਰੀ ਗ੍ਰੰਥ ਗੁਰੂ ਕੋ ਸੋਧ ॥
ਬਾਣੀ ਅਤਿਸੈ ਗਿਆਨ ਭਰੀ ਪ੍ਰਤੱਖ ਗੁਰੂ ਸੇਂ ਬੋਧ ॥ ੪ ॥

# ਅਰਥ ਪ੍ਰਕਾਸ਼

ਕਿਸੇ ਗੁਰਮੁਖ ਮਹਾਤਮਾ ਜੀ ਨੇ ਇਹ ਦੋਹਰਾ ਉਚਾਰਿਆ ਹੈ, ਗੁਰੂਆਂ ਦੇ ਸ਼ਬਦਾਂ ਨੂੰ ਗ੍ਰੰਥਤ (ਇਕੱਤ੍ਰ) ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਣਾਏ। ਹੇ ਭਗਤੋ ! ਜਨੋ ! ਸਿਖੋ, ਸੇਵਕੋ ! ਗੁਰੂ ਗ੍ਰੰਥ ਜੀ ਨੂੰ ਮਾਨਿਓ ਅਤੇ ਵਿਚਾਰਕੇ ਪੜ੍ਹਿਓ, ਵਿਚਾਰਨੇ ਸੇ, ਪੜਨੇ ਸੇ, ਜਿਸਦਾ ਹਿਰਦਾ ਸ਼ੁੱਧ ਹੋ ਜਾਵੇ, ਓਹ ਪ੍ਰਗਟ ਪ੍ਰਤੱਖ ਗੁਰਾਂ ਦੀ ਦੇਹ ਭਾਲ ਸੱਕੇ, ਇਹ ਖੋਜ ਗੁਰਾਂ ਦੀ ਬਾਣੀਆਂ ਦੇ ਸ਼ਬਦਾਂ ਸੇ ਲਵੇ, ਓਹ ਸ਼ਬਦ ਅਸੀ ਬਾਣੀ ਸੇ ਸੰਗਤਾਂ ਦੇ ਪੇਸ਼ ਕਰਦੇ ਹਾਂ, ਕਿਉਂ ਜੁ ਬਾਣੀ ਤਾਂ ਠੀਕ ਹੀ ਅਤਿਸੈ ਕਰਕੇ ਗਿਆਨ ਦੀ ਭਰੀ ਹੋਈ ਹੈ, ਇਸਦਾ ਗਿਆਨ ਪ੍ਰਤੱਖ ਗੁਰੂ ਸੇ ਹੋਂਦਾ ਹੈ, ਪ੍ਰਤੱਖ–ਗੁਰੂ, ਗੁਰੂ ਜੀ ਨੇ ਬਾਣੀ ਵਿੱਚ ਦਸੇ ਹਨ। ਜਿਹਾ ਕਿ–ਗੁਰਮੁਖ, ਗਿਆਨੀ, ਸੰਤ, ਭਗਤ, ਜਨ, ਪੰਡਿਤ, ਬ੍ਰਹਮ ਗਿਆਨੀ ਆਦਿਕ। ਹੋਰ ਦੋਹਰਿਆਂ ਦੇ ਅਰਥ ਸਪਸ਼ਟ ਹਨ, ਪ੍ਰਤੱਖ ਬ੍ਰਹਮ ਦਾ ਗਿਆਨ, ਪ੍ਰਤੱਖ ਗੁਰੂ ਸੇ ਹੋਵੇਗਾ।




ਪਉੜੀ ॥

ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ ॥ ਕੋ ਉਪਦੇਸੈ ਕੋ ਦ੍ਰਿੜੈ ਤਿਸਕਾ ਹੋਇ ਉਧਾਰੁ ॥ ਕਿਲ ਵਿਖ ਕਾਟੈ ਹੋਇ ਨਿਰਮਲਾ ਜਨਮ ਜਨਮ ਮਲੁ ਜਾਇ ॥ ਹਲਤਿ ਪਲਤਿ ਮੁਖੁ ਊਜਲਾ ਨਹਿ ਪੋਹੈ ਤਿਸੁ ਮਾਇ ॥ ਸੋ ਸੁਰਤਾ ਸੋ ਬੈਸਨੋ ਸੋ ਗਿਆਨੀ ਧਨਵੰਤੁ ॥ ਸੋ ਸੂਰਾ ਕੁਲਵੰਤੁ ਸੋਇ ਜਿਨਿ ਭਜਿਆ ਭਗਵੰਤੁ ॥ ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ ॥ ਜਿਨਿ ਜਾਨਿਓ ਪ੍ਰਭੁ ਆਪਣਾ ਨਾਨਕ ਤਿਸਹਿ ਰਵਾਲ ॥

( ੧ ) ਹਿੰਦੂ ਮਤ ਸਨਾਤਨ ਪ੍ਰਾਚੀਨ ਹੈ, ਬ੍ਰਹਮ ਵੇਤਿਆਂ, ਰਿਖੀਆਂ ਗਿਆਨੀਆਂ ਸੇ ਉਪਦੇਸ਼ ਲੈਂਦੇ ਸੀ।

( ੨ ) ਸੰਨਿਆਸੀ ਅਤੀਤ ਮਤ ਹੈ, ਤਤ ਬੇਤਿਆਂ ਸੇ ਉਪਦੇਸ਼ ਗੁਰਮੰਤ੍ਰ ਲੈਂਦੇ ਸੀ।

( ੩ ) ਬੈਰਾਗੀ, ਬੈਸਨੋ ਅਤੀਤ ਮਤ ਹੈ, ਸੰਤਾਂ, ਮਹਾਤਮਾਂ ਸੇ ਗੁਰਮੰਤ੍ਰ ਉਪਦੇਸ਼ ਲੈਂਦੇ ਸੀ।

( ੪ ) ਜੋਗੀ ਜੰਗਮ ਅਤੀਤ ਮਤ ਹੈ,ਸਿਧ, ਗੋਰਖ ਆਦਿਕਾਂ ਸੇ ਗੁਰਮੰਤ੍ਰ ਉਪਦੇਸ਼ ਲੈਂਦੇ ਸੀ।

( ੫ ) ਬੋਧੀ, ਜੈਨੀ ਆਦਿਕ ਮਤ ਭੀ ਤਪੀਸ਼ਰਾਂ, ਰਿਖੀਆਂ ਸੇ ਗੁਰਮੰਤ੍ਰ ਉਪਦੇਸ਼ ਲੈਂਦੇ ਸੀ।

( ੬ ) ਈਸਾਈ ਮਤ ਭੀ ਆਪਣੇ ਇਲਮਦਾਰਾਂ, ਗੁਣੀਆਂ ਸੇ ਮੰਤ੍ਰ ਉਪਦੇਸ਼ ਲੈਂਦੇ ਸੀ।

( ੭ ) ਮੁਸਲਮਾਨ ਮਤ ਭੀ ਆਪਣੇ ਪੀਰਾਂ, ਫਕੀਰਾਂ ਸੇ ਗੁਰਮੰਤ੍ਰ ਉਪਦੇਸ਼ ਲੈਂਦੇ ਆਏ ਹਨ।

( ੮ ) ਗੁਰੂ ਮਤ ਭੀ ਸ੍ਰੀ ਗੁਰੂ ਨਾਨਕ ਆਦਿਕ ਗੁਰਾਂ ਸੇ ਗੁਰਮੰਤ੍ਰ ਉਪਦੇਸ਼ ਲੈਂਦੇ ਆਏ ਹਨ।

( ੯ ) ਸਿਖ ਮਤ ਭੀ ਆਪਣੇ ਗੁਰਮੁਖ ਗਿਆਨੀਆਂ ਸੇ ਗੁਰਮੰਤ੍ਰ ਉਪਦੇਸ਼ ਲੈਂਦੇ ਆਏ ਹਨ।

( ੧੦ ) ਖਾਲਸਾ ਮਤ ਭੀ ਬ੍ਰਹਮ ਗਿਆਨੀਆਂ ਆਦਿਕਾਂ ਸੇ ਗੁਰ ਉਪਦੇਸ਼ ਲੈਂਦੇ ਹਨ।

( ੧੧ ) ਨਿਰਮਲ ਮਤ ਅਜੀਤ ਹੈ, ਸੰਤਾਂ, ਮਹਾ-ਤਮਾਂ ਸੇ ਗੁਰਮੰਤ੍ਰ ਉਪਦੇਸ਼ ਲੈਂਦੇ ਆਏ ਹਨ।

( ੧੨ ) ਨਿਹੰਗ ਮਤ ਭੀ ਅਤੀਤ ਹੈ, ਓਹ ਭੀ

ਗਿਆਨੀਆਂ ਗੁਰਮੁਖਾਂ ਸੇ ਉਪਦੇਸ਼ ਲੈਂਦੇ ਆਏ ਹਨ।

(੧੩) ਨਾਮਧਾਰੀ ਮਤ ਭੀ ਗੁਰਮੁਖਾਂ ਭਗਤਾਂ ਆਦਿਕਾਂ ਸੇ ਗੁਰਮੰਤ੍ਰ ਉਪਦੇਸ਼ ਲੈਂਦੇ ਆਏ ਹਨ।

(੧੪) ਉਦਾਸੀ ਮਤ ਭੀ ਅਤੀਤ ਹੈ, ਉਹ ਭੀ ਸੰਤਾਂ ਸਾਧੂਆਂ ਸੇ ਗੁਰਮੰਤ੍ਰ ਉਪਦੇਸ਼ ਲੈਂਦੇ ਹਨ।

(੧੫) ਸੁਥਰੇ ਮਤ ਭੀ ਅਤੀਤ ਹੈ, ਉਹ ਭੀ ਸਾਧੂਆਂ ਮਹਾਤਮਾਂ ਸੇ ਗੁਰਮੰਤ੍ਰ ਉਪਦੇਸ਼ ਲੈਂਦੇ ਹਨ।

(੧੬) ਅੱਡਣ ਸ਼ਾਹੀਏ ਮਤ ਭੀ ਅਤੀਤ ਹੈ, ਉਹ ਭੀ ਸੰਤਾਂ ਸਾਧੂਆਂ ਸੇ ਗੁਰਮੰਤ੍ਰ ਲੈਂਦੇ ਹਨ।

(੧੭) ਸੇਵਾ ਪੰਥੀਏ ਮਤ ਭੀ ਗੁਰਮੰਤ੍ਰ ਉਪਦੇਸ਼ ਲੈਂਦੇ ਹਨ, ਸੰਤਾਂ ਮਹਾਤਮਾ ਸੇ।

(੧੮) ਨਿਰੰਕਾਰੀਏ ਮਤ ਭੀ ਅਤੀਤ ਹਨ, ਉਹ ਭੀ ਗੁਰਮੰਤ੍ਰ ਉਪਦੇਸ਼ ਲੈਂਦੇ ਹਨ।

(੧੯) ਸਤਨਾਮੀਏਂ, ਰਾਧਾ ਸੁਆਮੀ ਭੀ ਸੰਤ ਆਦਿਕਾਂ ਸੇ ਗੁਰ ਮੰਤ੍ਰ ਲੈਂਦੇ ਹਨ।

(੨੦, ਸਿੰਘ ਸਭਾ ਭੀ ਮਤ ਹੈ, ਉਹ ਭੀ ਗੁਰਮੁਖਾਂ ਗਿਆਨੀਆਂ ਸੇ ਗੁਰਮੰਤ੍ਰ ਉਪਦੇਸ਼ ਲੈਂਦੇ ਹਨ।

(੨੧) ਇੱਕ ਅਕਾਲੀਆਂ ਨੂੰ ਸ਼ੰਕਾ ਹੈ, ਅਸਲੀ ਗੁਰੂ ਸੇ ਭੀ ਉਪਦੇਸ਼ ਨਹੀਂ ਲੈਂਦੇ. ਕਿਉਂਕਿ ਇਨਾਂ ਨੂੰ ਭਰਮ ਪਿਆ ਹੂਆ ਹੈ, ਕਿ ਅਸਲੀ ਗੁਰੂ ਹੈ ਹੀ ਕੋਈ ਨਹੀਂ। ਗੁਰੂ ਇਕੋ ਵਾਹਿਗੁਰੂ ਹੈ, ਜਾਂ ਅਕਾਲ ਹੀ ਗੁਰੂ ਹੈ, ਜਾਂ ਪੰਜ ਪਿਆਰੇ ਗੁਰੂ ਹਨ, ਹੋਰ ਦੁਨੀਆਂ ਦਾ ਇਕ ਇਕ ਗੁਰੂ,ਹੈ, ਇਨ੍ਹਾਂ ਦੇ ਪੰਜ-ਪੰਜ ਗੁਰੂ ਹਨ, ਉਹ

ਭਾਵੇਂ ਅਗਿਆਨੀ ਹੀ ਹੋਣ, ਬਾਣੀ ਰਹਿਤ ਹੋਣ, ਭਾਵੇਂ ਆਖ ਪੰਜ ਪੰਜ ਸੱਤ ਸੱਤ ਵਾਰੀ ਅੰਮ੍ਰਿਤ ਛਕਿਆ ਹੋਵੇ, ਰੀਢੀਲ ਆਦਿ ਹੋਣ, ਆਤਮਾ ਵਿਚਾਰ ਦਾ ਨਾਮ ਭੀ ਨਾਂ ਜਾਣਦੇ ਹੋਣ, ਗਿਆਨ ਦੀ ਖਬਰ ਹੀ ਨਾਂ ਹੋਵੇ।

ਮੈਂ ਆਪਣੀ ਅਖੀਂ ਦੇਖੀ ਗਲ ਦੱਸਦਾ ਹਾਂ ਕਿ ਮੈਂ ਭੀ ਜੈਤੋ ਦੇ ਮੋਰਚੇ ਵਿਚ ਗਿਆ ਸਾਂ ਤੇ ਨਾਭੇ ਰਹੇ ੧੫ ਮਹੀਨੇ, ਮੈਂ ਛੇਵੇਂ ਜਥੇ ਵਿਚ ਗ੍ਰੰਥੀ ਦੀ ਸੇਵਾ ਵਿਚ ਸਾਂ। ਸਾਡੇ ਨਾਲ ਦੇ ਪੰਜ ਪਿਆਰਿਆਂ ਨੇ ਹਜ਼ਾਰ ਸਿੰਘਾਂ ਨੂੰ ਅਮ੍ਰਿਤ ਛਕਾਇਆ ਰਸਤੇ ਵਿਚ, ਓਥੇ ਜਾਕੇ ਮੇਰੇ ਪਾਸੋਂ ਬਾਣੀਆਂ ਸ਼ੁਧ ਕਰਵਾਈਆਂ, ਪੜ੍ਹਾਏ, ਫੇਰ ਭੀ ਮਾਰ ਤੋਂ ਡਰਕੇ ਮਾਫੀਆਂ ਮੰਗਕੇ ਆ ਗਏ, ਉਨਾ ਨੂੰ ਕੌਣ ਆਖ ਸਕਦਾ ਹੈ ਕਿ ਏਹ ਪੰਜ ਪਿਆਰੇ ਗੁਰੂ ਹਨ! ਇਨਾਂ ਅਕਾਲੀਆਂ ਨਾਲੋਂ ਸਿੰਘ ਸਭਾ ਮਤ ਚੰਗਾ ਸੀ, ਵਿਦਿਆਵਾਨ ਸਨ, ਨਿਤਨੇਮੀ ਸਨ, ਬਾਣੀਆਂ ਕੰਠ ਸਨ, ਗੁਰਮਤ ਦਾ ਪ੍ਰਚਾਰ ਸੀ, ਰਹਿਣੀ, ਕਹਿਣੀ ਦੇ ਪੂਰੇ ਸਨ, ਰਹਿਤ ਚੰਗੀ ਸੀ, ਉਹ ਭੀ ਕਿਸੇ ਗੁਰਮੁਖ ਗਿਆਨੀ ਮਹਾਤਮਾਂ ਦੀ ਪ੍ਰੀਖਿਆ ਕਰਕੇ ਗੁਰਮੰਤ੍ਰ ਉਪਦੇਸ਼ ਲੈ ਲੈਂਦੇ ਸੀ, ਆਪਣੀ ਕਮਾਈ ਵਿਚੋਂ ਦਸਵੰਧ ਭੀ ਕਢਦੇ ਸਨ, ਆਏ ਬਿਹੰਗਮ ਦੀ ਸੇਵਾ ਭੀ ਕਰਦੇਸਨ, ਅਜੇ ਭੀ ਚੀਫ ਖਾਲਸਾ ਦੀਵਾਨ ਦੇ ਗੁਰਮੁਖ ਖਾਲਸਾ ਕਾਲਜ ਦੀ ਸੇਵਾ ਕਰਦੇ ਹਨ, ਕਿਉਂਕਿ ਇਨਾਂ ਵਿਚ ਵਿਦਿਆ ਅਧਿਕ ਹੈ, ਇਸੇ ਵਾਸਤੇ ਇਨਾਂ ਦੀ ਤ੍ਰੱਕੀ ਹੈ, ਇਹ ਅਕਾਲੀ ਲਹਿਰ ਤਾਂ ਬਹੁਤੀ ਅਵਿਦਜਕਾਂ ਦੀ ਹੈ, ਲੋਭੀ ਤੇ ਅਕਿਰਤਘਨ ਹਨ, ਪਾਰਟੀ ਬਾਜ਼ੀ ਦੇ ਪਹਿਲਵਾਨ

ਹਨ, ਇਸੇ ਵਾਸਤੇ ਇਨ੍ਹਾਂ ਨੂੰ ਵਿਚਾਰ ਨਹੀਂ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਭੀ ਤੁਕ ਮਾਤ੍ਰ ਹੀ ਪੜ੍ਹਦੇ ਹਨ, ਬਾਣੀ ਕੰਠ ਕਰਦੇ ਹਨ ਲੋਭ ਵਾਸਤੇ ਜਾਂ ਜਥੇਦਾਰੀ ਵਾਸਤੇ ਜਾਂ ਗੱਫਿਆਂ ਵਾਸਤੇ, ਜਾਂ ਕਿਸੇ ਦਾ ਡੇਰਾ ਤੇ ਗੁਰਦੁਵਾਰੇ ਆਦਿ ਖੋਹਣਵਾਸਤੇ। ਗੁਰੂਬਾਣੀ ਦਾ ਖੋਜ ਨਹੀਂ ਕਰਦੇ। ਪਾਠ ਪ੍ਰਚਾਰ ਰੁਜ਼ਗਾਰ ਵਾਸਤੇ ਕਰਦੇ ਹਨ, ਇਸ ਵਾਸਤੇ ਇਕ ਇਨ੍ਹਾਂ ਨੂੰ ਹੀ ਗੁਰੂ ਬਾਣੀ ਸੇ ਅਸਲੀ ਗੁਰੂ ਨਹੀਂ ਲੱਭਾ ! ਸੋ ਦਾਸ ਨੇ ਗੁਰ ਬਾਣੀ ਦੀ ਖੋਜ ਕਰਕੇ ਅਸਲੀ ਗੁਰੂ ਦਸਿਆ ਹੈ, ਪੜ੍ਹੋ ਗੁਰਬਾਣੀ ਦੇ ਪ੍ਰਮਾਣ 'ਗ੍ਰੰਥ ਅਸਲੀ ਗੁਰੂ ਪ੍ਰਕਾਸ਼ ਅਰਥਾਤ ਗੁਰੂ ਸ਼ਬਦ ਕਸਵੱਟੀ ਪ੍ਰਕਾਸ਼' ਲੇਖਕ ਸੰਤ ਟਹਿਲ ਸਿੰਘ ਨਿਰਮਲਾ, ਸੇਵਕ ਸੰਤ ਨਿਹਾਲ ਸਿੰਘ ਜੀ ਦਾ ਡੇਰਾ ਡਫਰਵਾਲ।

## ੧-ਫਹਿਰਿਸਤ ਸੰ: ਬਿ: ੧੫੮੬ ਤਕ ਭਗਤ ਕਰਾਮਾਤੀਏ ਅਲੇਪ ਅਸਲੀ ਗੁਰੂਆਂਦੀ

| | |
|---|---|
| ੧–ਭਗਤ ਕਬੀਰ ਜੀ | ੯--ਭਗਤ ਭੀਖਣ ਜੀ |
| ੨–ਭਗਤ ਬੇਣੀ ਜੀ | ੧੦–ਭਗਤਸੈਣ ਜੀ |
| ੩–ਭਗਤ ਰਵਿਦਾਸ ਜੀ | ੧੧-.ਭਗਤ ਪੀਪਾ ਜੀ |
| ੪–ਭਗਤ ਨਾਮਦੇਵ ਜੀ | ੧੨--ਭਗਤ ਸਧਨਾ ਜੀ |
| ੫–ਭਗਤ ਧੰਨਾ ਜੀ | ੧੩–ਭਗਤ ਰਾਮਾਨੰਦ ਜੀ |
| ੬–ਭਗਤ ਫਰੀਦ ਜੀ | ੧੪--ਭਗਤ ਪਰਮਾਨੰਦ ਜੀ |
| ੭–ਭਗਤ ਤ੍ਰਿਲੋਚਨ ਜੀ | ੧੫–ਭਗਤ ਸੂਰਦਾਸ ਜੀ |
| ੮–ਭਗਤ ਜੈਦੇਵ ਜੀ | |

## ੧੦ ਪਾਤਸ਼ਾਹੀਆਂ ਸੰਃ ਬਿਃ ੧੭੬੫ ਤੱਕ

੧. ਸ੍ਰੀ ਗੁਰੂ ਨਾਨਕ ਸਾਹਿਬ ਜੀ
੨. ਸ੍ਰੀ ਗੁਰੂ ਅੰਗਦ ਸਾਹਿਬ ਜੀ
੩. ਸ੍ਰੀ ਗੁਰੂ ਅਮਰਦਾਸ ਸਾਹਿਬ ਜੀ
੪. ਸ੍ਰੀ ਗੁਰੂ ਰਾਮਦਾਸ ਸਾਹਿਬ ਜੀ
੫. ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ
੬. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
੭. ਸ੍ਰੀ ਗੁਰੂ ਹਰਿਰਾਇ ਸਾਹਿਬ ਜੀ
੮. ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ
੯. ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
੧੦. ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ।

## ੨-ਫਹਿਰਿਸਤ

## ਗੁਰਮੁਖ ਸੰਤ ਬ੍ਰਹਮ ਗਿਆਨੀ ਆਦਿਕਾਂ ਦੀ ਕਰਾਮਾਤੀਆਂ ਅਸਲੀ ਗੁਰੂ ਅਲੇਪਾਂ ਦੀ

੧. ਸੰਤ ਦਇਆ ਸਿੰਘ ਸਾਹਿਬ ਜੀ
੨. ਸੰਤ ਧਰਮ ਸਿੰਘ ਸਾਹਿਬ ਜੀ
੩. ਸੰਤ ਸਾਹਿਬ ਸਿੰਘ ਸਾਹਿਬ ਜੀ
੪. ਸੰਤ ਮੋਹਕਮ ਸਿੰਘ ਸਾਹਿਬ ਜੀ
੫. ਸੰਤ ਹਿੰਮਤ ਸਿੰਘ ਸਾਹਿਬ ਜੀ
੬. ਸੰਤ ਗੁਰਬਖਸ਼ ਸਿੰਘ ਸਾਹਿਬ ਜੀ

੭. ਸੰਤ ਮਨੀ ਸਿੰਘ ਸਾਹਿਬ ਜੀ
੮. ਸੰਤ ਸਾਹਿਬ ਸਿੰਘ ਬੇਦੀ ਸਾਹਿਬ ਜੀ
੯. ਸੰਤ ਸੋਭਾ ਸਿੰਘ ਸੋਢੀ ਸਾਹਿਬ ਜੀ
੧੦. ਸੰਤ ਦੀਪ ਸਿੰਘ ਸ਼ਹੀਦ ਸਾਹਿਬ ਜੀ
੧੧. ਸੰਤ ਭਾਗ ਸਿੰਘ ਸਾਹਿਬ ਜੀ
੧੨. ਸੰਤ ਧੀਰ ਸਿੰਘ ਸਾਹਿਬ ਜੀ
੧੩. ਸੰਤ ਖੁਦਾਇ ਸਿੰਘ ਸਾਹਿਬ ਜੀ
੧੪. ਸੰਤ ਕਰਮ ਸਿੰਘ ਸਾਹਿਬ ਜੀ
੧੫. ਸੰਤ ਮੁਵਾਇਆ ਸਿੰਘ ਸਾਹਿਬ ਜੀ

ਦਸਾਂ ਤੀਕ ਗੁਰੂ ਖਾਲਸਾ ਅਰ ਇਤਿਹਾਸ ੧੯੯੬ ਬਿ: ਤਕ, ਐਸੇ ਐਸੇ ਮਹਾਤਮਾ ਭਗਤ ਆਦਿਕ ਬੇਅੰਤ ਹੋਏ ਹਨ, ਅਸੀਂ ਸਾਰੇ ਨਹੀਂ ਲਿਖ ਸਕਦੇ, ਕੇਵਲ ੪੦ ਲਿਖੇ ਹਨ ਐਸੇ ਐਸੇ ਪ੍ਰਤੱਖ ਗੁਰੂ ਹੁਣ ਭੀ ਹਨ ਤੇ ਅਗੇ ਭੀ ਹੋਣਗੇ।

ਗੁਰੂ ਵਾਕ—ਹੈਨ ਵਿਰਲੇ ਨਾਹੀ ਘਣੇ ਫੈਲੁ ਫਕੜੁ ਸੰਸਾਰ ॥

—o—

## ਗ੍ਰੰਥ ਅਸਲੀ ਗੁਰੂ ਪ੍ਰਕਾਸ਼ ਦੀ ਸੂਚਨਾ ਦਰਪਨ

ਦਾਸ ਨੇ ੩੦ ਸਾਲ ਦੀ ਖੋਜ ਸੇ ਕੁਛਕ ਗੁਰੂ ਬਾਣੀ ਖੋਜੀ ਹੈ, ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੫੦੦ ਪੰਜ ਸੌ ਪਾਠ ਕੀਤੇ ਹਨ, ਅਖੀਰ ਅਸਲੀ ਗੁਰੂ ਪਦ ਦਾ ਗਿਆਨ ਲੱਗਾ ਹੈ, ਸ੍ਰੀ ਗੁਰੂ ਨਾਨਕ ਸਾਹਿਬ ਜੀ ਆਦਿਕ ਦੀ ਬਾਣੀ ਅਥਾਹ ਹੈ, ਡੂੰਘੀ ਅੰਮ੍ਰਿਤ ਦੀ ਭਰੀ ਪਈ ਹੈ, ਗਿਆਨ ਰੂਪੀ ਮਣੀਆਂ ਦਾ ਅੰਤ ਨਹੀਂ ਹੈ, ਇਸਦੀ ਡੂੰਘੀ ਤਹਿ ਵਿਚ ਸ਼ਬਦ ਗਿਆਨ ਰੂਪੀ ਅਮੋਲਕ ਪਦਾਰਥ ਜਮਾਂ ਪਏ ਹਨ, ਕੋਈ ੨ ਖੋਜੀ ਮਰਜੀਊੜੇ ਢੂੰਢਦੇ ਤੇ ਲਭਦੇ ਹਨ, ਉਹੀ ਗਿਆਨ ਰੂਪੀ ਅਨੰਦ ਮਾਣਦੇ ਹਨ। ਬਾਕੀ ਦੇ ਆਮ ਲੋਕ ਹੋਰ ਹੋਰ ਰਸਾਂ ਵਿਚ ਪੈ ਜਾਂਦੇ ਹਨ, ਗੁਰੂ ਜੀ ਨੇ ਬਾਣੀ ਬ੍ਰਹਮ ਗਿਆਨ ਵਾਸਤੇ ਉਚਾਰੀ ਸੀ, ਅਜ ਕਲ ਆਮ ਲੋਕ ਰੁਜ਼ਗਾਰ ਵਾਸਤੇ ਪੜ੍ਹਦੇ ਹਨ, ਕੋਈ ਇਕ ਅੱਖ ਨਾਲ, ਕੋਈ ਦੋ ਅੱਖਾਂ ਨਾਲ, ਕੋਈ ਵਿਰਲਾ ਤਿੰਨਾਂ

ਨਾਲ,ਕੋਈ ਕੋਟ ਮਧੇ ਚਾਰ ਨਾਲ ਪੜ੍ਹਦਾ ਹੋਵੇਗਾ,ਜਿਸਨੇ ੪ ਨੇਤਰਾਂ ਨਾਲ ਪੜ੍ਹੀ ਹੋਵੇਗੀ, ਓਹ ਜ਼ਰੂਰ ਹੀ ਅਸਲੀ ਗੁਰੂ ਧਾਰੇਗਾ, ਅਸੀ ਅਸਲੀ ਗੁਰੂ ਦੱਸਣ ਵਾਸਤੇ ਇਹ ਗ੍ਰੰਥ ਲਿਖਿਆ ਹੈ, ਹੋਰ ਕਿਸੇ ਪੱਖ ਨੂੰ ਨਹੀਂ, ਕੇਵਲ ਸੰਗਤਾਂ ਦੇ ਲਾਭ ਵਾਸਤੇ।

ਅਸਲੀ ਸੰਤਾਂ ਦਾ ਦਾਸ—

**ਪ੍ਰਕਾਸ਼ਕ-ਸੰਤ ਟਹਿਲ ਸਿੰਘ ਨਿਰਮਲਾ**

**ਚੇਲਾ ਸ੍ਰੀਮਾਨ ੧੦੮ ਸੰਤਨਿਹਾਲਸਿੰਘ ਜੀਦਾ**

ਅਜ ਕਲ ਡੇਰਾ ਡਫਰ ਵਾਲ, ਡਾਕਖਾਨਾ ਖਾਸ
ਬਰਾਸਤਾ ਧਾਰੀ ਵਾਲ ਜ਼ਿਲਾ ਗੁਰਦਾਸਪੁਰ

੧ ਓ ਸਤਿਗੁਰਪ੍ਰਸਾਦਿ ॥

—o—

# ਅਸਲੀ ਗੁਰੂ ਪ੍ਰਕਾਸ਼ ਗ੍ਰੰਥ

ਅਰਥਾਤ

# ਗੁਰ ਸ਼ਬਦ ਕਸਵੱਟੀ

ਨੋਟ—ਤੁਕਾਂ ਦੇ ਪਹਿਲੇ ਜੋ ਅੰਕ ਦਿਤੇ ਹਨ, ਓਹ ੧੪੩੦ ਵਾਲੀ ਬੀੜ ਦੇ ਪੰਨੇ ਤੇ ਸਤਰਾਂ ਹਨ।

੧੨੩੫-੧੫ ਸਾਰੰਗ ਮਹਲਾ ੫ ॥

ਅਗਮ ਅਗਾਧਿ ਸੁਨਹੁ ਜਨ ਕਥਾ ॥ ਪਾਰਬ੍ਰਹਮ ਕੀ ਅਚਰਜ ਸਭਾ ॥੧॥ ਰਹਾਉ ॥ ਸਦਾ ਸਦਾ ਸਤਿਗੁਰ ਨਮਸਕਾਰ ॥ ਗੁਰ ਕਿਰਪਾ ਤੇ ਗੁਨ ਗਾਇਅਪਾਰ ॥ ਮਨ ਭੀਤਰਿ ਹੋਵੈ ਪਰਗਾਸੁ ॥ ਗਿਆਨ ਅੰਜਨੁ ਅਗਿਆਨ ਬਿਨਾਸੁ ॥ ੧ ॥

੪੯੫-੧੦ ਮੇਰੇ ਠਾਕੁਰ ਰਖਿ ਲੇਵਹੁ ਕਿਰਪਾ ਧਾਰੀ ॥ ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰ ਸਗਲੇ ਬਿਉਹਾਰੀ ॥ ੧ ॥

## ਮੰਗਲਾ ਚਰਨ ਪ੍ਰਮੇਸ਼ਰ ਪਾਰ ਬ੍ਰਹਮ ਦਾ

ਪ੍ਰਮੇਸ਼ਰ ਅਕਾਲ ਪੁਰਖ ਦੀ ਕਥਾ ਅਗਾਧ ਹੈ, ਸੁਣੋ ਭਗਤ ਜਨੋਂ ! ਉਸਦੀ ਸਭਾ ਭੀ ਅਸਚਰਜ ਰੂਪ ਹੀ ਹੈ, ਅਸੀਂ ਉਸਨੂੰ ਸਰਬ ਕਾਲ ਹੀ ਨਮੋ ਨਮੋ ਕਰਦੇ ਹਾਂ, ਪੂਰਾ ਗੁਰੂ ਦਇਆ ਮੇਹਰ ਕਰੇ ਤਾਂ ਉਸਦੇ ਗੁਣ ਗਾਈ ਦੇ ਹਨ, ਅੰਦਰ ਮਨ ਦੇ ਪ੍ਰਕਾਸ਼ ਹੋ ਜਾਵੇ ਗਿਆਨ ਰੂਪੀ ਸੁਰਮਾ ਦਾਰੂ ਮਿਲ ਜਾਵੇ ਅਗਿਆਨ ਰੂਪੀ ਅੰਧਕਾਰ ਮਿਟ ਜਾਂਦਾ ਹੈ ਪੂਰੇ ਗੁਰੂ ਦੀ ਕਿਰਪਾ ਸੇ।

ਹੇ ਮੇਰੇ ਪ੍ਰਮੇਸ਼ਰ ਮੈਨੂੰ ਆਪਣੀ ਕਿਰਪਾ ਕਰਕੇ ਰਖ ਲਵੋ, ਕਿਓਂ ? ਐਸਾ ਕੋਈ ਵਿਰਲਾ ਹੀ ਸਚਾ ਸੇਵਕ ਹੈ ਕਰੋੜਾਂ ਵਿਚੋਂ ਹੋਰਲੋਕ ਤਾਂ ਸਾਰੇ ਵਿਵਹਾਰੀ ਬਪਾਰੀਹਨ, ਕੋਈ ਗੁਰੂ ਸਿਧ ਕਰਨਲਈ ਐਧਰੋਂ ਓਧਰੋਂ ਮਸਾਲਾ ਬਣਾਕੇ ਗ੍ਰੰਥ ਟ੍ਰੈਕਟ ਬਣਾ ਰਹੇ ਹਨ, ਪੈਸਿਆਂ ਵਾਸਤੇ। ਝੂਠੇ ਪੱਥਰ ਕੱਠੇ ਕਰ ਕਰਕੇ ਕਸਵੱਟੀਆਂ ਦੱਸ ਰਹੇ ਹਨ, ਗੁਰੂ ਦੇ ਸ਼ਬਦ ਸੱਚੀਆਂ ਕਸਵੱਟੀਆਂ ਨੂੰ ਖੋਜਦੇ ਹੀ ਨਹੀਂ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭਰੇ ਪਏ ਹਨ ਸ਼ਬਦਾਂ ਨਾਲ।

### ੬੪੭—੧ ਸਲੋਕੁ ਮ: ੩

**ਪਰਥਾਇ ਸਾਖੀ ਮਹਾਪੁਰਖ ਬੋਲਦੇ ਸਾਝੀ ਸਗਲ ਜਹਾਨੈ ॥ ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ ॥ ਗੁਰਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ ॥**

**ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ ॥ ੧ ॥**

॥ ਟੀਕਾ ॥

ਅਵਤਾਰ, ਗੁਰੂ, ਗਿਆਨੀ, ਸੰਤ, ਤਤ ਬੇਤੇ, ਰਿਖੀ, ਮਹਾਤਮਾ ਆਦਿਕ ਜਿਤਨੇ ਭੀ ਹੋਏ ਹਨ, ਇਨ੍ਹਾਂ ਸਾਰਿਆਂ ਨੇ ਹੀ ਕੁਛ ਨਾ ਕੁਛ ਆਪਣੀ ਬੁਧੀ ਵਿਅਕਤੀ ਮਾਤ੍ਰ ਜ਼ਰੂਰ ਹੀ ਕੁਝ ਨਾ ਕੁਛ ਉਚਾਰਿਆ ਹੈ, ਇਨ੍ਹਾਂਨੂੰ ਹੀ ਗੁਰੂ ਜੀ ਨੇ ਮਹਾਂ ਪੁਰਖ ਕਥਨ ਕੀਤਾ ਹੈ। ਇਨ੍ਹਾਂ ਦਾ ਬੋਲਣਾ ਕਿਸੇ ਅਧਿਕਾਰੀ ਜਗਿਆਸੂ ਪਰ ਹੀ ਹੋਂਦਾ ਹੈ, ਇਨ੍ਹਾਂ ਦੀ ਸਾਖੀ ਉਚਾਰੀ ਹੋਈ ਜਾਂ ਬਾਣੀ ਜਾਂ ਪੁਸਤਕ ਆਦਿਕ ਕੋਈ ਹੋਵੇ, ਉਹ ਸਾਂਝੀ ਹੁੰਦੀ ਹੈ, ਸਾਰੇ ਜਗਤ ਵਾਸਤੇ ਇਕੋ ਜੇਹੀ ਹੁੰਦੀ ਹੈ, ਕੋਈ ਮਜ਼ਬ, ਪੰਥ, ਕੌਮ ਆਦਿ ਕੋਈ ਹੋਵੇ। ਕਿਉਂ ਸਾਂਝੀ ਹੈ ? ਓਹ ਸਾਂਝੇ ਰੱਬ ਪ੍ਰਮੇਸ਼ਰ ਵਾਹਿਗੁਰੂ ਬ੍ਰਹਮ ਨੂੰ ਮਿਲੇ ਹੋਏ ਹੁੰਦੇ ਹਨ, ਇਸ ਵਾਸਤੇ ਸਰਬ ਬਿਆਪੀ ਪੁਰਖ ਸਰਬ ਦੇਸੀ ਪੜ੍ਹਦੇ ਹਨ, ਸਭ ਕੋ ਗਿਆਨ ਰੂਪੀ ਫਲ ਦਿੰਦੀ ਹੈ, ਬਾਣੀ ਰੂਪ ਕਾਮਧੇਨ ਗਊ ਹੈ, ਜੇਹੜਾ ਗੁਰਮੁਖ ਪ੍ਰੀਤੀ ਸਰਧਾ ਕਰਦਾਹੈ, ਓਹੀ ਆਪਣੇ ਸਰੂਪ ਨੂੰ ਪਛਾਣ ਲੈਂਦਾ ਹੈ, ਪੂਰਨ ਗੁਰੂ ਦੀ ਕ੍ਰਿਪਾ ਨਾਲ ਜੀਊਂਦਾ ਹੀ ਮਰ ਜਾਵੇ, ਮਨ ਮੰਨ ਜਾਵੇ ਤਾਂ। ਜਿਸਨੂੰ ਆਪਣੇ ਮਨ ਦੀ ਪ੍ਰਤੀਤ ਹੀ ਨਹੀ ਆਈ ਉਹ ਗਿਆਨ ਕੀ ਕਥਨ ਕਰ ਸਕਦਾ ਹੈ? ਸ੍ਰੀ ਗੁਰੂ ਨਾਨਕ ਰੂਪ ਅਮਰ ਦਾਸ ਜੀ ਉਚਾਰਦੇ ਹਨ।

# ਉਦਾਹਰਨ

ਜੈਸੇ ਪਿਛੇ ਆਪਣੇ ੨ ਅਨਭਵ ਸੇ ਗ੍ਰੰਥ ਬੇਦ ਸ਼ਾਸਤਰ ਆਦਿਕ ਉਚਾਰੇ ਹਨ ਮਹਾਂਪੁਰਸ਼ਾਂ ਨੇ, ਸੋ ਸੁਣੋ ਕੁਛਕ ਲਿਖਦੇ ਹਾਂ—

੧. ਜੈਸੇ ਸ੍ਰੀ ਰਾਮ ਚੰਦ੍ਰ ਜੀ ਪ੍ਰਥਾਇ ਬਸਿਸ਼ਟ ਜੀ ਨੇ ਬਸਿਸ਼ਟ ਗ੍ਰੰਥ ਉਚਾਰਿਆ ਹੈ।

੨. ਜੈਸੇ ਸ੍ਰੀ ਕ੍ਰਿਸਨ ਜੀ ਨੇ ਅਰਜਨ ਪ੍ਰਤੀ ਸ੍ਰੀ ਗੀਤਾ ਜੀ ਗ੍ਰੰਥ ਉਚਾਰਿਆ ਹੈ।

੩. ਜੈਸੇ ਸ੍ਰੀ ਬਾਲਮੀਕ ਜੀ ਨੇ ਸ੍ਰੀ ਰਾਮ ਚੰਦ੍ਰ ਜੀ ਅਤੇ ਰਾਵਣ ਪ੍ਰਤੀ ਬਾਲਮੀਕੀ ਰਮਾਇਣ ਉਚਾਰਿਆ ਹੈ।

੪. ਜੈਸੇ ਸ੍ਰੀ ਮਹਾਂਦੇਵ ਜੀ ਨੇ ਰਾਮ ਰਾਵਣ ਪ੍ਰਥਾਇ ਅਧਿਆਤਮ ਰਾਮਾਇਣ ਉਚਾਰਿਆ ਹੈ।

੫. ਜੈਸੇ ਸ੍ਰੀ ਮਾਰਕੰਡੇ ਰਿਖੀ ਜੀ ਨੇ ਦੇਵੀ, ਦੈਤ ਪ੍ਰਥਾਇ ਮਾਰਕੰਡੇ ਪੁਰਾਣ ਉਚਾਰਿਆ ਹੈ।

੬. ਜੈਸੇ ਸ੍ਰੀ ਬਿਆਸ ਜੀ ਨੇ ਕੈਰਵ ਪਾਂਡਉ ਪ੍ਰਥਾਇ ਮਹਾ ਭਾਰਥ ਗ੍ਰੰਥ ਉਚਾਰਿਆ ਹੈ।

੭. ਜੈਸੇ ਸ੍ਰੀ ਮਾਨ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਨੇ ਖਾਲਸਾ ਗੁਰੂ ਪ੍ਰਥਾਇ ਸੂਰਜ ਪ੍ਰਕਾਸ਼ ਆਦਿਕ ਉਚਾਰਿਆ ਹੈ।

੮. ਜੈਸੇ ਸ੍ਰੀ ਮਾਨ ਪੰਡਿਤ ਤਾਰਾ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪ੍ਰਥਾਇ ਕੋਸ਼ ਆਦਿਕ ਉਚਾਰੇ ਹਨ। ਤੈਸੇ ਹੀ ਦਾਸ ਭੀ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦੀ ਬਾਣੀ ਪਰਥਾਇ ਅਸਲੀ ਗੁਰੂ ਪ੍ਰਕਾਸ਼ ਉਚਾਰਦਾ ਹੈ।

ਸਾਧ ਸੰਗਤ ਦੀ ਕਿਰਪਾ ਨਾਲ ਜੋ ਕੁਛ ਮੈਨੂੰ ਗੁਰੂ ਬਾਣੀ ਸੇ ਅਨੁਭਵ ਪ੍ਰਕਾਸ਼ ਹੋਯਾ ਹੈ ਉਸਦੇ ਅਧਾਰ ਪਰ ਆਪਣੇ ਅਨਭਵ ਦੇ ਜਾਂ ਜੁਗਤੀ ਦੇ ਖਿਆਲ ਸਾਧ ਸੰਗਤ ਦੇ ਪੇਸ਼ ਕਰਦਾ ਹਾਂ, ਸਾਧ ਸੰਗਤ ਆਪਣੀਆਂ ਬੁਧੀਆਂ ਦੇ ਅਨੁਸਾਰ ਗੁਰੂ ਬਾਣੀ ਦਾ ਵਿਚਾਰ ਕਰਨ। ਦਾਸ ਦੀ ਕੋਈ ਭੁਲ ਹੋਵੇ ਜੁਗਤੀ ਅਰਥਾਂ ਵਿਚ ਤਾਂ ਮਾਫ਼ ਕਰਨ । ਸੰਗਤ ਮਾਫ਼ ਕਰਨ ਯੋਗ ਹੈ, ਅਗੇ ਪੜ੍ਹੋ, ਵਿਚਾਰੋ ਗੁਰੂ ਬਾਣੀ।

—੦—

# ਨਿਗੁਰੇ ਕੋ ਗੁਰਬਾਣੀ ਪ੍ਰਮਾਣ

**੧੩੬੮—੨ ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥ ੧ ॥**

## (੧) ਅਰਥ ਗੁਰੂ ਪ੍ਰਮਾਣ

ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ, ਮਨ ਮੁਖਾਂ ਦਾ ਅੰਨ੍ਹਾ ਪਿਆਰ ਹੁੰਦਾ ਹੈ, ਭਾਵ ਅਗਿਆਨ ਨਾਲ ਪ੍ਰੀਤੀ ਹੁੰਦੀ ਹੈ। ਪੂਰੇ ਗੁਰੂ ਤੋਂ ਬਿਨਾਂ ਸਾਰਾ ਹੀ ਜਗਤ ਅਗਿਆਨ ਰੂਪੀ ਖੂਹ ਵਿਚ ਡੁਬ ਗਿਆ ਹੈ, (ਨਿਗੁਰੇ ਆਦਮੀ )

**੩੬੧—੪ ਗੁਰ ਕੈ ਦਰਸਨਿ ਮੋਖ**

ਦੁਆਰੁ ॥ ਸਤਿਗੁਰ ਸੇਵੈ ਪਰਵਾਰ ਸਾਧਾਰੁ ॥ ਨਿਗੁਰੇ ਕਉ ਗਤਿ ਕਾਈ ਨਾਹੀ ॥ ਅਵਗੁਣਿ ਮੁਠੇ ਚੋਟਾ ਖਾਹੀ ॥ ੧ ॥

## (੨) ਅਰਥ ਗੁਰੂ ਪ੍ਰਮਾਣ

ਪੂਰਨ ਗੁਰਾਂ ਦਾ ਦਰਸ਼ਨ ਹੀ ਮੁਕਤੀ ਦਾ ਬੂਹਾ (ਦਰਵਾਜ਼ਾ)ਹੈ, ਗੁਰੂ ਜੀ ਦੀ ਸੇਵਾ ਆਪਣੇ ਪਰਵਾਰ ਨੂੰ ਭੀ ਸੁਧਾਰ ਲੈਂਦੀ ਹੈ,ਨਿਗੁਰੇ ਪੁਰਖ ਦੀ ਗਤੀ ਨਹੀਂ ਹੁੰਦੀ। ਉਹ ਔਗੁਣਾਂ ਵਿਚ ਹੀ ਠੱਗਿਆ ਜਾਂਦਾ ਹੈ ਤੇ ਮਾਰਾਂ ਸਹਾਰਦਾ ਹੈ ਨਿਗੁਰਾ ਪੁਰਖ।

ਪ੨੯-੯ ਜਿਨਕੈ ਹਿਰਦੈ ਨਾਹਿ ਹਰਿ ਸੁਆਮੀ ਤੇ ਬਿਗੜ ਰੂਪ ਬੇਰਕਟੀ ॥ ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ ॥੧॥

## (੩) ਅਰਥ ਗੁਰੂ ਪ੍ਰਮਾਣ

ਜਿਸ ਆਦਮੀ ਦੇ ਹਿਰਦੇ ਵਿੱਚ ਵਾਹਿਗੁਰੂ ਯਾਦ ਨਹੀਂ ਹੈ, ਉਸਦਾ ਰੂਪ ਕੋਹੜਿਆਂ ਵਰਗਾ ਹੈ. ਜੈਸੇ ਪੁਰਾਣੀ ਬੇਰੀ ਕੱਟੀ ਹੋਈ ਬਿਰੂਪ ਹੁੰਦੀ ਹੈ, ਕੰਡਿਆਂ ਖੋੜਾਂ ਸਹਿਤ, ਜੈਸੇ ਨਿਗੁਰਾ ਆਦਮੀ ਗੱਲਾਂ ਬਹੁਤੀਆਂ ਜਾਣਦਾ ਹੈ। ਕਿਸੇ ਨੂੰ ਬਰੇ ਨਹੀਂ ਔਣ ਦੇਂਦਾ। ਗੱਲਾਂ ਬਾਤਾਂ ਦੀ ਹੀ ਕਮਾਈ ਖਾਂਦਾ ਹੈ।

ਉਹ ਨਿਗੁਰਾ ਵਾਹਿਗੁਰੂ ਦੀ ਦਰਗਾਹ ਵਿਚ ਭ੍ਰਿਸ਼ਟ ਨਿਕੰਮਾ ਗੰਦਾ ਹੈ ਨਿਗੁਰਾ।

**੫੯੫–੭ ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥ ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥ ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ ॥ ੪ ॥ ੧ ॥**

## (੪) ਅਰਥ ਗੁਰੂ ਪ੍ਰਮਾਣ

ਗੁਰੂ ਜੀ ਆਖਦੇ ਹਨ, ਜਿਤਨੇ ਭੀ ਪਾਪ ਅਵਗੁਣ ਹਨ, ਪੁਰਖ ਦੇ ਪਾਸ, ਇਹ ਸਾਰੇ ਹੀ ਗਲ ਵਿਚ ਸੰਗਲ ਫਾਹੇ ਪਏ ਹੋਏ ਹਨ, ਹੋਰ ਕਿਸੇ ਚੀਜ਼ ਨਾਲ ਹਥਿਆਰ ਸੇ ਕੱਟੇ ਨਹੀਂ ਜਾਂਦੇ। ਨਾਮ ਰੂਪੀ ਵਾਹਿਗੁਰੂ ਦੇ ਨਾਮ ਸੇ ਕੱਟੇ ਜਾਂਦੇ ਹਨ। ਰਾਮ ਨਾਮ ਦੇਣੇ ਵਾਲੇ ਸੰਤ ਗੁਰਮੁਖ ਗੁਰੂ ਆਦਿਕ ਕਟਦੇ ਹਨ, ਓਹੋ ਹੀ ਸੱਚੇ ਭਾਈ ਤੇ ਵੀਰ ਮਿਤ੍ਰ ਆਦਿਕ ਹਨ, ਅੱਗੇ ਦਰਗਾਹ ਵਿੱਚ ਗਏ ਹੋਇਆਂ ਨੂੰ ਮਾਰ ਮਾਰਕੇ ਕੱਢ ਦਿੰਦੇ ਹਨ ਬੇਪੀਰਾਂ ਨੂੰ ਭਾਵ ਨਿਗੁਰਿਆਂ ਆਦਮੀਆਂ ਨੂੰ, ਜੈਸੇ–

**ਗੁਰ ਪੀਰਾਂ ਕੀ ਚਾਕਰੀ ਮਹਾ ਕਰੜੀ ਸੁਖਸਾਰ।**

ਇਨ੍ਹਾਂ ਦੀ ਸੇਵਾ ਬਹੁਤ ਹੀ ਔਖੀ ਹੈ, ਪਰ ਹੈ ਸ੍ਰੇਸਟ ਸੁਖ ਦੇਣੇ ਵਾਲੀ।

**੬੧੨--੭ ਵਡਾ ਦਾਤਾ ਗੁਰਮੁਖਿ**

ਜਾਤਾ ਨਿਗੁਰੀ ਅੰਧ ਫਿਰੈ ਲੋਕਾਈ ॥ ੧ ॥

## (੫) ਅਰਥ ਗੁਰੂ ਪ੍ਰਮਾਣ

ਸਾਰਿਆਂ ਦਾਤਿਆਂ ਸੇ ਵਡਾ ਦਾਤਾ ਗੁਰਮੁਖਾਂ ਸੰਤਾਂ ਨੇ ਜਾਣ ਲੀਆ ਹੈ ਵਾਹਿਗੁਰੂ ਪ੍ਰਮੇਸਰ । ਹੋਰ ਨਿਗੁਰੀ ਦੁਨੀਆਂ ਅੰਧੀ ਫਿਰਦੀ ਹੈ ਭੰਬਲਭੂਸੇ ਖਾਂਦੀ ਹੈ, ਨਾਲ ਹੀ ਉਸਦੇ ਪੁਤ੍ਰ ਨਿਗੁਰੇ ਫਿਰਦੇ ਹਨ, ੧੮ ਨਰਕਾਂ ਆਦਿਕਾਂ ਵਿਚ, ਕਦੇ ਜੰਮਦੇ ਹਨ ਤੇ ਕਦੇ ਮਰਦੇ ਹਨ।

**੯੨੪-੮ ਮਾਇਆ ਮਦਿ ਮਾਤਾ ਹੋਛੀ ਬਾਤਾ ਮਿਲਣੁ ਨ ਜਾਈ ਭਰਮ ਧੜਾ ॥ ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ ਹਰਿ ਸਾਜਨੁ ਸਭਕੈ ਨਿਕਟਿ ਖੜਾ ॥ ੧ ॥**

## (੬) ਅਰਥ ਗੁਰੂ ਪ੍ਰਮਾਣ

ਇਹ ਜੀਵ ਮਾਇਆ ਦੇ ਮਦ ਵਿੱਚ, ਹੰਕਾਰ ਵਿੱਚ ਮੱਤਾ ਹੋਇਆਹੈ, ਕਮਲਾ ਸ਼ੁਦਾਈ ਉਲੂ ਹੋਯਾ ਫਿਰਦਾ ਹੈ, ਗੱਲਾਂ ਬਾਤਾਂ ਹੋਛੀਆਂ ਕਰਦਾ ਹੈ ਝੂਠੀਆਂ ਫਰੇਬਾਂ ਵਾਲੀਆਂ, ਵਲਾਂ ਛਲਾਂ ਵਾਲੀਆਂ । ਮਿਲ ਨਹੀਂ ਸਕਦਾ, ਕਿਉਂਕਿ ਭਰਮਾਂ ਦੇ ਪੱਖ ਵਿਚ ਪਿਆ ਹੋਯਾ ਹੈ । ਭਰਮ ਦਾ ਧੜਾ ਹੀ ਧਰਮ ਸਮਝਿਆ ਹੋਯਾ ਹੈ । ਗੁਰੂ ਜੀ ਆਖਦੇ ਹਨ, ਪੂਰੇ ਗੁਰੂ ਤੋਂ ਬਿਨਾਂ ਦਿਸਦਾ ਨਹੀਂ ਹੈ ਵਾਹਿਗੁਰੂ, ਓਹ ਸੱਚਾ ਸੱਜਣ ਸਾਰਿਆਂ ਦੇ ਨੇੜੇ ਹੀ ਹਰ

ਵਕਤ ਖੜਾ ਹੈ 'ਪੇਖਤਿ ਸੁਣਤਿ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ' ॥ ਨਿਗੁਰਿਆਂ ਨੂੰ ਦੂਰ ਹੈ, ਗੁਰਮੁਖਾਂ ਨੂੰ ਹਜ਼ੂਰ ਹੈ।

**੯੫੧-੧੭ ਹਿੰਦੂ ਕੈ ਘਰਿ ਹਿੰਦੂ ਆਵੈ ॥ ਸੂਤੁ ਜਨੇਊ ਪੜਿ ਗਲਿ ਪਾਵੈ ॥ ਸੂਤੁ ਪਾਇ ਕਰੇ ਬੁਰਿਆਈ ॥ ਨਾਤਾ ਧੋਤਾ ਥਾਇ ਨ ਪਾਈ ॥ ਮੁਸਲਮਾਨੁ ਕਰੇ ਵਡਿਆਈ ॥ ਵਿਣੁ ਗੁਰ ਪੀਰੈ ਕੋ ਥਾਇ ਨ ਪਾਈ ॥**

## (੭) ਅਰਥ ਗੁਰੂ ਪ੍ਰਮਾਣ

ਹਿੰਦੂਆਂ ਦੇ ਘਰ ਲੜਕਾ ਭੀ ਹਿੰਦੂ ਹੀ ਹੁੰਦਾ ਹੈ, ਕੁਛ ਮੰਤਰ ਪੜ੍ਹਕੇ ਬੇਦਾਂ ਦੇ, ਉਸਦੇ ਗਲ ਵਿਚ ਧਾਗਾ ਜਨੇਊ ਪਾ ਦਿੰਦੇ ਹਨ ਪਾਂਧੇ ਪੰਡਤ ਮਿਸਰ ਆਦਿਕ। ਉਸਨੂੰ ਬਿਨਾਂ ਅਧਿਕਾਰੀ ਤੋਂ ਸਿਖਿਆ ਭੀ ਬਹੁਤ ਦਿੰਦੇ ਹਨ, ਓਹ ਜਨੇਊ ਪਾਕੇ ਭੀ ਬੁਰਿਆਈਆਂ ਪਾਪ ਆਦਿਕ ਤੇ ਮਾਸ ਸ਼ਰਾਬ ਪੀਣ ਲਗ ਜਾਂਦਾ ਹੈ, ਵਢੀਆਂ ਭੀ, ਝੂਠ ਭੀ, ਯਾਰੀਆਂ, ਚੋਰੀਆਂ, ਘੱਟ ਤੋਲਣਾ, ਘੱਟ ਮਿਣਨਾ ਆਦਿਕ ਸਭੀ ਬੁਰੇ ਕੰਮ ਕਰਦਾ ਹੈ, ਨ੍ਹੌਂਦਾ ਭੀ ਹੈ ਦੋ ਵੇਲੇ, ਕਪੜੇ ਭੀ ਧੋਕੇ ਰੱਖਦਾ ਹੈ, ਫੇਰ ਭੀ ਪੂਰੇ ਗੁਰੂ ਦੇ ਮੰਤਰ ਤੋ ਬਿਨਾਂ ਪੂਰੇ ਗੁਰੂ ਤੇ ਪੂਰੇ ਪੀਰ ਤੋਂ ਬਿਨਾਂ ਥਾਂਇ ਨਹੀਂ ਪੈਂਦਾ ਹੈ, ਐਸੇ ਕੰਮ ਭਾਵੇਂ ਹਿੰਦੂ ਕਰੇ, ਭਾਵੇਂ ਸਿਖ ਕਰੇ, ਭਾਵੇਂ ਮੁਸਲਮਾਨ ਕਰੇ, ਭਾਵੇਂ

ਈਸਾਈ ਆਦਿਕ ਕੋਈ ਕਰੇ, ਥਾਇ ਨਹੀਂ ਪੈਣਗੇ ਨਿਗੁਰੇ ਆਦਮੀ।

## ਉਦਾਹਰਨ-

ਹਿੰਦੂ ਭੀ ਝੂਠੇ ਹੀ ਚਿਹਨ ਰੱਖਦੇ ਹਨ, ਸਿੱਖ ਭੀ, ਮੁਸਲਮਾਨ ਭੀ, ਈਸਾਈ ਭੀ, ਹੋਰ ਭੇਖੀ ਭੀ ਜਿਤਨੇ ਪੁਰਸ਼ ਹਨ ਦੁਨੀਆਂਉਪਰ ਸਾਰੇਹੀ ਕੋਈ ਨਾਂ ਕੋਈ ਪਹਿਰਾਵਾ ਚਿੰਨ੍ਹ ਆਦਿਕ ਜ਼ਰੂਰ ਰਖਦੇਹਨ, ਸਰੀਰ ਉੱਪਰ, ਦੇਸਾਂ ਦੇ ਮੁਤਾਬਕ ਜਾਤਾਂ ਭੇਖਾਂ ਦੇ ਮੁਤਅੱਲਕ ਜ਼ਰੂਰ ਰੱਖਦੇ ਹਨ, ਪਰ ਗੁਰੂ ਜੀ ਆਖਦੇ ਹਨ, ਬਾਣੀ ਵਿਚ ਸਚ। 'ਭੇਖ ਬਰਣ ਦੀਸਹਿ ਸਭ ਖੇਹਿ' ਪੂਰਨ ਬ੍ਰਹਮ ਦੀ ਪ੍ਰਾਪਤੀ ਵਾਲੇ ਗੁਰੂ ਪੀਰ ਤੋਂ ਬਿਨਾਂ ਮੁਕਤੀ ਨਹੀਂ ਹੁੰਦੀ, ਗਿਆਨ ਸੇ ਮੁਕਤੀ ਹੁੰਦੀ ਹੈ, ਨਾਮ ਤੋਂ ਮਨ ਇਸਥਿਤ ਹੁੰਦਾ ਹੈ, ਨਾਮ ਪੂਰੇ ਗੁਰੂ ਪੀਰ ਦਾ ਫਲ ਦਾਇਕ ਹੈ, ਗੁਰੂ ਪੀਰ ਸਰੀਰ ਦੇਹ ਆਦਿਕ ਵਾਲੇ ਹੀ ਹੋਂਦੇ ਹਨ।

੧੦੧੩-੪ ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ ॥ ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੈ ਤੇ ਛੋਹੈ ॥ ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ। ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ ॥ ੧ ॥

## ( ੮ ) ਅਰਥ ਗੁਰੂ ਪ੍ਰਮਾਣ

ਹੁਣ ਗੁਰੂਜੀ ਭੇਖੀਆਂ ਪ੍ਰਤੀ ਆਖਦੇ ਹਨ, ਸੁਆਹਖਾਕ ਏਰਨਿਆਂ ਗੋਹਿਆਂ ਆਦਿਕਾਂ ਦੀ, ਕੱਪੜੇ ਨਾਲ ਛਾਣ ਛਾਣਕੇ ਸਰੀਰ ਨੂੰ ਇਸ਼ਨਾਨ ਕਰਾਕੇ ਚਾਹੜ ਲੈਂਦੇ ਹਨ, ਫੇਰ ਚੌਂਕੜੀ ਆਸਣ ਸਿਧ ਆਦਿਕ ਲਗਾਕੇ ਬੈਠ ਜਾਂਦੇ ਹਨ, ਭੇਖੀ ਲੋਕ ਮਾਇਆ ਦਾ ਰਸਤਾ ਦੇਖਦੇ ਹਨ ਕਿ ਕੋਈ ਸਾਡਾ ਭੇਖਦੇਖਕੇ ਰੁਪਏ ਪੈਸੇ ਦੇਵੇਗਾ, ਧਿਆਨਤਾਂ ਮਾਇਆ ਪਦਾਰਥਾਂ ਲੱਡੂਆਂ, ਪੇੜਿਆਂ ਫਲਾਂ ਆਦਿਕਾਂ ਵਿਚ ਲਗਾ ਰਹਿੰਦਾ ਹੈ, ਅੰਦਰ ਬਾਹਰ ਰਵਿਆਹੂਆ ਵਾਹਿਗੁਰੂ ਨਹੀਂ ਜਾਣਦਾ, ਜੇ ਕੋਈ ਸੱਚੀ ਗੱਲ ਆਖ ਦੇਵੇ ਤਾਂ ਦੂਸਰੇ ਦੇ ਗਲ ਪੈ ਜਾਂਦੇ ਹਨ, ਪਾਠ ਭੀ ਕਰਦੇ ਹਨ ਗੀਤਾ ਸਹੰਸ੍ਰ ਨਾਮੇ ਆਦਿਕ ਦਾ, ਫੇਰ ਭੀ ਝੂਠ ਹੀ ਬੋਲਦੇ ਹਨ, ਹੰ ਬ੍ਰਹਮ ਅਸਮੀ। ਪੂਰੇ ਸਾਧੂ ਹਨ, ਨਾਮ ਤਾਂ ਜਪਦੇ ਹੀ ਨਹੀਂ ਹਨ, ਦਖਾਵੇ ਵਾਸਤੇ ਪੂਜਾ ਪਦਾਰਥ ਭੋਗਣ ਵਾਸਤੇ ਰਾਮ ੨ ਹਰੇ ੨ ਵਾਹਿਗੁਰੂ ੨ ਸਤਿਨਾਮ ੨ਅੱਲਾ ੨ ਆਦਿਕਉਪਰੋਂ ਹੀਅੰਦਰੋਂ ਨਹੀਕਰਦੇ, ਸੁਖ ਕੈਸੇ ਪਾਵਨ ਨਾਮ ਤੋਂ ਬਿਨਾਂ, ਸੋਭਾ ਨਹੀਂ ਪਾਂਦੇ, ਸੱਚੇ ਦਰਬਾਰ, ਇਹੋ ਨਿਗੁਰਿਆਂ ਦੀ ਮਤ ਬੁੱਧੀ ਹੈ ਗੁਰੂ ਤੇ ਹਨ ਉਨ੍ਹਾਂ ਦੇ ਭੇਖ ਦੇ ਹਨ, ਨਾਮ ਦੇ ਨਹੀਂ ਕੱਚੇ ਗੁਰੂ ਤੋਂ ਮੁਕਤ ਨਹੀਂ ਹੁੰਦੀ।

**੧੦੨੬—੭ ਗੁਰ ਬਿਨੁ ਉਰਝਿ ਮਰਹਿ ਬੇਕਾਰ। ਜਮੁ ਸਿਰਿ ਮਾਰੈ ਕਰੈ ਖੁਆਰ ॥**

ਬਾਧੇ ਮੁਕਤਿ ਨਾਹੀ ਨਰ ਨਿੰਦਕ ਡੂਬਹਿ ਨਿੰਦ ਪਰਾਈ ਹੇ॥ ੧ ॥

## (੯) ਅਰਥ ਗੁਰੂ ਪ੍ਰਮਾਣ

ਗੁਰਾਂ ਤੋਂ ਬਗੈਰ ਉਰਝ ੨ ਕੇ ਮਰ ਜਾਂਦੇ ਹਨ ਬੇਕਾਰ ਆਦਮੀ, ਜਮ ਸਿਰ ਉਪਰ ਮਾਰ ਮਾਰਕੇ ਬੁਰੀ ਦੁਰ-ਦਸ਼ਾ ਕਰਦਾ ਹੈ। ਹੇ ਨਿੰਦਕ ਬਧੇ ਹੋਇ ਦਾ ਛੁਟਕਾਰਾ ਨਹੀਂ ਹੈ। ਡੁਬ ਜਾਵੇਂਗਾ ਨਰਕਾਂ ਵਿਚ। ਬਗਾਨੀ ਨਿੰਦਾ ਕਰਦਾ ਹੈਂ ਅਣਹੋਂਦੀ 'ਬਿਨ ਮਜ਼ੂਰੀ ਭਾਰੁ ਪਹੁਚਾਵਣਿਆ' ਹੇ ਨਿਗੁਰੇ ਆਦਮੀ ਬੇ ਪੀਰ!

੧੦੭੩-੭ ਰੇ ਮਨ ਲੋਭੀ ਸੁਣਿ ਮਨ ਮੇਰੇ॥ ਸਤਿਗੁਰੁ ਸੇਵਿ ਦਿਨੁ ਰਾਤਿ ਸਦੇਰੇ॥ ਬਿਨੁ ਸਤਿਗੁਰ ਪਚਿ ਮੂਏ ਸਾਕਤ ਨਿਗੁਰੇ ਗਲਿ ਜਮ ਫਾਸਾ ਹੇ॥ ੧੧ ॥ ਮਨਮੁਖਿ ਆਵੈ ਮਨਮੁਖਿ ਜਾਵੈ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ॥ ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ॥ ੧੨ ॥

## (੧੦) ਅਰਥ ਗੁਰੂ ਪ੍ਰਮਾਣ

ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ, ਆਪਣੀ ਬਾਣੀ ਵਿਚ ਸਾਕਤ ਨਿਗੁਰੇ ਦੇ ਗਲ ਵਿਚ ਜਮ ਦਾ ਫਾਹਾ

ਪੈ ਜਾਂਦਾ ਹੈ, ਕੈਸੇ ? ਨਿਗੁਰਾ ਮਨਮੁਖ ਬਾਰੰਬਾਰ ਔਂਦਾ ਜਾਂਦਾ ਰਹਿੰਦਾ ਹੈ, ਜਿਤਨੇ ਭੀ ਨਰਕ ਹਨ ੮੪ ਲੱਖ ਜੂਨਾਂਦੇ ਸਰੀਰ ਸਾਰਿਆਂ ਵਿਚ ਹੀ ਫਿਰਦਾ ਰਹਿੰਦਾ ਹੈ, ਹਰੇਕ ਜੋਨੀ ਵਿਚਦੋਂ ਲੰਘਦਾ ਹੈ, ਭਾਵ ਸਭ ਦਾ ਰਸਤਾ ਹੀ ਭਗਾ ਹੈ, ਜੋਨੀ ਭੀ ਇਸੇ ਨੂੰ ਆਖਦੇ ਹਨ ਤੇ ਰਿਹਮ ਭੀ, ਵਾਹਿਗੁਰੂ ਦੇ ਪਿਆਰੇ ਗੁਰਮੁਖਾਂ ਨੂੰ ਲੇਪ ਨਹੀਂ ਲਗਦਾ ਇਨਾਂ ਨਰਕਾਂ ਦਾ। ਦੁਖਾਂ ਦਾ ਨਾਮ ਨਰਕ ਹੈ, ਸੁਖਾਂ ਦਾ ਨਾਮ ਸੁਰਗ ਹੈ, ਪਾਪ ਦਾ ਫਲ ਦੁਖ ਹੈ, ਤੇ ਪੁੰਨ ਦਾ ਫਲ ਸੁਖ ਹੈ, ਨਾਮ ਭਗਤੀ ਦਾ ਫਲ ਮੁਕਤ ਹੈ,ਨਿਗੁਰੇ ਬੁਰੇਹਨ,ਗੁਰੇ ਭਲੇ ਹਨ।

**੧੧੩੯-੧੯ ਠਾਕਰ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ ॥ ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ ।।੨॥**

## (੧੧) ਅਰਥ ਗੁਰੂ ਪ੍ਰਮਾਣ

ਨਿਗੁਰਾ ਪੁਰਖ ਠਾਕਰ ਵਾਹਿਗੁਰੂ ਰੂਪ ਗੁਰੂ ਨੂੰ ਛੋਡਕੇ ਦਾਸੀਆਂ ਇਸਤ੍ਰੀਆਂ ਵਾ ਹੋਰ ਖੋਟੀਆਂ ਵੇਸਵਾਂ ਆਦਿਕ ਟੈਹਲਣਾਂ ਦੀ ਪੂਜਾ ਕਰਦਾ ਹੈ, ਉਨ੍ਹਾਂ ਦੇ ਭੋਗਾਂ ਵਾਸਤੇ ਸਿਮਰਣ ਕਰਦਾ ਹੈ। ਰਾਤ ਦਿਨ ਉਨ੍ਹਾਂ ਦਾ ਹੀ ਧਿਆਨ ਕਰਦਾ ਹੈ, ਮਨਮੁਖ ਅੰਧਾ ਅਗਿਆਨੀ ਵਾਹਿਗੁਰੂ ਦੀ ਭਗਤੀ ਕਰਨੇ ਵਾਲਿਆਂ ਦੀ ਨਿੰਦਾ ਕਰਦਾ ਹੈ, ਓਹ ਪੁਰਖ ਨਿਗੁਰੇ ਪਸੂਆਂ ਦੇ ਤੁਲ ਹੈਨ।

੧੨੪੦--੪ ਨਾਨਕ ਨਿਗੁਰਿਆ ਗੁਣੁ ਨਾਹੀ ਕੋਇ॥ ਮੁਹਿ ਫੇਰਿਐ ਮੁਹੁ ਜੂਠਾ ਹੋਇ॥ ੧॥

## (੧੨) ਅਰਥ ਗੁਰੂ ਪ੍ਰਮਾਣ

ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ, ਨਿਗੁਰਿਆਂਪੁਰਖਾਂ ਵਿਚ ਗੁਣ ਕੋਈ ਨਹੀਂ ਹੁੰਦਾ,ਓਹਗੁਰੂਆਂ ਵਲੋਂ ਮੁਖ ਮੋੜ ਲੈਂਦੇ ਹਨ, ਉਨ੍ਹਾਂ ਦਾ ਮੂੰਹ ਭੀ ਜੂਠਾ ਹੀ ਹੁੰਦਾ ਹੈ, ਨਾਮ ਤੋ ਬਿਨਾਂ।ਉਦਾਹਰਨ–ਨਿਗੁਰੇ ਪੁਰਖ ਚਤਰ ਤਾਂ ਬਹੁਤ ਹੀ ਹੁੰਦੇ ਹਨ, ਕਿਸੇ ਗੁਰੂ ਵਾਲੇ ਨੂੰ ਗਲ ਭੀ ਕਰਨ ਨਹੀ ਦਿੰਦੇ, ਇਕ ਬਾਤ ਦਾ ਸੌ ਉਤਰ ਦਿੰਦੇ ਹਨ, ਜੇ ਜ਼ੋਰ ਪੈ ਜਾਵੇ ਤਾਂ ਘਸੁੰਨ ਡਾਂਗ ਭੀ ਠੋਕ ਦਿੰਦੇ ਹਨ, ਗਾਲਾਂ ਭੀ ਕੱਢ ਦਿੰਦੇ ਹਨ, ਪਰ ਦਰਗਾਹ ਸੱਚੀ ਵਿਚ ਮਾਰ ਪੈਂਦੀ ਹੈ ਨਿਗੁਰੇ ਨੂੰ ਸੁਗੁਰੇ ਦਾ ਆਦਰ ਹੈ।

੧੨੭੫--੧੦ ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ। ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨ ਪਾਣੀ ॥ ੬ ॥

## ( ੧੩ ) ਅਰਥ ਗੁਰੂ ਪ੍ਰਮਾਣ

ਜੈਸੇ ਕੋਈ ਕਲਰ ਜ਼ਮੀਨ ਵਿਚ ਬੀਜ ਬੀਜ ਦੇਵੇ ਉਸ ਵਿਚ ਉਹ ਉਗਦਾ ਹੀ ਨਹੀ ਹੈ।ਨਾ ਉਸਨੂੰਫਲ ਲਗਦਾ

ਹੈ, ਐਸੀ ਮਤ ਬੁਧੀ ਹੈ ਨਿਗੁਰੇ ਪੁਰਖ ਦੀ, ਦੁਰਮਤ ਖੋਟੀ, ਨਿਗੁਰੇ ਆਦਮੀ ਨੂੰ ਪੂਰੇ ਗੁਰੂ ਤੋਂ ਬਿਨਾ ਘੋਰ ਭਿਆਨਕ ਅੰਧਕਾਰ ਹੈ, ਐਸੇ ਜੈਸੇ ਅੰਨੇ ਬਿਨਾਂ ਹੀ ਪਾਣੀ ਹੜ ਤੋਂ ਡੁਬਕੇ ਮਰ ਜਾਂਦੇ ਹਨ ਸੰਸਾਰ ਰੂਪੀ ਸਮੁੰਦਰ ਵਿਚ।

**੧੩੧੧--੧੯ਸਾਕਤ ਨਰ ਸਤਿਗੁਰੁ ਨਹੀ ਕੀਆ ਤੇ ਬੇਮੁਖ ਹਰਿ ਭਰਮਾਵੈਗੋ॥ ਲੋਭ ਲਹਰਿ ਸੁਆਨ ਕੀ ਸੰਗਤਿ ਬਿਖੁ ਮਾਇਆ ਕਰੰਗਿ ਲਗਾਵੈਗੋ॥੭॥**

## (੧੪) ਅਰਥ ਗੁਰੂ ਪ੍ਰਮਾਣ

ਸਾਕਤ ਸਕਤ ਮਹਾਂ ਕਰੜੇ ਦੁਸਟ ਆਦਮੀ ਜਿਨਾਂ ਨੇ ਸਤਿਗੁਰ ਪੂਰਾ ਗੁਰੂ ਨਹੀਂ ਧਾਰਿਆ ਓਹ ਤਾਂ ਬੇਮੁਖ ਹਨ ਗੁਰੂ ਤੋਂ ਬਿਨਾ ਭਰਮਦੇ ਹਨ ਜੂਨਾਂ ਵਿੱਚ, ਇਹ ਲੋਭ ਦੀ ਲਹਿਰ ਤਾਂ ਕੁਤਿਆਂ ਦੀ ਸੰਗਤ ਹੈ, ਬਿਖੇ ਰੂਪ ਮਾਇਆ ਕਰੰਗ ਹਡ ਮਰਿਆਂ ਹੋਯਾਂ ਪਸੂਆਂ ਦੇ ਹਨ, ਮਨਮੁਖ ਨਿਗੁਰੇ ਆਦਮੀ ਕੁਤੇ ਸੁਵਾਨ ਹਨ, ਲੋਭ ਦੀ ਲਹਿਰ ਵਿਚ ਹਲਕਾਏ ਫਿਰਦੇ ਹਨ, ਭਾਵ ਦੂਜਿਆਂ ਨੂੰ ਭੀ ਬਿਗਾੜਦੇ ਹਨ, ਭੌਂਕ ੨ ਕੇ ਵਢਦੇ ਹਨ, ਹਲਕਾਏ ਕੁੱਤੇ ਦਾ ਕੱਟਿਆ ਹੋਇਆ ਭੀ ਹਲਕਾ ਹੋ ਜਾਂਦਾ ਹੈ, ਨਿਗੁਰੇ ਪਏ ਭਰਮਦੇ ਹਨ।

**੧੩੫੬-੧੯ ਗੁਰਮੰਤ੍ਰ ਹੀਣਸੁ ਜੋ**

ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥ ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥ ੩੩ ॥

## (੧੫) ਅਰਥ ਗੁਰੂ ਪ੍ਰਮਾਣ

ਪੂਰੇ ਗੁਰੂ ਤੋਂ ਜਿਸਨੇ ਮੰਤ੍ਰ ਨਹੀਂ ਲਿਆ ਨਾਮ ਤੋਂ ਖਾਲੀ ਰਿਹਾ ਹੈ, ਜੇਹੜਾ ਭੀ ਪ੍ਰਾਣੀ ਪੁਰਖ ਹੈ ਆਦਮੀ ਉਹ ਇਨਸਾਨ ਨਹੀਂ ਹੈ, ਪਸੂ ਹੈ, ਉਸਦੇ ਆਦਮੀ ਦੇ ਜਨਮ ਆਣੇ ਦੇ ਧ੍ਰਿਕਾਰ ਲਾਨਤ ਹੈ, ਸੌ ਬਾਰ ਧ੍ਰਿਕਾਰ ਦਾ ਅਰਥ ਹੈ। ਭ੍ਰਿਸ਼ਟ ਗੰਦਾ ਹੈ, ਕੁਚਾਲਾ ਹੈ, ਅਨੀਤਾ ਹੈ, ਬਦਨੀਤਾ ਹੈ, ਚੁਗਲ ਹੈ, ਨਿੰਦਕ ਹੈ, ਕੁੱਤਾ ਸੁਆਨ ਹੈ, ਸੂਰ ਹੈ, ਖੋਤਾ ਗਧਾ ਹੈ, ਕਊਆ ਹੈ, ਸਰਪ ਹੈ, ਮੂਰਖ ਹੈ, ਜਿਸਨੇ ਗੁਰ ਮੰਤ੍ਰ ਨਹੀਂ ਲੀਤਾ, ਦੋਅੱਖਰਾ ਜਾਂ ੪-੬-੧੦ ੨੪-੩੬- ਆਦਕ ਮਾਤ੍ਰਾਂ ਵਾਲਾ ਮੰਤ੍ਰ ਨਹੀਂ ਲੀਤਾ-'ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪਚਾਸਾ।' ਉਨਾਂ ਨਿਗੁਰਿਆਂ ਨੂੰ ਉਥੇ ਭੇਜਦੇ ਹਨ ਪਚਾਸ (੫੦) ਪੰਜਾਹ ਸੈ ਕੋਟ ਖੰਡ ਵਿਚ ਉਹ ਕਿਲਾ ਹੈ ਤਾਂਬੇ ਦਾ ਓਥੇ ਮਿਟੀ ਨਹੀਂ ਹੈ, ਹਨੇਰੀਆਂ ਨਾਲ ਮਿਟੀ ਜਾਂਦੀ ਹੈ; ਓਥੇ ਅਜਗਰ ਸਰਪ ਹੋਕੇ ਨਿਵਾਸ ਕਰਦੇ ਹਨ, 'ਮਨਮੁਖ ਚੌਰਾਸੀ ਜੋਨ ਭੰਨ ਘੜਾਈਐ'। ਭੰਨ ੨ ਕੇ ਲੋਹੇਸਦਰਸ ਉਨ੍ਹਾਂ ਨੂੰ ਸੋਧੀਦਾ ਹੈ, ਫੇਰ ਭੀ-'ਕਿੜੀ ਪਵੰਦੀ ਮੁਹਾਇਅਨੁ ਭਾਈ ਬਿਖਿਆ ਨੋ ਲੋਭਾਏ'। ਮਨਮੁਖ ਨਿਗੁਰੇ ਆਦਮੀ ਇਹੋ ਆਖਦੇ ਹਨ-

ਇਹ ਜਗ ਮਿਠਾ ਅਗਲਾ ਕਿਨ ਡਿਠਾ। ਬੇਦ ੪ ਸ਼ਾਸਤ੍ਰ ੬ ਪੁਰਾਣ ੧੮ ਸਿੰਮ੍ਰਤੀਆਂ ੨੭ ਰਾਮਾਇਣਆਦਿ ਅਤੇ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਭੀ ਪੁਕਾਰਕੇ ਆਖਦੇ ਹਨ। ਰੌਲੀ ਪਾਂਦੇ ਹਨ ਕਿ ਭਾਈ ਬਚੋ! ਫੇਰ ਭੀ ਠੱਗੇ ਜਾਂਦੇ ਹਨ।

**੧੩੯੯-੧੬ ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥ ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥ ਗੁਰੁ ਕਰੁ ਸਬਦੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ॥ ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ॥ ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ਯ ਕਹਿ॥ ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ॥ ੪॥ ੮॥**

## (੧੬) ਅਰਥ ਗੁਰੂ ਪ੍ਰਮਾਣ

ਹੇ ਨਿਗੁਰੇ ਸਿੱਖ ਨਵੀਨ ਜੀ, ਪੂਰਨ ਗੁਰੂ ਤੋਂ ਬਿਨਾਂ ਅੰਧ ਕਾਰ ਹੈ, ਸਚੇ ਗੁਰੂ ਤੋਂ ਬਿਨਾਂ ਪੁਰਸ਼ ਨੂੰ ਸੋਝੀ ਨਹੀਂ ਔਂਦੀ, ਸੁਰਤੀਆਂ ਦੀ ਭੀ ਸੋਝੀ ਨਹੀਂ ਔਂਦੀ ਕੈਸੇ ਪੜ੍ਹੇ ਗੁਰੂ ਤੋਂ ਬਿਨਾਂ ਵਿਦਿਆ ਨੂੰ, ਬਗੈਰ ਗੁਰੂ ਤੋਂ ਮੁਕਤੀ ਨਹੀਂ ਹੁੰਦੀ ਵਿਚਾਰ ਕਰਕੇ ਦੇਖ ਲੈ, ਹੇ ਮਨ ਤੂੰ

ਗੁਰੂ ਕਰ ਜ਼ਰੂਰ, ਪੱਕੇ ਗੁਰੂ ਦਾ ਸ਼ਬਦ ਮੰਤਰ ਪੱਕਾ ਕਰਕੇ ਜਪ, ਤਾਂ ਹੀ ਤੇਰੇ ਪਾਪ ਕੱਟੇ ਜਾਣਗੇ, ਨੇਤਰਾਂ ਨਾਲ ਧਿਆਨ ਕਰ, ਬਾਣੀ ਨਾਲ ਬਾਣੀ ਜਪੁ,ਸੰਸਾਰ ਵਿਚਗੁਰੂਹੀ ਸਚਾ ਸਰੂਪ ਹੈ ਵਾਹਿਗੁਰੂ ਦਾ। ਜਿਸਨੇ ਗੁਰੂਦੇਖਿਆਨਹੀਂਹੈ ਨਾਂ ਗੁਰੂ ਧਾਰਿਆ ਹੀ ਹੈ, ਉਹ ਬਿਅਰਥ ਹਨ ਦੁਨੀਆਂ ਵਿਚ, ਕਵੀਸ਼ਰ ਨਲ੍ਹ ਜੀ ਆਖਦੇ ਹਨ, ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਅੱਗਣਭਾਵ ਹੋਕੇ, ਹੇ ਨਿਗੁਰੇ ਗੁਰੂ ਧਾਰ ਜ਼ਰੂਰ। 'ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ। ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰ ਨ ਪਾਇ'। ਸ੍ਰੀ ਗੁਰੂ ਨਾਨਕ ਜੀ ਭੀ ਆਖਦੇ ਹਨ, ਗੁਰੂ ਬਿਨ ਪਤਿ ਨਹੀਂ ਹੈ।

**੧੩੯੦-੭ ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥ ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥ ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥ ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥ ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥ ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥ ੭ ॥**

# (੧੭) ਅਰਥ ਗੁਰੂ ਪ੍ਰਮਾਣ

ਪਹਿਲੇ ਜੁਗ ਵਿਚ ਸ੍ਰੀ ਗੁਰੂ ਰਾਜ ਦੇ ਤਖਤ ਉਪਰ ਬਾਵਨ ਗੁਰੂ ਆਇ ਬਿਰਾਜੇ, ਉਨਾਂ ਨੇ ਬਲ ਆਦਿਕਾਂ ਨੂੰ ਸੋਧਿਆ ਤੇ ਮੁਕਤ ਕੀਤਾ ।ਤੀਸਰੇ ਜੁਗ ਵਿਚ ਇਸੇ ਤਖਤ ਉਪਰ ਰਾਮ ਚੰਦ੍ਰ ਜੀ ਬਿਰਾਜੇ, ਉਨ੍ਹਾਂ ਨੇ ਰਾਵਣ ਆਦਕਾਂ ਨੂੰ ਸੋਧਕੇ ਮੁਕਤ ਕੀਤਾ।ਦੂਸਰੇ ਜੁਗ ਵਿਚ ਕ੍ਰਿਸਨ ਰੂਪ ਹੋਕੇ ਇਸੇ ਰਾਜ ਤਖਤ ਉਪਰ ਬੈਠਕੇ ਕੰਸ ਨੂੰ ਸੋਧਕੇ ਉਗ੍ਰਸੈਨ ਨੂੰ ਮੁਕਤ ਕੀਤਾ, ਅਤੇ ਭਗਤੀ ਦ੍ਰਿੜਾਈ ਦੁਨੀਆਂ ਵਿਚ। ਚੌਥੇ ਜੁਗ ਵਿਚ ਇਸੇ ਗੁਰੂ ਰਾਜ ਤਖਤ ਉਪਰ ਬੈਠਕੇ ਸ੍ਰੀ ਗੁਰੂ ਨਾਨਕ ਜੀ ਨੇ ਅੰਗਦ ਜੀ ਨੂੰ ਸੋਧਕੇ ਮੁਕਤ ਕੀਤਾ, ਅੰਗਦ ਜੀ ਨੇ ਸ੍ਰੀ ਗੁਰੂ ਅਮਰ ਦਾਸ ਜੀ ਨੂੰ ਸੋਧਕੇ ਮੁਕਤ ਕੀਤਾ, ਇਸੀ ਪ੍ਰਕਾਰ ਗੁਰੂਅਰਜਨਜੀਨੂੰ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਤੇ ਗੁਰੂ ਹਰਿਰਾਇ ਜੀ ਨੂੰ ਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਤੇ ਪਿਆਰੇ ਦਯਾ ਸਿੰਘ ਜੀ ਨੂੰ ਤੇ ਹੋਰ ਇਸੇ ਗੁਰੂ ਰਾਜ ਤਖਤ ਉਪਰ ਬੈਠਦੇ ਆਏ ਹਨ, ਅਜ ਪ੍ਰਯੰਤ ਤੇ ਅਗੇ ਜਾਣਗੇ ਇਹ ਸਿਲਾ ਸਿਲਾ ਗੁਰੂਰਾਜ ਵਾਲਾ ਕੈਮ ਰਹੇਗਾ, ਕਲਯੁਗ ਪ੍ਰਯੰਤ, ਜੇਹੜਾ ਭੀ ਉਸ ਜੋਤਿ ਸੇ ਜੋਤਿ ਪ੍ਰਗਟ ਕਰੇਗਾ, ਓਹੋ ਗੁਰੂ ਸਦਾਇਗਾ, ਜੋਤ ਓਹੀ ਹੈ ਸਰੀਰ ਮਕਾਨ ਹਰ ਵਕਤ ਬਦਲਦੇ ਰਹਿਣਗੇ, . ਇਸੀ ਪ੍ਰਕਾਰ ਗੁਰੂ ਸਾਧੂ ਸੰਤ ਗੁਰਮੁਖ ਭਗਤ ਜਨ ਹੁੰਦੇ ਆਏ ਹਨ ਤੇ ਹੁੰਦੇ ਜਾਵਨਗੇ ਨਿਗੁਰੇ ਬੁਰੇ ਹੋਵਨ ਗੇ।

ਇਸ ਕਲਯੁਗ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਪੂਰਨ ਗੁਰੂ ਹੋਏ ਹਨ, ਬਿਃ ਸੰਃ ੧੫੨੬ ਕੱਤਕ ਪੂੰਨਿਆਂ ਸੇ, ਇਸ ਗੁਰੂ ਰਾਜ ਤਖਤ ਉਪਰ ਬਰਾਜ ਮਾਨ ਹੋਕੇ, ਪੂਰਨ ਗਿਆਨ ਦੇ ਸਾਧਨ ਉਚਾਰਨ ਕੀਤੇ ਤੇ ਪੂਰਨ ਅਧਿਕਾਰੀਆਂ ਨੂੰ ਗੁਰੂ ਮੰਤਰ ਦੇਕੇ ਉਧਾਰ ਕੀਤਾ, ਫੇਰ ਆਪ ੧੫੯੬ ਅਸੂ ਵਦੀ ਦਸਮੀ ਨੂੰ ਦੁਨੀਆਂ ਵਿਚ ਵਿਚਰਕੇ ਜੋਤੀ ਸ੍ਰੂਪ ਵਿਚ ਲੈ ਹੋ ਗਏ ਫੇਰ ਗੁਰੂ ਅੰਗਦ ਆਦਿਕ ਸ੍ਰੀਗੁਰੂ ਗੋਬਿੰਦ ਸਿੰਘ ਜੀਨੇ ਇਹੋ ਪ੍ਰਚਾਰ ਗਿਆਨ ਆਦਿਕ ਤੇ ਦੁਸ਼ਟ ਸੋਧਨ ਆਦਿਕ ਕੀਤਾ, ਸੰਮਤ ੧੭੬੫ ਤੱਕ ਸਰੀਰ ਵਿਚ ਵੱਸਕੇ ਸਿੱਖਾਂ ਅਧਿਕਾਰੀਆਂ ਨੂੰ ਉਪਦੇਸ਼ ਦਿੰਦੇ ਰਹੇ, ਫੇਰ ਪੰਜ ਪਿਆਰੇ ਦਇਆ ਸਿੰਘ ਆਦੀ ਗੁਰੂ ਉਪਦੇਸ਼ ਦਿੰਦੇ ਰਹੇ, ਫੇਰ ਉਨ੍ਹਾਂ ਦੇ ਸਿਲ ਸਿਲੇ ਵਾਰ ਅੱਜ ਪ੍ਰਯੰਤ ਗੁਰੂ ਉਪਦੇਸ਼ ਦਿੰਦੇ ਰਹੇ। ਹਰੇਕ ਫਿਰਕੇ ਗੁਰੂ ਘਰ ਦੇ ਸੰਪਰਦਾਈ ਸਿਲ ਸਿਲੇ ਵਾਰ ਗੁਰ ਪਰਨਾਲੀਆਂ ਬਣੀਆਂ ਆਈਆਂ ਹਨ, ਇਤਿਹਾਸ ਹਰੇਕ ਸੰਪਰਦਾਇ ਦਾ ਕਾਇਮ ਹੈ, ਕੋਈ ਭੀ ਸੰਪਰਦਾਇ ਨਿਗੁਰੀ ਨਹੀਂ ਹੈ।

## ਉਦਾਹਰਨ—

ਜੇ ਪਾਰਬ੍ਰਹਮ ਦੇ ਅਵਤਾਰ ਆਦਿਕਾਂ ਦੀਆਂ ਬਾਣੀਆਂ ਗੁਰੂ ਰੂਪ ਹੋਂਦੀਆਂ ਤਾਂ ਪ੍ਰਮੇਸ਼ਰ ਨੂੰ ਬਾਰੰਬਾਰ ਅਵਤਾਰ ਧਾਰਨੇ ਦੀ ਕੀ ਲੋੜ ਸੀ, ਉਨ੍ਹਾਂ ਦੀਆਂ ਮੂਰਤਾਂ

ਪੱਥਰਾਂ, ਲੱਕੜਾਂ, ਕਾਗਜ਼ਾਂ ਆਦਿਕਾਂ ਦੀਆਂ ਕੰਮ ਕਰ ਲੈਂਦੀਆਂ, ਰਾਖਸ਼ਾਂ ਨੂੰ ਮਾਰਨਾ, ਭਗਤਾਂ ਨੂੰ ਤਾਰਨਾ ਆਦਿਕ ਸੋ ਨਹੀਂ ਹੂਆ, ਕਿਉਂਕਿ ਜੜ ਪਦਾਰਥ ਮੂਰਤ ਚੇਤਨ ਨਹੀਂ ਹੈ ਚੇਤਨ ਤੋਂ ਬਿਨਾਂ ਗੁਰੂ ਨਹੀਂ ਹੋ ਸਕਦਾ, ਜੜ੍ਹ ਚੀਜ਼ ਉਪਦੇਸ਼ ਨਹੀਂ ਕਰ ਸਕਦੀ. ਇਸ ਵਾਸਤੇ ਗਿਆਨ ਤੇ ਮੁਕਤੀ ਜੜ੍ਹ ਸੇ ਅਨਹੋਣੀ ਗਲ ਹੈ, ਹਾਂ ਉਪਦੇਸ਼ ਰੂਪ ਵੇਦ ਸ਼ਾਸਤਰ ਗ੍ਰੰਥ ਆਦਿਕ ਪੂਰਨ ਅਵਤਾਰਾਂ ਦੇ ਤੇ ਰਿਖੀ ਗਿਆਨੀਆਂ ਦੇ ਉਚਾਰੇ ਹੋਏ, ਗਿਆਨ ਤੇ ਮੁਕਤੀ ਦੇ ਉਪਯੋਗੀ ਸਹਾਇਕ ਹਨ । ਗੁਰੂ ਨਹੀਂ ਹਨ, ਕਿਉਂ ? ਚੇਤਨ ਨਹੀਂ ਹਨ।

—o—

ੴ ਸਤਿਗੁਰਪ੍ਰਸਾਦਿ ॥

-੦-

# ਬੈਰਾਗ ਸਾਧਨ

**੨੯-੧੬ ਜਿਨਿ ਕਿਨੈ ਪਾਇਆ ਸਾਧ ਸੰਗਤੀ ਪੂਰੈ ਭਾਗਿ ਬੈਰਾਗਿ ॥ ਮਨਮੁਖ ਫਿਰਹਿ ਨ ਜਾਣਹਿ ਸਤਗੁਰੁ ਹਉਮੈ ਅੰਦਰਿ ਲਾਗਿ ॥**

## ( ੧ ) ਅਰਥ ਸਾਧਨ ਪ੍ਰਮਾਣ

ਅੱਜ ਪ੍ਰਯੰਤ ਜਿਸਨੇ ਭੀ ਪਾਇਆ ਹੈ, ਸਾਧਾਂ ਦੀ ਸੰਗਤ ਸੇ ਪਾਇਆ ਹੈ ਵਾਹਿਗੁਰੂ, ਜਿਸਦੇ ਪੂਰਨ ਭਾਗ ਹੋਣ ਉਸਨੂੰ ਪਹਿਲਾਂ ਬੈਰਾਗ ਹੁੰਦਾ ਹੈ, ਦੁਨੀਆਂ ਦੇ ਪਦਾਰਥਾਂ ਤੋਂ ਉਦਾਸ ਰਹਿਣੇ ਦਾ ਨਾਮ ਬੈਰਾਗ ਹੈ, ਮਨਮੁਖ ਆਦਮੀ ਫਿਰਦੇ ਰਹਿੰਦੇ ਹਨ; ਪੂਰੇ ਸਤਿਗੁਰੂ ਨੂੰ ਨਹੀਂ ਜਾਣਦੇ ਹੰਕਾਰ ਤੇ ਮਮਤਾ ਲਗੀ ਹੋਈ ਹੈ ਅੰਦਰ ਮਨ ਵਿਚ ਭਾਵ ਹੰਕਾਰ ਦੀ ਮਮਤਾ ਰੂਪੀ ਅਗਨ ਲਗੀ ਹੋਈ ਹੈ ਹਿਰਦੇ ਰੂਪੀ ਜੰਗਲ ਨੂੰ, ਮਨ ਹਰਾ ਕੈਸੇ ਹੋਵੇ ਬਿਨਾਂ ਬੈਰਾਗ ਸਾਧਨ ਤੋਂ, ਗੁਰੂ ਜੀ ਆਖਦੇ ਹਨ ਜੇ

ਵਾਹਿਗੁਰੂ ਨੂੰ ਮਿਲਨਾ ਹੈ ਤਾਂ ਬੈਰਾਗ ਸਾਧਨ ਧਾਰਨਾ ਕਰੋ ਸੰਤਾਂ ਗੁਰਮੁਖਾਂ ਪਾਸੋਂ ।

**੩੨੯–੧੯ ਨਾ ਮੈ ਜੋਗ ਧਿਆਨ ਚਿਤੁ ਲਾਇਆ ॥ ਬਿਨੁ ਬੈਰਾਗ ਨ ਛੂਟਸਿ ਮਾਇਆ ॥ ੧ ॥**

## (੨) ਅਰਥ ਸਾਧਨ ਪ੍ਰਮਾਣ

ਜਿਸ ਨੇ ਜੋਗ ਧਿਆਨ ਵਿਚ ਭੀ ਨਹੀਂ ਮਨ ਲਗਾਇਆ, ਨਾ ਹੀ ਬੈਰਾਗ ਹੀ ਧਾਰਨ ਕੀਤਾ ਹੈ, ਬਿਨਾਂ ਬੈਰਾਗ ਤੋਂ ਮਾਇਆ ਨਹੀਂ ਛੁੱਟਦੀ, ਤਾਂਤੇ ਪਹਿਲਾਂ ਬੈਰਾਗ ਸਾਧਨ ਧਾਰਨ ਕਰੋ ਤਾਂ ਵਾਹਿਗੁਰੂ ਮਿਲੇਗਾ ।

**੪੯੦–੧੭ ਜਾਂ ਭਉ ਪਾਏ ਆਪਣਾ ਬੈਰਾਗੁ ਉਪਜੈ ਮਨਿ ਆਇ ॥ ਬੈਰਾਗੈ ਤੇ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥੨॥**

## (੩) ਅਰਥ ਸਾਧਨ ਪ੍ਰਮਾਣ

ਜਦੋਂ ਵਾਹਿਗੁਰੂ ਆਪਣਾ ਪ੍ਰੇਮ ਬਖਸ਼ੇ ਤਾਂ ਮਨ ਵਿਚ ਬੈਰਾਗ ਉਤਪੰਨ ਹੋਂਦਾ ਹੈ, ਬੈਰਾਗ ਤੋਂ ਹੀ ਪਾਰ ਬ੍ਰਹਮ ਪ੍ਰਮੇਸ਼ਰ ਪਾਈਦਾ ਹੈ, ਫੇਰ ਉਸੇ ਵਿਚ ਸਮਾ ਜਾਈਦਾ ਹੈ, ਗੁਰੂ ਜੀ ਆਖਦੇ ਹਨ, ਭਾਈ ਪਹਿਲੇ ਬੈਰਾਗ ਕਰੋ ।

**੭੭੪–੫ ਹਿਰਦੈ ਹਰਿ ਹਰਿ ਹਰਿ**

ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥ ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥ ੩ ॥

## ( ੪ ) ਅਰਥ ਸਾਧਨ ਪ੍ਰਮਾਣ

ਜਦੋਂ ਦਿਲ ਵਿਚ ਵਾਹਿਗੁਰੂ ਦੀ ਧੁਨੀ ਇਛਾ ਮਿਲਨੇ ਦੀ ਉਤਪੰਨ ਹੋਵੇ ਤਾਂ ਵਾਹਿਗੁਰੂ ਜਪੀਦਾ ਹੈ, ਮਥੇ ਦੇ ਭਾਗ ਚੰਗੇ ਹੋਵਨ, ਸ੍ਰੀ ਗੁਰੂ ਜੀ ਤੀਜੀ ਲਾਵ ਵਿਚ ਉਚਾਰਦੇ ਹਨ, ਹਰਿ ਵਾਹਿਗੁਰੂ ਨੂੰ ਮਿਲਣੇ ਵਾਸਤੇ ਮਨ ਵਿਚ ਪਹਿਲੇ ਬੈਰਾਗ ਹੋਵੇ ਤਾਂ ਪਤੀ ਰੂਪੀ ਵਾਹਿਗੁਰੂ ਮਿਲਦਾ ਹੈ, ਧਨ ਰੂਪੀ ਇਸਤ੍ਰੀ ਜੀਵ ਨੂੰ, ਜਗਿਆਸੂ ਇਸਤ੍ਰੀ ਵਾਲੀ ਭਾਵਨਾ ਕਰੇ,ਤਾਂ ਇਸਦੀਆਂ ਵਾਹਿਗੁਰੂ ਨਾਲ ਚਾਰੇ ਲਾਵਾਂ ਹੋ ਜਾਂਦੀਆਂ ਹਨ, ਭਾਵ ਚਾਰੇ ਸਾਧਨ ਧਾਰਨ ਕਰੇ। ਬੈਰਾਗ ੧ ਬਿਬੇਕ ੨ ਖਟ ਸੰਪਤਾ ੩ ਮੋਖ ਇਛਾ ੪ ਦੁਨੀਆਂ ਦੇ ਭੋਗਾਂ ਤੋਂ ਬੈਰਾਗ ਉਦਾਸ ਰਹੇ ਹਮੇਸ਼ਾਂ ਹੀ ॥

ਦੋਹਰਾ

ਰੀਰੀ ਲਲੀ ਸਭ ਤਿਆਗਨੀ ਸ੍ਰਵਨੀ ਨੈਨੀ ਜਾਨ।
ਗੰਧਨੀ ਕਾਵਨੀ ਤਜ ਨੀਂਦਨੀ ਜਾਗਨੀ ਬੁਧ ਮਹਾਨ।੧।

ਰਸਨਾਂ ਦੇ ਰਸ, ਇੰਦ੍ਰੀ ਦੇ ਭੋਗ, ਕੰਨਾਂ ਦਾ ਰਸ, ਨੇਤਰਾਂ ਦਾ ਵਿਸ਼ਾ, ਸੁਗੰਧੀ ਦਾ ਰਸ, ਇਸਤ੍ਰੀ ਦਾ ਰਸ, ਨਿੰਦ੍ਰਾ ਦਾ ਰਸ, ਤਾਂ ਜਾਗ ਪੈਂਦੀਹੈ ਬੁਧੀ ਅਤਿਸੈ ਕਰਕੇ ਸੇਵਕ ਦੀ ॥

ਪ੍ਰ੧੬੯–੧੯ ਕਰਹੁ ਬਿਬੇਕ ਸੰਤ

ਜਨ ਭਾਈ ਖੋਜਿ ਹਿਰਦੈ ਦੇਖਿ ਢੰਢੋਲੀ ॥ ਹਰਿ ਹਰਿ ਰੂਪੁ ਸਭ ਜੋਤਿ ਸਬਾਈ ਹਰਿ ਨਿਕਟਿ ਵਸੈ ਹਰਿ ਕੋਲੀ ॥ ੨ ॥

## (੬) ਅਰਥ ਸਾਧਨ ਪ੍ਰਮਾਣ

ਗੁਰੂ ਜੀ ਆਖਦੇ ਹਨ ਹੇ ਸੰਤਹੁ ਜਨੋ ਭਾਈਓ ਖੋਜਕੇ ਦੇਖੋ, ਆਪਣੇ ਰਿਦੇ ਵਿਚ ਵਿਚਾਰੋ ਸਬਦ ਨੂੰ ਸਤ ਅਸਤ ਦਾ ਵਿਚਾਰ ਕਰੋ, ਅਸਤ ਦਾ ਤਿਆਗ ਕਰੋ ਸਤ ਦਾ ਗ੍ਰਹਿਣ ਕਰੋ । ਇਸੇ ਦਾ ਨਾਉਂ ਵਿਚਾਰ ਵਾ ਬਿਬੇਕ ਹੈ, ਬਿਨਾਂ ਵਿਚਾਰ ਤੋਂ ਮੁਕਤੀ ਨਹੀਂ ਹੋਣੀ ਜੈਸੇ ਗੁਰੂ ਵਾਕ ਹੈ:—

ਸਤਿਗੁਰ ਨੋ ਸਭ ਕੋ ਵੇਖਦਾ ਜੇਤਾ ਜਗਤ ਸੰਸਾਰ।
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦੁ ਨ ਕਰੇ ਵੀਚਾਰੁ।

ਆਪਣਾ ਆਪ ਦੇਖਣਾ ਹੈ, ਮੈਂ ਕਿਆ ਚੀਜ਼ ਹਾਂ ਕਿਥੋਂ ਆਏ ਹਾਂ ਤੇ ਕਿਥੇ ਜਾਣਾ ਹੈ, ਮੇਰੇ ਵਿਚ ਵਾਹਿਗੁਰੂ ਕੈਸੇ ਰਹਿੰਦਾ ਹੈ, ਬਿਆਪਕ ਜੁ ਹੈ ਕਿਆ ਮੇਰੇ ਅੰਦਰ ਭੀ ਹੈ, ਜੇ ਹੈ ਤਾਂ ਬੇਦ ਸ਼ਾਸਤਰਾਂ ਦੀ ਉਗਾਹੀ ਸੇ ਦੇਖਣਾ ਚਾਹੀਏ, ਪਰੇ ਗੁਰਾਂ ਨੂੰ ਮਿਲਕੇ ਹਿਰਦੇ ਵਿਚ ਢੂੰਡੋ ਤੇ ਖੋਜੋ ਕਿਉਂਕਿ ਹਰੀ ਦੀ ਜੋਤ ਸਵਾਈ ਹੈ, ਵਾਹਿਗੁਰੂ ਨੇੜੇ ਹੀ ਵਸਦਾ ਹੈ, ਹਰੀ ਕੋਲੀ ਕੋਲ ਪਾਸ ਹੀ ਹੈ, ਵਾ ਕੋਲੀ ਚੋਜੀ ਪਾਸ ਹੈ, ਹੇ ਭਾਈ ਜਗਿਆਸੂ ਸਾਧਨਾਂ ਤੋਂ ਬਿਨਾਂ ਤਾਂ ਸੁਵੈਵ ਵਸਤੂ ਭੀ ਨਹੀਂ ਮਿਲਦੀ ਹੈ, ਨਿਰਵੈਵ ਕੈਸੇ ਮਿਲੇਗੀ ? ਸਾਰੀ

ਜ਼ਮੀਨਵਿਚ ਮਿਠਾਹੈ ਤੇ ਅਫੀਮ ਭੀਹੈ ਸਾਧਨ ਕਰੀਏ ਕਮਾਦ ਬੀਜਕੇ ਪੀੜਕੇ ਮਿਠਾ ਕਢੀਦਾ ਹੈ, ਪੋਸਤ ਬੀਜਕੇ ਅਫੀਮ ਕਢੀ ਦੀ ਹੈ, ਕਿਤਨੇ ਹੀ ਸਾਧਨ ਵਰਤੀਦੇ ਹਨ, ਤੈਸੇ ਹੀ ਆਤਮਾ ਦੇ ਸਾਬਤ ਕਰਨੇ ਵਾਸਤੇ ਭੀ ਸਾਧਨ ਕਰੋ, ਪੂਰੇ ਗੁਰੂ ਦੇ ਪਾਸ ਜਾਕੇ ਉਸਦੀ ਸੇਵਾ ਸੇ ਲਭੇਗਾ ਆਪਣਾ ਆਪ।

## ੨੯੮-੧੮ ਜਨਮ ਮਰਣ ਬਹੁਜੋਨਿ ਭ੍ਰਮਣ ਕੀਨੇ ਕਰਮ ਅਨੇਕ ॥ ਰਚਨਹਾਰ ਨਹ ਸਿਮਰਿਓ ਮਨਿ ਨ ਬਿਚਾਰਿ ਬਿਬੇਕ॥

## (੮) ਅਰਥ ਸਾਧਨ ਪ੍ਰਮਾਣ

ਹੇ ਸਿਖ ਜਗਿਆਸੂ ਸੇਵਕ ਜੀ ਕਈ ਵਾਰ. ਤੂੰ ਜੰਮਿਆਂ ਤੇ ਮਰਿਆ ਹੈਂ ਬਹੁਤੀਆਂ ਜੂਨੀਆਂ ਵਿਚ ਭਰਮ ਦਾ ਫਿਰਿਆਹੈਂ, ਤੈਨੇ ਕਰਮ ਭੀ ਅਨੇਕ ਪ੍ਰਕਾਰ ਦੇ ਕੀਤੇ ਹਨ, ਪਾਪ ਤੇ ਪੁੰਨ ਆਦਿਕ ਜਿਸਨੇ ਤੈਨੂੰ ਸਾਜਿਆ ਸੀ, ਉਸਨੂੰ ਤੈਨੇ ਸਿਮਰਿਆ ਨਹੀਂ ਹੈ ਆਪਣੇ ਮਨ ਵਿਚ ਵਿਚਾਰਕੇ ਨਹੀਂ ਦੇਖਿਆ ਕਿ ਮੇਰੇ ਅੰਦਰ ਕੀ ਵਸਤੂ ਹੈ, ਬਿਬੇਕ ਨਹੀਂ ਕੀਤਾ ਭਾਵ ਸਚ ਝੂਠ ਦਾ ਨਿਰਨਾ ਨਹੀਂ ਕੀਤਾ, ਨਿਰਨਾ ਤਾਹੀਓਂ ਹੀ ਹੋਵੇ ਜੇ ਨਿਰਨੇ ਵਾਲਿਆਂ ਪਾਸ ਜਾਕੇ ਬੈਠੇ, ਜੈਸੇ ਗੁਰੂ ਵਾਕ ਹੈ-'ਸਤੀ ਪਹਰੀ ਸਤ ਭਲਾ ਬਹੀਐ ਪੜਿਆ ਪਾਸਿ । ਓਥੈ ਪਾਪ ਪੁੰਨ ਬੀਚਾਰੀਐ ਕੂੜੈ ਘਟੈ ਰਾਸਿ '। ਪੜਿਆਂ ਹੋਇਆਂ ਗੁਣੀਆਂ ਗਿਆਨੀਆਂ ਪਾਸ

ਬੈਠਣਾ ਚਾਹੀਏ। ਕਿਉਂਕਿ ਉਨਾਂ ਪਾਸ ਕੂੜ ਦੀ ਰਾਸ(ਪਾਪ) ਘਟ ਜਾਂਦੀ ਹੈ ਕਿਉਂ ਉਥੇ ਓਹੋ ਬੀਚਾਰ ਹੁੰਦੀ ਹੈ ਕਿ ਪਾਪ ਬੁਰਾ ਹੈ, ਪੁੰਨ ਭਲਾਹੈ, ਪਾਪ ਦਾ ਫਲ ਦੁਖ ਹੈ ਪੁੰਨ ਦਾ ਫਲ ਸੁਖ ਹੈ, ਸਤ ਪਹਿਰ ਹੀ ਵੀਚਾਰ ਹੁੰਦੀ ਰਹਿੰਦੀ ਹੈ ਇਕ ਪਹਿਰ ਖਾਣੇ ਪੀਣੇ ਸੌਣੇ ਆਦਿਕਾਂ ਵਾਸਤੇ ਖਰਚ ਹੁੰਦਾ ਹੈ, ਬਾਕੀ ਸਤੇ ਹੀ ਪਹਿਰ ਭਜਨ ਗੁਣਾਂ ਦਾ ਵਿਚਾਰ ਇਹੋ ਕੰਮ ਹੈ, ਜਿਨਾਂ ਗੁਰਮੁਖਾਂ ਪਾਸ ਹੈ ਉਨ੍ਹਾਂ ਪਾਸ ਜਾਓ ਸੇਵਕ ਬਣੋ। ਜੈਸੇ-'ਗੁਰਮੁਖ ਗਿਆਨੁ ਬਿਬੇਕ ਬੁਧਿ ਹੋਇ ॥'

**੬੪੧-੧੯ ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥ ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ੧ ॥**

## (੮) ਅਠਬ ਸਾਧਨ ਪ੍ਰਮਾਣ

ਹੇ ਭਾਈ ਜਗਿਆਸੂ ਇਨਾਂ ਬਿਧੀਆਂ ਨਾਲ ਮਿਲਿਆ ਨਹੀਂ ਜਾਂਦਾ, ਜੇਹੜੀਆਂ ਪਿਛੇ ਸਾਰੇ ਸ਼ਬਦ ਵਿਚ ਦਸੀਆਂ ਹਨ, ਇਹ ਜੀਵ ਇਹੋ ਜੇਹੇ ਕਰਮ ਬਿਅੰਤ ਹੀ ਕਰ ਚੁਕਾ ਹੈ, ਹੁਣ ਹਾਰ ਕੇ ਆਪ ਦੇ ਬੂਹੇ ਆ ਡਿਗੇ ਹਾਂ, ਮੈਨੂੰ ਬਿਬੇਕ ਬੁਧੀ ਬਖਸ਼ੋ, ਭਾਵ ਵਿਚਾਰਨ ਵਾਲੀ ਮਤ ਹੋਵੇ ਤਾਂ ਆਪਣੇ ਸਰੂਪ ਦਾ ਪਤਾ ਲੱਗੇ, ਇਸ ਵਾਸਤੇ ਬਿਬੇਕ ਸਾਧਨ ਕਰਾਵੋ ॥

੭੭੨--੧੯ ਬਿਬੇਕ ਬੁਧੀ ਸੁਖਿ ਰੈਣਿ ਵਿਹਾਣੀ ਗੁਰਮਤਿ ਨਾਮਿ ਪ੍ਰਗਾਸਾ ॥੧॥

## (੯) ਅਰਥ ਸਾਧਨ ਪ੍ਰਮਾਣ

ਵਿਚਾਰ ਵਾਲੀ ਬੁਧ ਹੋਵੇ ਤਾਂ ਰਾਤ ਸੁਖ ਨਾਲ ਬੀਤਦੀ ਹੈ, ਭਾਵ ਰਾਤ ਨੂੰ ਵਿਚਾਰ ਕਰੀ ਦੀ ਹੈ, ਦਿਨ ਦੇ ਪੜ੍ਹੇ ਲਿਖੇ ਦੀ। ਜੈਸੇ ਗਊਆਂ ਆਦਿਕ ਜਾਨਵਰ ਦਿਨ ਨੂੰ ਪੱਠੇ ਘਾਸ ਆਦਿਕ ਚੁਗਦੇ ਖਾਂਦੇ ਰਹਿੰਦੇ ਹਨ, ਰਾਤ ਨੂੰ ਜੋ ਉਗਾਲੀ ਕਰਦੇ ਹਨ ਤਾਂ ਓਹ ਖੁਰਾਕ ਹਜ਼ਮ ਹੁੰਦੀ ਹੈ, ਉਸਦਾ ਰਸ ਨਿਕਲਦਾ ਹੈ, ਤੈਸੇ ਹੀ ਬੁਧੀਮਾਨ ਸਿਖ ਸੇਵਕ ਦਿਨ ਨੂੰ ਗੁਰੂ ਪਾਸੋਂ ਉਪਦੇਸ਼ ਸੁਣਦੇ ਹਨ, ਰਾਤ ਨੂੰ ਇਕੰਤ ਬੈਠਕੇ ਵਿਚਾਰ ਕਰਦੇ ਹਨ ਨਿੰਦ੍ਰਾ ਤਿਆਗਕੇ ਜਦੋਂ ਤਕ ਨੀਂਦ ਗਾਹੜੀ ਨਾ ਆਵੇ ਓਦੋਂ ਤਕ ਜਾਗਦੇ ਰਹਿੰਦੇ ਹਨ, ਗੁਰੂ ਮਤ ਦਾ ਨਾਮ ਤਾਂ ਪ੍ਰਕਾਸ਼ ਹੁੰਦਾ ਹੈ, ਬਿਬੇਕ ਸੇ।

੯੯੧--੭ ਬਿਬੇਕੁ ਗੁਰੂ ਗੁਰੂ ਸਮਦਰਸੀ ਤਿਸੁ ਮਿਲੀਐ ਸੰਕ ਉਤਾਰੇ ॥ ਸਤਿਗੁਰ ਮਿਲਿਐ ਪਰਮਪਦੁ ਪਾਇਆ ਹਉ ਸਤਿਗੁਰ ਕੈ ਬਲਿਹਾਰੇ ॥ ੩ ॥

## (੧੦) ਅਰਥ ਸਾਧਨ ਪ੍ਰਮਾਣ

ਬਿਬੇਕੀ ਗੁਰੂ ਵਿਚਾਰ ਕਰਨੇ ਵਾਲਾ ਮਿਲ ਜਾਵੇ ਤਾਂ ਮੁਕਤ ਦਾ ਰਸਤਾ ਪ੍ਰਾਪਤ ਹੁੰਦਾ ਹੈ, ਔਰ ਗੁਰੂ

ਸਮਦਰਸੀ ਹੋਵੇ ਤਾਂ ਅਤੀ ਲਾਭਦਾਇਕ ਹੈ, ਉਸ ਗੁਰੂ ਨੂੰ ਮਿਲੀਏ ਜਰੂਰ ਕਿਉਂਕਿ ਸੰਸੇ ਆਦਿਕ ਨਿਵਿਰਤ ਹੋ ਜਾਣ ਐਸੇ ਸਤਿਗੁਰੂ ਬਿਬੇਕੀ ਤੇ ਸਮਦਰਸੀ ਨੂੰ ਮਿਲਿਆਂ ਹੋਯਾਂ ਪਰਮ ਪਦਵੀ ਮੁਕਤ ਪ੍ਰਾਪਤ ਹੁੰਦੀ ਹੈ, ਐਸੇ ਸਤਿਗੁਰੂ ਦੇ ਬਲਿਹਾਰੇ ਜਾਈਏ।

## ਉਦਾਹਰਨ--

ਇਸ ਜਗਤ ਵਿਚ ਗੁਰੂ ਭੀ ਕਈਪ੍ਰਕਾਰ ਦੇ ਹੁੰਦੇਹਨ, ਇਕ ਸੁਆਰਥੀ, ਇਕ ਪ੍ਰਮਾਰਥੀ, ਸਵਾਰਥ ਮਾਇਆ ਦਾ, ਸੇਵਾ ਦਾ,ਪੰਥ ਵਧਾਣੇ ਦਾ, ਇਤਿਆਦਿਕ ਕਈ ਪ੍ਰਯੋਜਨ ਹੁਦੇ ਹਨ। ਪ੍ਰਮਾਰਥੀ ਗੁਰੂ ਬ੍ਰਹਮ ਦੀ ਪ੍ਰਾਪਤੀ ਵਾਲਾ ਹੁੰਦਾ ਹੈ, ਸਿਖ ਸੇਵਕ ਨੂੰ ਪ੍ਰਮਾਰਥਦਾ ਰਸਤਾ ਦਸਦਾ ਹੈ, ਧੀਰੇ ੨ ਸੇ। ਪਹਿਲੇ ਸੇਵਾ, ਫੇਰ ਵਿਦਿਆ, ਫੇਰ ਭਗਤੀ ਫੇਰ ਨਾਮ ਫੇਰ ਗਿਆਨ, ਘੱਟੋ ਘੱਟ ਉਮਰ ਹੀ ਖਤਮ ਹੋ ਜਾਂਦੀ ਹੈ, ਫੇਰ ਮਹਾਤਮਾ ਬਣਦਾ ਹੈ, ਓਹੀ ਕਿਸੇ ਦਿਨ ਗੁਰੂ ਰੂਪ ਹੋਕੇ ਪ੍ਰਮਾਰਥ ਦਾ ਪ੍ਰਚਾਰ ਕਰਦਾ ਹੈ, ਜੈਸੇ ਪਾਇਆ ਹੈ, ਤੈਸੇ ਪੁਆਵੇਗਾ, ਜੈਸੇ ਜਾਣਿਆਂ ਹੈ, ਤੈਸੇ ਜਣਾਵੇਗਾ, ਜੈਸੇ ਦੇਖਿਆ ਹੈ ਤੈਸੇ ਦਿਖਾਵੇਗਾ। ਐਸੇ ਗੁਰੂ ਬਿਬੇਕੀ ਸਮ ਦਰਸੀ ਭਾਗਾਂ ਵਾਲਿਆਂ ਨੂੰ ਮਿਲਦੇ ਹਨ। ਸਿਦਕ ਨਾਲ ਢੂੰਡੋ, ਸ਼ਰਧਾ ਰਖੋ। 'ਜੈਸੀ ਭੂਖ ਤੈਸੀ ਕਾ ਪੂਰਕੁ'। ਇਸ ਜਨਮ ਜਾਂ ਅਗਲੇ ਜਨਮ ਅੱਗੇ ਸਹੀ, ਚਿੰਤਾ ਮਤ ਕਰੋ ॥

## ੯੧੭-੩ ਏ ਮਨ ਮੇਰਿਆ ਤੂ ਸਦਾ

ਰਹੁ ਹਰਿ ਨਾਲੇ ॥ ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥

## (੧੧) ਅਰਥ ਸਾਧਨ ਸੰਮ ਪ੍ਰਮਾਣ

ਮਨ ਨੂੰ ਸੰਮ ਕਰਨਾ ਵਾਹਿਗੁਰੂ ਵਿਚ ਹੇ ਮਨ ਤੂੰ ਸਦਾ ਹੀ ਹਰੀ ਦੇ ਨਾਲ ਰਹੁ, ਸਾਰੇ ਦੁਖ ਵਿਸਰ ਜਾਣਗੇ ਵਾਹਿਗੁਰੂ ਨਾਲ ਸੰਮਤਾ ਸੇ ॥

੯੨੧-੧੦ ਏ ਰਸਨਾ ਤੂ ਅਨਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥ ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ ॥ ੧ ॥

## (੧੨) ਅਰਥ ਸਾਧਨ ਦੰਮ ਪ੍ਰਮਾਣ

ਹੇ ਰਸਨਾ ਤੂੰ ਹੋਰਨਾਂ ਰਸਾਂ ਵਿਚ ਫਸੀ ਹੋਈ ਹੈਂ, ਇਸ ਪ੍ਰਕਾਰ ਤੇਰੀ ਤ੍ਰੇਹ ਨਹੀਂ ਹਟਨੀ, ਜਿਤਨਾ ਚਿਰ ਹਰੀ ਵਾਹਿਗੁਰੂ ਪ੍ਰਮੇਸਰ ਦਾ ਰਸ ਰੂਪੀ ਨਾਮ ਨਹੀਂ ਪਹਿਲੇ ਹਿਰਦੇ ਵਿਚ ਪੈ ਜਾਂਦਾ, ਇਹੋ ਦੰਮ ਹੈ ਮਨ ਨੂੰ ਦੱਬਣਾ ਰੋਕਣਾ। ਹੇ ਨੇਤਰੋ ਮੇਰਿਓ ਹਰੀ ਬਿਨਾਂ ਹੋਰ ਨਾ ਦੇਖੋ। ਹੇ ਸ੍ਰਵਨੋ ਮੇਰਿਓ ਕੰਨੋ ਤੁਸੀਂ ਹੋਰ ਕੋਈ ਨਾ ਸੁਣੋ, 'ਇੰਦ੍ਰੀ ਵਸ ਕਰਿ ਸੁਣਹੁ ਹਰਿਨਾਮੁ'। ਆਦਿਕ ਵਾਕ ਸੰਮ ਤੇ ਦੰਮ ਨੂੰ ਸਿੱਧ ਕਰਦੇ ਹਨ। ਗੁਰੂ ਜੀ ਇਹ ਕੀ? ਸਾਧਨ ਗੁਰੂ ਜੀ ਨੇ ਬਾਣੀ ਵਿਚ ਬਿਅੰਤ ਕਥਨ ਕੀਤੇ

ਹਨ, ਅਸੀਂ ਸੰਕੋਚ ਕਰਕੇ ਦਸਦੇ ਹਾਂ ਕਿ ਗ੍ਰੰਥ ਨਾ ਵਧ ਜਾਵੇ ਤੇ ਖਰਚ ਦਾ ਭੀ ਖਿਆਲ ਹੈ ॥

ਦੋਹਰਾ

ਖਰਚ ਘਟਾਵੇ ਜਗਤ ਮੇਂ ਜਾ ਸਮ ਅਵਰ ਨ ਕੋਇ।
ਖਰਚ ਵਧੇ ਜਿਸ ਮਰਦ ਦੇ ਦੁਖੀਆ ਅਤਿਸੈ ਹੋਇ।

## ੭੭੬-੧੭ ਮੇਰੈ ਮਨਿ ਤਨਿ ਲੋਚਾ ਗੁਰਮੁਖੇ ਰਾਮ ਰਾਜਿਆ ਹਰਿ ਸਰਧਾ ਸੇਜ ਵਿਛਾਈ ॥ ਜਨ ਨਾਨਕ ਹਰਿ ਪ੍ਰਭ ਭਾਣੀਆ ਰਾਮ ਰਾਜਿਆ ਮਿਲਿਆ ਸਹਜਿ ਸੁਭਾਇ ॥੧॥

## (੧੩) ਅਰਥ ਸਾਧਨ ਸਰਧਾ ਪ੍ਰਮਾਣ

ਮਨ ਵਿਚ ਤਨ ਵਿਚ ਇੱਛਾ ਲਗੀ ਹੋਈ ਹੈ ਗੁਰੂ ਦੇ ਮੁਖਾਰ ਬਿੰਦ ਵਿਚ ਰਾਮ ਰਾਜੇ ਵਾਹਿਗੁਰੂ ਦੇ ਮਿਲਣ ਵਾਸਤੇ ਸਰਧਾ ਦੀ ਸੇਜ ਪਲੰਘ ਵਿਛਿਆ ਹੂਆ ਹੈ, ਕਿਉਂਕਿ ਸਰਧਾ ਭਾਵਨਾਂ ਤੋਂ ਬਿਨਾਂ ਗੁਰਮੁਖ ਪ੍ਰਸੰਨ ਨਹੀਂ ਹੁੰਦੇ ਸ੍ਰੀ ਗੁਰੂ ਜੀ ਆਖਦੇ ਹਨ, ਹਰੀ ਵਾਹਿਗੁਰੂ ਨੂੰ ਭਾਈਦਾ ਹੈ, ਮਿਲ ਜਾਂਦਾ ਹੈ ਸੁਭਾਵਕ ਹੀ, ਸਰਧਾ ਭਾਵਨਾ ਜਰੂਰ ਕਰੇ ਗੁਰੂ ਜੀਵ ਦੇ ਵਿਚ ॥

## ੨੯੫-੧੬ ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥ ਸਾਵਧਾਨ ਏਕਾਗਰ ਚੀਤ ॥

# (੧੪) ਅਰਥ ਸਾਧਨ ਸਾਵਧਾਨਤਾ ਪ੍ਰਮਾਣ

ਵਾਹਿਗੁਰੂ ਪ੍ਰਮੇਸ਼ਰ ਅਕਾਲ ਪੁਰਖ ਦੀ ਉਸਤਤੀ ਕਰੋ। ਹੇ ਸੰਤੋ ਮਿਤਰੋ ਮਨ ਨੂੰ ਸਾਵਧਾਨ ਕਰਕੇ ਭਾਵ ਇਕਾਗਰ ਹੋਕੇ ਉਪਮਾ ਕਰੋ, ਮਨ ਵਸ ਕਰੋ, ਹਰ ਵਕਤ ਹੁਸ਼ਿਆਰ ਰਹੋ। ਕਿਸੇ ਕੁਸੰਗਤ ਸੇ ਹਰ ਵਕਤ ਬਚੋ, ਸਤਿ ਸੰਗਤ ਹਰ ਰੋਜ਼ ਕਰੋ, ਇਸ਼ਨਾਨ ਭਜਨ ਨਾਮ ਦਾਨ ਹਰ ਵੇਲੇ ਕਰੋ, ਮਨ ਨੂੰ ਵੇਹਲੜ ਨਾ ਫਿਰਨ ਦੇਵੋ, ਵਾਹਿਗੁਰੂ ਦੇ ਪਾਸੇ ਰਖੋ, ਇਸਦਾ ਨਾਮ ਸਾਵਧਾ-ਨਤਾ ਸਾਧਨ ਹੈ, ਜੈਸੇ ਗੁਰੂਵਾਕ ਹੈ:- (੫੮੮-੬)

ਗੁਰਿ ਮਿਲਿਐ ਵੇਸੁ ਪਲਟਿਆ ਸਾਧਨ ਸਚ ਸੀਗਾਰੋ॥

ਪੂਰਨ ਗੁਰੂ ਦੇ ਮਿਲਨੇ ਸੇ ਪੁਰਸ਼ ਦਾ ਲਿਬਾਸ ਬਦਲ ਜਾਂਦਾ ਹੈ, ਅਗੇ ਵਾਲਾ ਪਹਿਰਾਵਾ ਨਹੀਂ ਰਹਿੰਦਾ। ਹੋਰ ਹੀ ਢੰਗ ਦੀ ਰਹਿਤ ਮਿਰਯਾਦਾ ਹੋ ਜਾਂਦੀ ਹੈ, ਕਿਉਂਕਿ ਸਚੇ ਸਾਧਨ ਕਰਦਾ ਹੈ, ਝੂਠੇ ਲਿਬਾਸ ਛੋਡ ਦਿੰਦਾ ਹੈ, ਜੈਸੇ-'ਭੇਖੀ ਪ੍ਰਭੂ ਨ ਲਭਹੀ ਬਿਨੁ ਸਚੀ ਸਿਖੈ। ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸੁ ਰਹੀ।' ਸਰੀਰ ਦੇ ਚਿੰਨ ਰੰਗ, ਕਪੜੇ ਆਦਿਕ ਵੇਸ ਹਨ, ਸਚ ਦਾ ਸੀਗਾਰ ਕਰੋ, ਝੂਠ ਦਾ ਤਿਆਗ ਕਰੋ॥

**੧੩-੧੬ ਮੈ ਛਡਿਆ ਸਭੋ ਧੰਧੜਾ॥ ਗੋਸਾਈ ਸੇਵੀ ਸਚੜਾ॥ ਨਉਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ ਜੀਉ॥**

੯ ॥ ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰਿ ਅੰਤਰਿ ਸਬਦੁ ਵਸਾਇਆ ॥ ਸਤਿਗੁਰਿ ਪੁਰਖਿ ਵਿਖਾ-ਲਿਆ ਮਸਤਕਿ ਧਰਿ ਕੈ ਹਥੁ ਜੀਉ ॥ ੯ ॥ ਮੈ ਬਧੀ ਸਚੁ ਧਰਮਸਾਲ ਹੈ ॥ ਗੁਰ ਸਿਖਾਂ ਲਹਦਾ ਭਾਲਿ ਕੈ ॥ ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥ ੧੦ ॥ ਸੁਣਿ ਗਲਾ ਗੁਰ ਪਹਿ ਆਇਆ ॥ ਨਾਮੁ ਦਾਨੁ ਇਸਨਾਨੁ ਦਿੜਾਇਆ ॥ ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥ ੧੧ ॥

## (੧੫) ਅਰਥ ਸਾਧਨ ਉਪਰਾਮਤਾ ਪ੍ਰਮਾਣ

ਜਗਿਆਸੂ ਸੇਵਕ ਆਖਦਾ ਹੈ ਕਿ ਮੈਂ ਸਾਰੇ ਹੀ ਦੁਨੀਆਂ ਦੇ ਧੰਧੇ ਕੰਮ ਛਡ ਦਿਤੇ ਹਨ, ਇਕ ਵਾਹਿਗੁਰੂ ਨੂੰ ਹੀ ਸੇਵੰਦਾ ਹਾਂ ਓਹੀ ਸਚਾ ਹੈ, ੯ ਨਿਧੀਆਂ ਨਾਮ ਹੀ ਹੈ, ਆਪਣੇ ਦਿਲ ਵਿਚ ਘੁਟਕੇ ਬੰਨ੍ਹ ਲੀਤਾ ਹੈ, ਸੁਖਾਂ ਦਾ ਸਾਰ ਰੂਪੀ ਬ੍ਰਹਮ ਪਾ ਲੀਤਾ ਹੈ, ਗੁਰਾਂ ਦਾ ਮੰਤ੍ਰ ਅੰਦਰ ਵਸਾ ਲੀਤਾ ਹੈ, ਸਤਿਗੁਰ ਨੇ ਪੁਰਖ ਵਿਖਾ ਦਿਤਾ ਹੈ, ਮੇਰੇ ਲਿਲਾਟ ਮਥੇ ਉਪਰ ਕਿਰਪਾ ਦਾ ਹਥ ਧਰਕੇ ਸੱਚੀ ਧਰਮ-ਸਾਲਾ ਧਰਮ ਦਾ ਘਰ ਬਣਾ ਲੀਤਾ ਹੈ, ਸਤਿਸੰਗ ਸਭਾ,

ਪੂਰੇ ਗੁਰੂ ਦੇ ਸਿਖ ਸੇਵਕ ਲੱਭ ਲੱਭਕੇ ਸੇਵਾ ਕਰਦਾ ਹਾਂ, ਉਨ੍ਹਾਂ ਦੇ ਚਰਨ ਧੋਂਦਾ ਹਾਂ, ਗਰਮੀ ਤਪਤ ਦੇ ਵਕਤ ਪੱਖੇ ਝੱਲਦਾ ਹਾਂ, ਨਿਉਂਨਿਉਂ ਕਰਚਰਨੀ ਲਗਦਾਹਾਂ। ਗੁਰਾਂ ਪਾਸੋਂ ਬਚਨ ਸੁਣਦਾ ਹਾਂ, ਨਾਮ ਜਪਣਾ ਦਾਨ ਕਰਨਾ, ਇਸ਼ਨਾਨ ਕਰਨਾ, ਦ੍ਰਿੜ ਕਰ ਲੀਤਾ ਹੈ ਹਰਰੋਜ਼ ਹੀ, ਸਾਰਾ ਸੰਸਾਰ ਹੀ ਮੁਕਤ ਹੋ ਜਾਂਦਾ ਹੈ, ਕਿਉਂਕਿ ਸਚ ਦੀ ਬੇੜੀ ਪਰ ਚੜ੍ਹਨੇ ਸੇ, ਇਹੋ ਹੀ ਉਪਰਾਮਤਾ ਹੈ ਜਗਤ ਨੂੰ ਤਿਆਗ ਦੇਣਾ।

## ੨੧੯—੧ ਰਾਗੁ ਗਉੜੀ ਮਹਲਾ ੯॥

ਸਾਧੋ ਮਨ ਕਾ ਮਾਨੁ ਤਿਆਗਉ ॥ ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾਤੇ ਅਹਿਨਿਸਿ ਭਾਗਉ ॥ ੧ ॥ ਰਹਾਉ ॥ ਸੁਖੁ ਦੁਖੁ ਦੋਨੋ ਸਮਕਰਿ ਜਾਨੈ ਅਉਰੁ ਮਾਨੁ ਅਪਮਾਨਾ ॥ ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥ ੧ ॥ ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥ ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂ ਗੁਰਮੁਖਿ ਜਾਨਾ ॥ ੨ ॥

## ( ੧੬ ) ਅਰਥ ਸਾਧਨ ਤਤਿਖਿਆ ਪ੍ਰਮਾਣ

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵਿਰਾਗ ਦੇ ਪੁੰਜ, ਬਿਦੇਹ ਮੁਕਤ ਆਤਮਾ ਇਸਥਿਤ ਜੀਵਨ ਮੁਕਤ ਤੇ ਤਤਿਖਿਆ ਸਾਧਨ ਦਸਦੇ ਹਨ, ਹੇ ਸੰਤੋ ਮਨ ਦਾ ਮਾਨ ਅਹੰਕਾਟ, ਕਾਮ, ਕਰੋਧ ਆਦਿ ਖੋਟਿਆਂ ਪੁਰਖਾਂ ਦੀ ਸੰਗਤ ਇਹ ਸਭੀ ਤਿਆਗ ਦੇਵੋ ਇਨ੍ਹਾਂ ਤੋਂ ਰਾਤ ਅਤੇ ਦਿਨ ਦੂਰ ਨੱਸਕੇ ਰਹੋ, ਦੁਨੀਆਂ ਦੇ ਦੁਖ ਅਤੇ ਸੁਖ ਇਕੋ ਜੇਹੇ ਜਾਨੋ ਕੋਈ ਮਾਨ ਕਰੇ ਤਾਂ ਭੀ, ਨਿਰਾਦਰ ਕਰੇ ਤਾਂ ਭੀ ਸਮ ਰਹੋ, ਹਰਖ (ਖੁਸ਼ੀ) ਤੇ ਸ਼ੋਕ ਵਿਚ ਭੀ ਇਕੋ ਜੇਹੇ ਵਰਤੋ, ਤ੍ਰਿਨਾਂ ਲੋਕਾਂ ਦਾ ਤਤਸਾਰ ਬ੍ਰਹਮ ਨੂੰ ਪਛਾਨੋ, ਦੁਨੀਆਂ ਦੇ ਜੀਵਾਂ ਦੀ ਨਿੰਦਿਆ ਤੇ ਵਡਾਈ ਤਿਆਗ ਦੇਵੋ, ਖੋਜਨ ਕਰੋ ਨਿਰਬਾਣ ਪਦ ਦਾ ਜੇਹੜਾ ਹਰੇਕ ਦੁਖਾਂ ਤੋਂ ਰਹਿਤ ਹੈ, ਗੁਰੂ ਜੀ ਆਖਦੇ ਹਨ, ਭਾਈ ਏਹ ਖੇਲ ਖੇਡਣੀ ਬਹੁਤ ਹੀ ਕਰੜੀ ਹੈ,ਔਖੀ ਹੈ,ਮੁਸ਼ਕਲ ਹੈ,ਏਹ ਖੇਡ ਗੁਰੂ ਦੇ ਪਿਆਰੇ ਗੁਰਮੁਖ ਸਾਧੂ ਸੰਤਜਨ ਹੀ ਖੇਲਦੇਹਨ,ਇਨ੍ਹਾਂ ਸਾਧਨਾਦਾਨਾਮ ਖਟ ਸੰਪਤੀ ਹੈ, ਵੈਰਾਗ ੧ ਬਿਬੇਕ ੨ ਅਤੇ ਸਮ ੧ ਦਮ ੨ ਸਰਧਾ ੩ ਸਵਾਧਾਨਤਾ ੪ ਤਤਿਖਯਾ ੫ ਉਪਰਾਮਤਾ ੬ ਆਦਿਕ। ਇਹ ਸਾਧਨ ੩ ਸਦਾਂਦੇ ਹਨ, ਇਹ ਚਾਰੇ ਸਾਧਨ ਬਹਿਰੰਗ ਹਨ।

## ੬੭੯–੧੫ ਗੁਰਕਾ ਸਬਦੁ ਵੀਚਾਰਿ ਜੋਗੀ ॥ ਦੂਖੁ ਸੁਖੁ ਸਮ ਕਰਣਾ ਸੋਗ ਬਿਓਗੀ॥

## (੧੭) ਅਰਥ ਸਾਧਨ ਪ੍ਰਮਾਣ

ਹੇ ਜੋਗੀ ਸੰਤ ਜਨ ! ਗੁਰੂ ਦੇ ਸਬਦ ਦਾ ਵਿਚਾਰ ਕਰੋ, ਦੁਖਾਂ ਸੁਖਾਂ ਨੂੰ ਸਮ ਕਰਕੇ ਜਾਣੋ, ਸੋਗ ਵਿਜੋਗ ਨੂੰ ਸਮ ਕਰਕੇ ਜਾਣੋ, ਜਦੋਂ ਕੋਈ ਭਗਤ ਕੜਾਹ ਪੂਰੀ ਦੂਧ ਆਦਿਕ ਲਿਆਵੇ ਤਾਂ ਹਰਖ ਨਾ ਕਰੋ, ਜਦੋਂ ਕੋਈ ਛੋਲਿਆਂ ਦੀ ਰੋਟੀ ਰੁੱਖੀ ਸੁੱਖੀ ਲਿਆਵੇ ਤਾਂ ਸ਼ੋਕ ਨਾ ਕਰੋ, ਭੁਖ ਦੀ ਨਿਵਿਰਤੀ ਵਾਸਤੇ ਖਾ ਲਵੋ ਸਵਾਦੂ ਸਾਧੂ ਨਾ ਬਣੋ, ਕਿਉਂ ਜੁ ਸੁਵਾਦੂਆਂ ਦਾ ਹਾਲ ਬੁਰਾ ਹੁੰਦਾ ਹੈ, ਦੁਧ ਮਲਾਈਆਂ ਫੁਲਕੇ ਆਦਿਕ ਖਾਕੇ ਸਰੀਰ ਫੁੱਲ ਜਾਂਦਾ ਹੈ, ਚਰਬੀ ਨਾਲ ਨਾੜੀਆਂ ਰੁਕ ਜਾਂਦੀਆਂ ਹਨ, ਬਹੁਤਾ ਖਾਣ ਨਾਲ ਅਜੀਰਨ ਹੋ ਜਾਂਦੀ ਹੈ, ਜੋਗੀ ਦੀ ਉਮਰ ਭੋਗਾਂ ਨਾਲ, ਘਟ ਜਾਂਦੀ ਹੈ, ਭੋਗ ਪਦਾਰਥ ਨਾਨਾ ਪ੍ਰਕਾਰ ਦੇ ਹਨ, ਗ੍ਰਿਹਸਤੀਆਂ ਦੀ ਉਮਰ ਸੋਗਾਂ ਨਾਲ ਤੇ ਭੋਗਾਂ ਨਾਲ ਘਟ ਜਾਂਦੀ ਹੈ, ਤਾਂਤੇ ਤਤਿਖਿਆ ਕਹੀ ਹੈ ਜੋਗੀ ਨੂੰ ॥

**੯ਪਤ—੪ ਧੂਪ ਛਾਵ ਜੇ ਸਮ ਕਰਿ ਸਹੈ ॥ ਤਾ ਨਾਨਕੁ ਆਖੈ ਗੁਰੁ ਕੋ ਕਹੈ ॥**

## (੧੮ ) ਅਰਥ ਸਾਧਨ ਪ੍ਰਮਾਣ

ਸ੍ਰੀ ਗੁਰੂ ਨਾਨਕ ਸਾਹਿਬ ਜੀ ਸੰਤਾਂ ਜੋਗੀਆਂ ਨੂੰ ਉਪਦੇਸ਼ ਦਿੰਦੇ ਹਨ ਕਿ ਜੇ ਗਰਮੀ ਪਵੇ ਤਾਂ ਭੀ ਸੰਮਤੀ ਰਖੋ, ਛਾਇਆ ਹੋ ਜਾਵੇ ਬਦਲਾਂ ਦੀ ਤਾਂ ਭੀ

ਸ਼ਾਂਤੀ ਧੀਰਜ ਰੱਖੋ। ਆਪਣੇ ਆਸਣ ਸੇ ਨਾ ਉਠੋ, ਅਖੈ ਜੋ ਗੁਰੂ ਹੈ ਵਾਹਿਗੁਰੂ ਉਸਦਾ ਨਾਮ ਉਚਾਰੋ, ਵਾਹਿ-ਗੁਰੂ ਜਾਂ ਰਾਮ ਰਾਮ ਜਾਂ ਸੋਹੰ ੨ ਆਦਿਕ ਬਿਰਤੀ ਧੂਪ ਛਾਂਵ ਵਲ ਨਾ ਜਾਵੇ, ਇਸੇਦਾ ਨਾਮ ਤਤਿਖਿਆ ਹੈ, ਇਹ ਖਟ ਸੰਪਤੀਆਂ ਹਨ ਇਕ ਸਾਧਨ ਹੈ ੬ ਦਾ॥

**੨੬੨--੧੩ ਕਾਂਖੀਏਕੈ ਦਰਸ ਤੁਹਾਰੋ ॥ ਨਾਨਕ ਉਨ ਸੰਗਿ ਮੋਹਿ ਉਧਾਰੋ ॥੧॥**

## (੧੯)ਅਰਥ ਸਾਧਨ ਪ੍ਰਮਾਣ

ਜਗਿਆਸੂ ਨੂੰ ਇਕੋ ਇਛਾ ਹੁੰਦੀ ਹੈ ਬ੍ਰਹਮ ਦੀ, ਉਸਦਾ ਦਰਸ਼ਨ ਕਰਨੇ ਵਾਸਤੇ, ਕਿਉਂ ਜੋ ਉਸ ਪਾਰਬ੍ਰਹਮ ਨੇ ਹੀ ਮੇਰਾ ਉਧਾਰ ਕਰਨਾ ਹੈ, ਇਹੋ ਇਛਾ ਹੈ। ਇਸੇਦਾ ਨਾਮ ਮੋਖ ਇਛਾ ਹੈ ੪ ਸਾਧਨ ਹੈਨ॥

**੮੭੪--੧੭ ਤੂੰ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ॥**

## (੨੦)ਅਰਥ ਸਾਧਨ ਪ੍ਰਮਾਣ

ਜਗਿਆਸੂ ਭਗਤ ਆਖਦਾ ਹੈ, ਹੇ ਦੇਵੀ ਮੰਦਰ ਵਾਲੀ ਤੈਨੂੰ ਤਾਂ ਲੋਕ ਆਖਦੇ ਹਨ ਕਿ ਆਦਿ ਦੇਵੀ ਹੈਂ। ਜੇ ਤੂੰ ਆਦਿ ਸ਼ਕਤੀ ਹੈਂ ਤਾਂ ਮੁਕਤ ਕਰ ਮੇਰੀ। ਦੇਵੀ ਨੇ ਆਖਿਆ ਮੁਕਤੀ ਤਾਂ ਪ੍ਰਮੇਸ਼ਰ ਵਾਹਿਗੁਰੂ ਬ੍ਰਹਮ ਦੇ ਗਿਆਨ ਨਾਲ ਹੀ ਹੁੰਦੀ ਹੈ, ਜਗਿਆਸੂ ਨੇ ਕਿਹਾ ਚੰਗਾ ਮੈਨੂੰ ਤੇਰੀ ਲੋੜ ਨਹੀਂ। ਮੈਂ ਤਾਂ ਮੁਕਤ ਦੀ ਇਛਾ ਵਾਲਾ ਹਾਂ, ਤੂੰ

ਹੋਰ ਸਭ ਕੁਛ ਲੋਕਾਂ ਨੂੰ ਦਿੰਦੀ ਹੈਂ ਮੇਰੀ ਵਾਰੀ ਮੁਕਤ ਤੋਂ ਛਪ ਗਈ ਹੈਂ, ਹੇ ਸੰਤ ਜੀ ਨਵੀਨ ਸਿਖ ਜੇ ਪੂਰਾ ਸੰਤ ਸਾਧੂ ਗੁਰਮੁਖ ਬਣਨਾ ਹੈ ਤਾਂ ਗਿਆਨ ਦੇ ਸਾਧਨ ਕਰੋ । ਬੈਰਾਗ ੧ ਬਿਬੇਕ ੨ ਖਟ ਸੰਪਤੀ ੩ ਅਤੇ ਮੋਖ ਇਛਾ ੪ । ਮੁਕਤ ਦੀ ਇਛਾ ਵਾਲੇ ਹੋਰ ਕੋਈ ਪਦਾਰਥ ਨਹੀਂ ਮੰਗਦੇ, ਜੇਹੜੇ ਦੁਧ ਪੁਤ੍ਰ ਵਹੁਟੀ ਧਨ, ਗਊ, ਮਹੀਂ, ਘੋੜਾ, ਹਾਥੀ, ਊਠ ਆਦਿਕ ਮੰਗਦੇ ਹਨ, ਜਾਇਦਾਦ ਮੁਰਬੇ, ਨੌਕਰੀਆਂ, ਖਿਤਾਬ ਫੇਰ ਆਖਣ ਅਸੀਂ ਭੀ ਬ੍ਰਹਮ ਜਗਿਆਸੂ ਹਾਂ ਓਹ ਝੂਠ ਬੋਲਦੇ ਹਨ । ਜੈਸੇ—

ਪੁਤ੍ਰ ਕਲਿਤ੍ਰ ਗ੍ਰਿਹਸਤ ਕੇ ਫਾਸਾ ।
ਹੋਨਿ ਨ ਪਾਈਐ ਰਾਮ ਕੇ ਦਾਸਾ ।

## ੨--੧੨ ਸੁਣਿਐ ਸਿਧਪੀਰ ਸੁਰਿ ਨਾਥ ॥
## ਪੁਨਾ—ਸੁਣਿਐ ਈਸਰੁ ਬਰਮਾ ਇੰਦੁ ॥

## (੨੧) ਅਰਥ ਸਾਧਨ ਪ੍ਰਮਾਣ

ਗੁਰੂ ਦਾ ਸ਼ਬਦ ਸ੍ਰਵਣ ਕਰਨੇ ਸੇ ਹੀ ਸਿਧ ਬਣ ਗਏ ਹਨ, ਪੀਰ ਕਈ ਗੁਰੂ ਮੁਰਸ਼ਦ ਬਣ ਗਏ ਹਨ, ਸੁਣਨੇ ਸੇ ਹੀ, ਸੁਰ ਕਈ ਦੇਵਤੇ ਬਣ ਗਏ ਹਨ ਗੁਰੂ ਦਾ ਸ਼ਬਦ ਸ੍ਰਵਣ ਕਰਨੇ ਸੇ। ਨਾਥ ਕਈ ਜੋਗੀ ਬਣ ਗਏ ਹਨ ਗੁਰਾਂ ਦਾ ਸ਼ਬਦ ਸ੍ਰਵਣ ਸੇ। ਸ਼ਿਵ ਜੀ ਕਈ ਬਣ ਗਏ ਹਨ ਗੁਰਾਂ ਦਾ ਸ਼ਬਦ ਸ੍ਰਵਣ ਕਰਨੇ ਸੇ। ਬਰਮੇ ਕਈ ਬਣ ਗਏ

ਹਨ ਗੁਰੂ ਦਾ ਸ਼ਬਦ ਸ੍ਰਵਣ ਸੇ। ਇੰਦ੍ਰ ਪਾਤਸ਼ਾਹ ਬਣ ਗਏ ਹਨ ਗੁਰੂ ਦੇ ਸ਼ਬਦ ਸੇ, ਤਾਂਤੇ ਗੁਰੂ ਸਾਹਿਬ ਜੀ ਨੇ ਆਪਣੀ ਬਾਣੀ ਵਿਚ ਸਾਧਨ ਦਸੇ ਹਨ, ਚਾਰ ਪਉੜੀਆਂ ਇਸ ਭਾਵ ਪਰ ਉਚਾਰਨ ਕਰੀਆਂ ਹਨ। ਅਸੀ ਕੁਲ ਇਕ ਇਕ ਦੋ ਦੋ ਪ੍ਰਮਾਣ ਹੀ ਦਿਤੇ ਹਨ, ਕਿਉਂਕਿ ਸ੍ਰੀ ਗੁਰੂ ਬਾਣੀ ਵਿਚ ਬਿਅੰਤ ਸਾਧਨ ਹਨ, ਤੇ ਬਿਅੰਤ ਜਗ੍ਹਾ ਦਸੇ ਹਨ ਸ੍ਰਵਣ ੧ ਮਨਨ ੨ ਨਿਧਿ ਆਸਨ ੩ ਸਾਖਜਾਤਕਾਰ ੪ ਸੁਣੋ ਸਾਧਨਾ ਦਾ ਗੁਣ॥

ਦੋਹਰਾ—

ਸਾਧਨ ਕਰੋ ਤੁਮ ਗਿਆਨ ਚਿਤ ਸਾਧਨ ਸੇ ਮਨ ਜਿੱਤ।
ਸਾਧਨ ਸਾਧੋ ਬ੍ਰਹਮ ਹਿਤ ਸਾਧਨ ਸੁਖਿ ਅਮਿੱਤ।

ਕੋਈ ਪਦਾਰਥ ਬਿਨਾਂ ਸਾਧਨਾਂ ਸੇ ਪ੍ਰਾਪਤ ਨਹੀਂ ਹੁੰਦਾ, ਜਲ ਸਾਰੀ ਪ੍ਰਿਥਵੀ ਵਿਚ ਹੈ ਪਰ ਹਲਟ ਪੰਪ ਖੂਹ ਰਸੀ ਆਦਿਕ ਸੇ ਬਿਨਾਂ ਨਹੀਂ ਨਿਕਲਦਾ। ਸਾਰਿਆਂ ਤਿਲਾਂ ਵਿਚ ਤੇਲ ਹੈ, ਬਿਨਾਂ ਸਾਧਨਾ ਸੇ ਪ੍ਰਾਪਤਿ ਨਹੀਂ ਹੁੰਦਾ, ਸਾਰਿਆਂ ਦੁਧਾਂ ਦਹੀਆਂ ਵਿਚ ਘ੍ਰਿਤ ਹੈ, ਬਿਨਾਂ ਸਾਧਨਾ ਸੇ ਮੱਖਣ ਨਹੀਂ ਬਣਦਾ, ਸਾਰੀਆਂ ਲਕੜਾਂ ਵਿਚ ਤਸਵੀਰਾਂ ਹੈਨ ਪਰ ਬਿਨਾਂ ਸਾਧਨਾਂ ਸੇ ਬਣਦੀਆਂ ਨਹੀਂ ਹਨ। ਸੋਨੇ ਚਾਂਦੀ ਆਦਿਕ ਕੁਲ ਧਾਤਾਂ ਵਿਚ ਤਸਵੀਰਾਂ ਹਨ, ਬਿਨਾਂ ਸਾਧਨ ਸੇ ਨਹੀਂ ਬਣਦੀਆਂ। ਸਾਰਿਆਂ ਸੂਤਰ ਕਪਾਹਾਂ ਰੂਈਂ ਆਦਿਕਾਂ ਵਿਚ ਕਪੜੇ ਹਨ ਬਿਨਾਂ ਸਾਧਨਾਂ ਸੇ ਕਪੜੇ ਆਦਿਕ ਨਹੀਂ ਬਣਦੇ, ਤੈਸੇ ਹੀ ਸਾਰਿਆਂ ਜੀਵਾਂ ਸਰੀਰਾਂ ਆਦਿਕਾਂ ਵਿਚ ਬ੍ਰਹਮ ਹੈ, ਸਾਧਨਾਂ ਸੇ ਬਿਨਾਂ

ਨਹੀਂ ਮਿਲਦਾ ॥

ਤ--੧੦ ਮੰਨੈ ਪਾਵਹਿ ਮੋਖੁਦੁਆਰੁ ॥
ਮੰਨੈ ਪਰਵਾਰੈ ਸਾਧਾਰੁ ॥

## (੨੨) ਅਰਥ ਸਾਧਨ ਪ੍ਰਮਾਣ

ਮੰਨਨ ਕਰਨੇ ਸੇ ਗੁਰੂ ਦਾ ਸ਼ਬਦ ਮੋਖ ਦਾ ਦੁਆਰ ਮਿਲਦਾ ਹੈ, ਮੰਨਨ ਸੇ ਹੀ ਆਪਣੇ ਪ੍ਰਵਾਰ ਨੂੰ ਸੁਧਾਰ ਲਈਦਾ ਹੈ, ਮਨ ਨੂੰ ਸਾਧਨਾ ਮਨ ਵਿਚ ਨਿਹਚਾ ਕਰਨਾ ਹੈ, ਪੂਰੇ ਗੁਰੂ ਦੇ ਸ਼ਬਦ ਦਾ ਦ੍ਰਿੜ ਅਭਿਆਸ ਦਾ ਨਾਉਂ ਮੰਨਨ ਹੈ, ਹਰ ਵਕਤ ਚਿੰਤਨ ਕਰੋ ਸ਼ਬਦ ਨੂੰ। ਮਨ ਦੀ ਬਿਰਤੀ ਹਰ ਵੇਲੇ ਸ਼ਬਦ ਵਿਚ ਹੀ ਰਹੇ, ਸ਼ਬਦ ਥੋਹੜੇ ਹੀ ਅਖਰਾਂ ਦਾ ਹੁੰਦਾ ਹੈ, ਜੇ ਬਹੁਤੇ ਅਖਰ ਹੋਣ ਤਾਂ ਅਖਰਾਂ ਵਲ ਮਨ ਚਲਾ ਜਾਂਦਾ ਹੈ, ਪਾਠ ਦੀ ਸ਼ੁਧੀ ਵਲ ਖਿਆਲ ਹੋ ਜਾਂਦਾ ਹੈ ਜਾਂ ਪਾਠ ਪੂਰਾ ਕਰਨੇ ਵੱਲ ਹੋ ਜਾਂਦਾ ਹੈ ਚਿਤ। ਜਾਂ ਛੇਤੀ ਵਲ। ਮਨ ਦਾ ਪ੍ਰਵਾਹ ਗੁਰਮੰਤ੍ਰ ਵਿੱਚ ਰਹੇ, ਧਿਆਨ ਗੁਰੂ ਵਿਚ ਰਹੇ ਸਰੀਰ ਦਾ ਖਿਆਲ ਗਰਮੀ ਠੰਢ ਦਾ ਭੁਲ ਜਾਵੇ, ਇਧਰ ਖਿਆਲ ਹੀ ਨਾਂ ਜਾਵੇ ਹੋਰ ਘਰ ਦੇ ਕੰਮ ਕਾਜ ਭੁਖ ਤ੍ਰੇਹ ਭੁੱਲ ਜਾਵੇ ਦੁਖ ਸੁਖ ਭੀ ਮਲੂਮ ਨਾ ਹੋਵੇ, ਚਿੰਤਾ ਫਿਕਰ ਨੇੜੇ ਨਾ ਆਵੇ। ਮੰਤਰ ਦੇ ਪਾਠ ਦੀ ਗਿਣਤੀ ਨਹੀਂ ਗਿਣਨੀ ਚਾਹੀਏ, ਵਕਤ ਵਲ ਭੀ ਖਿਆਲ ਨਾ ਕਰੋ, ਕਦੋਂ ਬੈਠੇ ਸੀ ਕਦੋਂ ਉਠਣਾ ਹੈ, ਅਡੋਲ ਹੋਕੇ ਮਨ ਨੂੰ ਮੰਨਨ ਕਰੋ ਰੋਕੋ। ਬਿਰਤੀ ਇਕਾਗਰ ਹੋ ਜਾਵੇ ਤਾਂ ਮਹਾਂ ਅਨੰਦ ਪ੍ਰਾਪਤ

ਹੋਂਦਾ ਹੈ, ਪੂਰੇ ਗੁਰੂ ਦਾ ਸ਼ਬਦ ਉਹੀ ਹੈ ਜੋ ਮਨ ਥਿਰ ਹੋ ਜਾਵੇ–'ਗੁਰੁ ਲਾਗਾ ਤਬ ਜਾਨੀਐ ਮਿਟੈ ਲੋਭ ਤਨ ਤਾਪ'। ਐਸੇ ੨ ਪ੍ਰਮਾਣ ਬਿਅੰਤ ਹੈਨ। ਇਤੀ ਮੰਨਨ ਸਾਧਨ ॥ ੨ ॥

**੯੦੯ --੧੩ ਸਤੁ ਸੰਤੋਖੁ ਪਤੁ ਕਰਿ ਝੋਲੀ ਜੋਗੀ ਅੰਮ੍ਰਿਤੁ ਨਾਮੁ ਭੁਗਤਿ ਪਾਈ ॥ ਧਿਆਨ ਕਾ ਕਰਿ ਡੰਡਾ ਜੋਗੀ ਸਿੰਙੀ ਸੁਰਤਿ ਵਜਾਈ ॥੨॥ ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ ਤਾ ਤੇਰੀ ਕਲਪਣਾ ਜਾਈ ॥ ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ ਤਾ ਨਾਮੁ ਪਲੈ ਪਾਈ ॥ ੩ ॥**

## (੨੩) ਅਰਥ ਸਾਧਨ ਪ੍ਰਮਾਣ

ਸ੍ਰੀ ਗੁਰੂ ਜੀ ਉਪਦੇਸ਼ ਦਿੰਦੇ ਹਨ ਜੋਗੀਆਂ ਸੰਤਾਂ ਨੂੰ ਨਿਧਿਆਸਨ ਸਾਧਨ ਦਸਦੇ ਹਨ, ਸਤ ਸੰਤੋਖ ਦੀ ਪਤ ਪੱਤਲ ਬਣਾ ਲੈ, ਜਾਂ ਪਾਤਰ ਹਥਾਂ ਦੀ ਝੋਲੀ ਬਣਾ ਲੈ, ਵਾਹਿਗੁਰੂ ਦਾ ਨਾਮ ਰੂਪੀ ਅੰਮ੍ਰਿਤ ਭਿਛਿਆ ਪਾ ਲੈ, ਨਾਮ ਦਾ ਧਿਆਨ ਹੀ ਡੰਡਾ ਰਖ, ਆਪਣੀ ਸੁਰਤੀ ਵਿਰਤੀ ਦੀ ਸਿੰਙੀ ਵਜਾ ਲੈ, ਆਪਣੇ ਮਨ ਨੂੰ ਦ੍ਰਿੜ ਕਰਕੇ ਆਪਣੇ ਆਸਨ ਰੂਪੀ ਵਾਹਿਗੁਰੂ ਵਿਚ ਬੈਠ ਜਾਹ। ਫੇਰ ਤੇਰੀਆਂ ਕਲਪਣਾ ਮਿਟ ਜਾਣਗੀਆਂ, ਇਸ ਸਰੀਰ ਰੂਪੀ ਨਗਰ ਵਿਚ

ਮੰਗਣੇ ਵਾਸਤੇ ਤੁਰ ਪਉ, ਤਾਂ ਤੈਨੂੰ ਨਾਮ ਹਿਰਦੇ ਰੂਪੀ ਪਲੇ ਵਿਚ ਪੈ ਜਾਵੇਗਾ ਫੇਰ ਮੌਜਾਂ ਕਰੀਂ ।

**੧੦੧੮--੧੯ ਚਰਣ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ ॥ ਮਹਾਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ ॥੧॥**

## (੨੪)ਅਰਥ ਸਾਧਨ ਪ੍ਰਮਾਣ

ਹੇ ਮਿੰਤ ਜੀ ਚਰਣ ਹੇਠਾਂ ਰਖਕੇ ਉਚੇ ਸੀਧੇ ਹੋਕੇ ਬੈਠੋ ਦੇਹ ਵਿਚ ਕੋਈ ਭੀ ਤਕਲੀਫ ਨਾ ਰਹੇ; ਫੇਰ ਸੰਸਾਰ ਸਾਗਰ ਨਹੀਂ ਪੋਹੇਗਾ । ਪਲ ਵਿਚ ਪਾਰ ਉਤਰ ਜਾਵੇਂਗਾ। ਭਾਵ ਮੁਕਤਿ ਹੋ ਜਾਵੇਂਗਾ । ਇਹ ਨਿਦਿਆਸਨ ਸਾਧਨ ਹੈ ॥ ੩ ॥

**੭੭੯--੯ ਉਪਜਿਆ ਤਤੁ ਗਿਆਨੁ ਸਾਹੁਰੈ ਪੇਈਐ ਇਕ ਹਰਿ ਬਲਿਰਾਮ ਜੀਉ ॥ ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨਿ ਕਰਿ ਬਲਿਰਾਮ ਜੀਉ ॥ ੧ ॥**

## (੨੫)ਅਰਥ ਸਾਧਨ ਪ੍ਰਮਾਣ

ਸਤਿਗੁਰੂ ਜੀ ਆਖਦੇ ਹਨ ਜਦੋਂ ਤਤ ਬ੍ਰਹਮ ਵਾਹਿਗੁਰੂ ਪਰਮੇਸਰ ਅਕਾਲ ਪੁਰਖ ਦੀ ਪ੍ਰਾਪਤੀ ਹੋ ਜਾਵੇ। ਭਾਵ ਉਸਦਾ ਗਿਆਨ ਹੋ ਜਾਵੇ, ਸਾਰੇਸਾਧਨ ਕਰਕੇ, ਇਸੇਨੂੰ ਸਾਖਿਆਤ ਕਾਰ ਆਖਦੇ ਹਨ, ਪਰਤੱਖ ਭੀ ਇਹੋ ਵਾਕ

ਹੈ, ਸਹੁਰੇ ਪੇਕੇ ਇਕੋ ਰੂਪ ਵਿਸਦਾ ਹੈ ਕੋਈ ਫਿਕਰ ਨਹੀਂ ਹੈ ਝੜੇ ਝੂੰਡ ਦਾ, ਪੜੇ ਪੜਦੇ ਦਾ, ਨਰਕ ਸੁਰਗ ਇਕੋ ਬ੍ਰਹਮ ਹੈ ਬਲਿਹਾਰੇ ਜਾਈਏ ਰਾਮ ਵਾਹਿਗੁਰੂ ਪ੍ਰਤੀ, ਕਿਉਂ ਹੁਣ ਤਾਂ ਰਬ ਨੂੰ ਰਬ ਮਿਲ ਗਿਆ ਹੈ, ਜੈਸੇ ਜਲ ਵਿਚ ਜਲ ਇਕ ਰੂਪ ਹੋ ਜਾਂਦਾ ਹੈ । 'ਜਿਉ ਜਲ ਮਹਿ ਜਲ ਆਇ ਖਟਾਨਾ।' ਆਦਿਕ, ਵਾਹਿਗੁਰੂ ਦੇ ਨਾਲ ਮਿਲੇ ਹੋਏ ਜਗਿਆਸੂ ਸਿਖ ਸੇਵਕ ਨੂੰ ਕੋਈ ਭੀ ਅਲੈਹਦਾ ਨਹੀਂ ਕਰ ਸਕਦਾ, ਇਹ ਸਭ ਪ੍ਰਤਾਪ ਸਾਧਨ ਦਾ ਹੀ ਹੈ ਜੈਸੇ ਜਲ ਤੋਂ ਬਗੈਰ ਕੋਈ ਰਸ ਨਹੀਂ ਹੈ, ਜੈਸੇ ਮਿਠੇ ਤੋਂ ਬਿਨਾਂ ਕੋਈ ਮਿਠਾ ਨਹੀਂ ਹੈ, ਤੈਸੇ ਹੀ ਸਾਧਨਾ ਤੋਂ ਬਗੈਰ ਕੋਈ ਗਿਆਨ ਨਹੀਂ ਹੈ ਯਤਨ, ਮੇਹਨਤ, ਸਾਧਨ, ਅਭਿਆਸ ਆਦਿ ਇਕੋ ਹੀ ਗਲ ਹੈ, ਜੈਸੇ ਬਾਲੂ ਸੇ ਤੇਲ ਨੀਰ ਸੇ ਨਵਨੀਤ ਅਧਾਰ ਹੈ ਤੈਸੇ ਹੀ ਸਾਧਨਾ ਤੋਂ ਬਿਨਾ ਸਰੂਪ ਗਿਆਨ ਅਧਾਰ ਹੈ, ਤਾਂਤੇ ਜਰੂਰ ਸਾਧਨ ਕਰੋ ਸਿਖ ਜੀ ।

## ੯੦੯–੧੭ ਗੁਰ ਪਰਸਾਦੀ ਤ੍ਰਿਕੁਟੀ ਛੂਟੈ ਚਉਥੈ ਪਦਿ ਲਿਵਲਾਈ ॥

## (੨੬)ਅਰਥ ਸਾਧਨ ਪ੍ਰਮਾਣ

ਪੂਰੇ ਗੁਰੂ ਦੀ ਕਿਰਪਾ ਨਾਲ ਰਜੋ ਤਮੋ ਸਤੋ ੩ ਛੁਟ ਜਾਵੇ, ਚਉਥੇ ਪਦ ਲਿਵ ਲਗ ਜਾਵੇ, ਜੈਸੇ–'ਸਤਿਗੁਰ ਕੈ ਬਸਿ ਚਾਰ ਪਦਾਰਥ । ਤੀਨ ਸਮਾਇ ਏਕ ਕਿਰਤਾਰਥ'। ਇਹ ਚੌਥਾ ਸਾਧਨ ਸਾਖਯਾਤਕਾਰ ਇੜੀ

ਪੂਰਨ ਹੂਆ ਹੈ, ਗੁਰੂ ਘਰ ਮੇ ਇਹ ਚਾਰੇ ਅੰਤਰੰਗ ਸਾਧਨ ਹਨ ॥

**੯੧੨–੬ ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ ॥ ਸਗਲ ਸੋਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ ॥ ੪ ॥**

## ( ੨੭ ) ਅਰਥ ਸਾਧਨ ਪ੍ਰਮਾਣ

ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ ਸਾਧਨ ਆਤਮਾ ਦੀ ਪ੍ਰਾਪਤੀ ਕੇ:–ਸਤੁ ਸਚ ਬੋਲੋ, ਸੰਤੋਖ ਰਖੋ, ਖਿਮਾ ਕਰੋ, ਆਪਣਾ ਧਰਮ ਨ ਛੱਡੋ, ਉਸ ਮਾਨਸ ਦਾ ਜਨਮ ਸਫਲ ਹੋ ਜਾਵੇਗਾ । ਉਹੀ ਇਨਸਾਨ ਹੈ, ਜਿਸ ਵਿਚ ਇਹ ਚਾਰੇ ਸਾਧਨ ਹੋਣ, ਇਨਾਂ ਦਾ ਨਾਮ ਭੀ ਬਹਿਰੰਗ ਸਾਧਨ ਹਨ, ਓਹੀ ਬੁਧੀ ਰੂਪ ਇਸਤ੍ਰੀ ਵਾਹਿ-ਗੁਰੂ ਪਤੀ ਨੂੰ ਪਾਣ ਵਾਲੀ ਹੀ ਸੁਹਾਗਣ ਹੈ, ਓਹੀ ਪ੍ਰਮੇਸ਼ਰ ਨੂੰ ਭਾਉਂਦੀ ਹੈ ਹੇ ਬੁਧੀ ਜਨਾਨੀਏਂ ਐਸੇ ੨ ਸੀਗਾਰ ਸੱਚੇ ਬਨਾਵਹੁ । ਪਤੀ ਨੂੰ ਪਿਆਰੀ ਹੀ ਸਚੀ ਸੁਹਾਗਣ ਹੈ, ਔਗੁਣਾਂ ਸੇ ਰਹਿਤ ॥

**੯੨੨–੯ ਸਤੁਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ ॥ ਕਹੁ ਨਾਨਕ ਜਿਨਿ ਮਨਹੁ ਪਛਾਨਿਆ ਤਿਨ੍ ਕਉ ਸਗਲੀ ਸੋਝ ਪਈ । ੨ ॥**

## ( ੨੮ ) ਅਰਥ ਸਾਧਨ ਪ੍ਰਮਾਣ

ਸਾਡੇ ਹਿੰਦ, ਪੰਜਾਬ ਮੈਂ ਇਹੋ ਰਿਵਾਜ ਹੈ ਤੇ ਮਰਯਾਦਾ ਹੈ, ਇਹ ਸਿਖਿਆ ਸੁਚ ਪਵਿਤ੍ਰਤਾ ਵਾਲੀਆਂ ਸੰਤਾਂ ਆਦਿਕਾਂ ਸੇ ਹੀ ਮਿਲਦੀਆਂ ਹਨ, ਇਹੋ ਮਹਾਤਮਾਂ ਜੰਗਮ ਤੀਰਥ ਹਨ, ਤੁਰ ਫਿਰਕੇ ਪ੍ਰਚਾਰ ਕਰਦੇ ਰਹਿੰਦੇ ਹਨ ਧਰਮ ਦਾ, ਮਾਮੂਲੀ ਰੋਟੀ ਕਪੜਾ ਖਰਚ ਹੈ ਇਨਾਂ ਦਾ ਓਹ ਭੀ ਕਦੇ ਕਿਤੇ ਕਦੇ ਕਿਤੇ ਇਕੋ ਰਾਤ ਰਹਿੰਦੇ ਹਨ ਇਕਪਿੰਡ, ਸੁਚ ਪਵਿਤ੍ਰਤਾ ਦੀ ਸਿਖਿਆ ਦਿੰਦੇ ਫਿਰਦੇ ਹਨ ਗੁਰੂ ਨਾਨਕ ਜੀ ਆਖਦੇ ਹਨ ਜਿਨਾਂ ਸੰਤਾਂ ਨੇ ਮਨ ਨੂੰ ਪਛਾਣ ਲਿਆ ਹੈ, ਉਨਾਂ ਨੂੰ ਸਾਰੀਆਂ ਸੋਝੀਆਂ ਤੇ ਅਕਲਾਂ ਆ ਜਾਂਦੀਆਂ ਹਨ।

**੩੭੬–੪ ਕਾਮ ਕ੍ਰੋਧ ਮਾਇਆ ਮਦ ਮਤਸਰ ਏ ਖੇਲਤ ਸਭਿ ਜੂਐ ਹਾਰੇ ॥ ਸਤੁ ਸੰਤੋਖੁ ਦਇਆ ਧਰਮੁ ਸਚੁ ਇਹ ਅਪੁਨੈ ਗ੍ਰਿਹ ਭੀਤਰਿ ਵਾਰੇ ॥੧॥**

## ( ੨੯ ) ਅਰਥ ਸਾਧਨ ਪ੍ਰਮਾਣ

ਦੋ ਸੰਪਦਾ ਹਨ। ਇਕ ਆਸੁਰੀ, ਦੂਜੀ ਦੈਵੀ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਆਸੁਰੀ ਸੰਪਦਾ ਦੇ ਅਫਸਰ ਹਨ, ਮਦ ਹੰਕਾਰ ਚੁਗਲੀ ਆਦਿਕ ਭੀ ਇਨਾਂ ਦੇ ਸ੍ਰਦਾਰ ਹੀ ਹਨ, ਅਹਿ ਮੋਹ ਰਾਜਾ ਦੀ ਸੈਨਾ ਬਿਅੰਤ ਹੈ, ਇਹੋ ਹੀ ਪੁਰਖ ਨੂੰ ਨਰਕ ਲੈ ਜਾਣੇ ਵਾਲੇ ਹਨ ਇਨਾਂ ਦੀਆਂ ਖੇਲਾਂ ਵਿਲਾਸ ਚੋਜ ਜਗਿਆਸੂ

ਮਨ ਵਿਚੋਂ ਜੂਆ ਖੇਲਕੇ ਹਾਰ ਦੇਵੇ ਭਾਵ ਤਿਆਗ ਕਰੇ, ਦੂਸਰੀ ਸੰਪਦਾ ਬਿਬੇਕ ਰਾਜੇ ਦੀ ਹੈ, ਸਤ ਸੰਤੋਖ ਦਇਆ ਧਰਮ ਸਚੁ ਆਦਿਕ ਪ੍ਰਵਾਰ ਆਪਣੇ ਅੰਦਰ ਹਿਰਦੇ ਵਿਚ ਧਾਰਨ ਕਰੇ ਸਿਖ ਸੇਵਕ, ਜਿਨਾਂ ਪੁਰਖਾਂ ਨੇ ਦੈਵੀ ਗੁਣ ਧਾਰਨ ਕਰੇ ਹਨ. ਉਨਾਂ ੨ ਦੇ ਨਾਮ ਐਸੇ ੨ ਪੜ ਜਾਂਦੇ ਹਨ:—ਸ਼ਾਂਤੀ ਰਖਨੇ ਸੇ ਸੰਤ, ਸਾਧਨਾ ਕਰਨੇ ਸੇ ਸਾਧ, ਗੁਰੂ ਦੇ ਮੁਖ ਸੇ ਵਾਕ ਧਾਰਨੇ ਸੇ ਗੁਰਮੁਖ, ਭਗਤੀ ਕਰਨੇ ਸੇ ਭਗਤ, ਗਿਆਨ ਕਰਨੇ ਸੇ ਗਿਆਨੀ, ਹਰੀ ਜਨ ਵਾਹਿਗੁਰੂ ਦੇ ਹੋਣੇ ਸੇ ਹਰੀ ਜਨ, ਫਾਕੇ ਕਟਨੇ ਸੇ ਫਕੀਰ, ਹੰਗਤਾ ਸੇ ਰਹਿਤ ਬਿਹੰਗਮ, ਮਹਾਂ ਤਮ ਸੇ ਰਹਿਤ ਮਹਾਤਮਾਂ, ਇੰਦ੍ਰੀਆਂ ਨੂੰ ਵੱਸ ਕਰਨੇ ਸੇ ਰਿਖੀ ਮਨ ਨੂੰ ਵੱਸ ਕਰਨੇ ਸੇ ਮੁਨੀ, ਇਤਆਦਿਕ ਨਾਮ ਇਨਾਂ ਸਾਧਨਾਂ ਸੇ ਹੀ ਪੈ ਗਏ ਹਨ, ਸੰਤਾਂ ਲੋਕਾਂ ਦੇ। ਇਹ ਲੋਕ ਦੁਨੀਆਂ ਉੱਪਰ ਬੇ ਤਅੱਲਕ ਹੋ ਕੇ ਵਿਚਰਦੇ ਹਨ, ਜੇਹੜੇ ਆਤਮਾਂ ਨੂੰ ਪ੍ਰਾਪਤ ਹੈਨ ਉਹ ਸੱਚੇ ਹਨ; ਜੇਹੜੇ ਪੇਟ ਪਾਲੂ ਹਨ ਓਹ ਝੂਠੇ,ਹਨ ਦੋਮੇ,ਬਣ ਸਿੰਘਾਂ (ਸ਼ੇਰਾਂ)ਤੋਂ ਖਾਲੀ ਨਹੀਂ ਹੈ,ਭੇਖ ਸੰਤਾਂ ਤੋਂ ਖਾਲੀ ਨਹੀਂ ਹੈ, ਇਸੇ ਵਾਸਤੇ ਹਿੰਦੂ ਸਿਖ ਈਸਾਈ ਮੁਸਲਮਾਨ ਆਦਿ ਇਨਾਂ ਨੂੰ ਮੰਨਦੇ ਹਨ, ਇਹ ਨਾਮ ਆਤਮਾਂ ਦੇ ਰਸੀਆਂ ਦੇ ਸੁਤੇ ਸਿਧ ਹੀ ਪੈ ਜਾਂਦੇ ਹੈਨ, ਓਹ ਨਿਰਲੇਪ ਹਨ ਕਿਸੇ ਸ਼ਰਹ ਦੇ ਪਾਬੰਦ ਨਹੀਂ ਹਨ, ਪੱਖ ਨਹੀਂ ਹੈ ਨਿਰਪੱਖ ਰਹਿੰਦੇ ਹਨ।

## ੨੫੯—੧੯ ਵਵਾ ਵੈਰੁ ਨ ਕਰੀਐ

ਕਾਹੂ ॥ ਘਟ ਘਟ ਅੰਤਰਿ ਬ੍ਰਹਮ ਸਮਾਹੂ ॥ ਵਾਸੁਦੇਵ ਜਲ ਥਲ ਮਹਿ ਰਵਿਆ ॥੧॥

## (੩੦)ਅਰਥ ਸਾਧਨ ਪ੍ਰਮਾਣ

ਸ੍ਰੀ ਗੁਰੂ ਜੀ ਆਖਦੇ ਹਨ–ਮੈਤਰੀ ਸਭਨਾਲ ਕਰੋ ਕਿਸੇ ਨਾਲ ਭੀ ਵੈਰ ਨਾ ਕਰੋ, ਕਿਉਂ ਜੋ ਘਟ ਘਟ ਅੰਦਰ ਵਾਹਿਗੁਰੂ ਵਿਆਪਕ ਹੈ, ਵਾਸਦੇਵ ਪ੍ਰਮੇਸਰ ਜਲਾਂ ਵਿਚ ਤੇ ਥਲਾਂ ਵਿਚ ਰਮਿਆ ਹੂਆ ਹੈ. ਸਰਬ ਨਾਲ ਮਿਤ੍ਰਤਾ ਰਖੋ ।ਮੁਹੱਬਤ ਕਰੋ–'ਮਨ ਅਪੁਨੇ ਤੇ ਬੁਰਾ ਮਿਟਾਨਾ । ਪੇਖੈ ਸਗਲ ਸ੍ਰਿਸਟਿ ਸਾਜਨਾ '। ਇਤਆਦਿਕ ਗਿਆਨ ਦੇ ਸਾਧਨ ਵਾਸਤੇ ਵਾਕ ਹਨ ਗੁਰੂ ਜੀ ਦੇ।

੧੨੯੯–੧੬ ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥

## (੩੧) ਅਰਥ ਸਾਧਨ ਪ੍ਰਮਾਣ

ਸਾਰਿਆਂ ਜੀਵਾਂ ਵਿਚ ਇਕੋ ਵਾਹਿਗੁਰੂ ਬਿਆਪਕ ਹੂਆ ਹੈ, ਦੇਖ ਦੇਖਕੇ ਖ਼ੁਸ਼ ਹੋਵੋ, ਅਨੰਦ ਕਰੋ, ਖਿੜੋ ਦੂਸਰੇ ਨੂੰ ਦੇਖ ਦੇਖਕੇ। ਇਤਿ ਮੁਦਤਾ ਸਾਧਨ ਗੁਰਵਾਕ ਅਨੁਸਾਰ ।

੧੩੬–੧ ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥ ਜਿਸਨੋ ਦੇਵੈ

ਦਇਆ ਕਰਿ ਸੋਈ ਪੁਰਖੁ ਸੁਜਾਨੁ ॥

## (੩੨)ਅਰਥ ਸਾਧਨ ਪ੍ਰਮਾਣ

ਅਠਾਹਠਾਂ ਤੀਰਥਾਂ ਦੇ ਪੁੰਨਾਂ ਦਾ ਫਲ ਹੈ,ਜੀਵਾਂ ਉਪਰ ਦਇਆ ਕਰਨੇ ਸੇ। ਉਹ ਦਇਆ ਵਾਹਿਗੁਰੂ ਨੂੰ ਪ੍ਰਵਾਣ ਹੈ, ਜਿਸਨੂੰ ਓਹ ਕਿਰਪਾ ਕਰਕੇ ਦੇਵੇ। ਓਹੀ ਚਤਰ ਪੁਰਖ ਹੈ। ਇਹੋ ਕਰਣਾ ਸਾਧਨ ਹੈ। ਗੁਰੂ ਜੀ ਦੇ ਆਖਨ ਅਨੁਸਾਰ

੧੨੫੩-੯ ਛਾਡਿ ਮਨ ਹਰਿ ਬਿਮੁਖਨ ਕੋ ਸੰਗ ॥

ਪੁਨਾ-ਹਰਿ ਕੇ ਸੰਗ ਬਸਹਿ ਹਰਿਲੋਕ॥

## (੩੩)ਅਰਥ ਸਾਧਨ ਪ੍ਰਮਾਣ

ਭਗਤ ਜੀ ਆਖਦੇ ਹਨ, ਹੇ ਮਨਾ ! ਤੂੰ ਮਨਮੁਖਾਂ ਦਾ ਸੰਗ ਛੋੜ ਦੇਹ ਵਾਹਿਗੂਰੂ ਤੋਂ ਬੇਮੁਖਾਂ ਦਾ ਨਾਮ ਬਿਮੁਖਨ ਹੈ ਹਰੀ ਵਾਹਿਗੂਰੂ ਦੇ ਲੋਕ ਵਾਹਿਗੂਰੂ ਦੇ ਸੰਗ ਵਸਦੇ ਹਨ।

੧੩੬੯- ਸਲੋਕ ਕਬੀਰ ॥

ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥ ਹੋਨਹਾਰੁ ਸੋ ਹੋਇ ਹੈ ਸਾਕਤ ਸੰਗਿ ਨ ਜਾਉ ॥ ੯੯ ॥

## (੩੪)ਅਰਥ ਸਾਧਨ ਪ੍ਰਮਾਣ

ਭਗਤ ਜੀ ਕਥਨ ਕਰਦੇ ਹਨ, ਹੇ ਹਰੀ ਭਗਤੋ ! ਸਾਧੂਆਂ ਦੀ ਸੰਗਤ ਕਰੋ, ਸੰਤਾਂ ਦੇ ਲੰਗਰ ਵਿਚੋਂ ਭਾਵੇਂ ਜੌਆਂਦੀ ਭੂਸੀ ਸੂਹੜੀ ਮਿਲੇ ਬੂਰਾ ਹੀ ਭਾਵੇਂ ਹੋਵੇ ਛਾਣਆਟੇ ਦਾ ਉਹੀ ਖਾਕੇ ਨਿਰਬਾਹੁ ਕਰੋ, ਭੁਖ ਦੀ ਨਿਵਿਰਤੀ ਕਰੋ, ਠੰਢਾ ਪਾਣੀ ਪੀ ਲਵੋ, ਤ੍ਰਿਖਾ ਹਟ ਜਾਵੇਗੀ ਜੋ ਹੋਣੀ ਹੈ ਸੋ ਹੋਵੇ ਪਈ, ਸਾਕਤ ਦੁਸ਼ਟਾਂ ਦਾ ਸੰਗ ਨਾ ਕਰੋ ਉਨਾਂ ਦੀ ਸੰਗਤ ਵਾਸਤੇ ਕਿਤੇ ਨਾ ਜਾਓ। ਸਾਕਤ ਬਹੁਤੇ ਹਨ ਗੁਰਮੁਖ ਥੋੜੇ ਹਨ, ਸਮਝੋ ਜਿਥੇ ਬਹੁਤੇ ਆਦਮੀ ਸੈਂਕੜੇ ਹਜਾਰਾਂ ਬੈਠਦੇ ਹਨ ਓਥੇ ਹੀ ਸਾਕਤ ਵਧੇਰੇ ਹਨ । ਜਿਥੇ ਕੋਈ ਬੁਧੀਮਾਨ ਹੈਨ, ਓਥੇ ਥੋੜੇ ਹਨ। ਉਥੇ ਜਾਓ ਉਥੇ ਨਾ ਜਾਓ ਜੈਸੇ 'ਕਾਮ ਕ੍ਰੋਧ ਸੰਗਤਿ ਦੁਰਜਨ ਕੀ ਤਾਂਤੇ ਅਹਿਨਿਸਿ ਭਾਗਉ'। ਨੱਸੋ ਕੁਸੰਗਤ ਸੇ, ਦੌੜੋ ਛੇਤੀ ਕਰੋ ਕੁਛ ਦਾਗ ਹੀ ਲਗੇਗਾ। ਕਾਲਿਆਂ ਦੀ ਸੰਗਤ ਸੇ ਇਹੀ ਅਪੇਖਜਾ ਸਾਧਨ ਹੈ। ਸ੍ਰੀ ਗੁਰੂ ਬਾਣੀ ਵਿਚ ਬਿਅੰਤ ਸਾਧਨ ਹਨ ਰਾਮ ਦੀ ਪ੍ਰਾਪਤੀ ਵਾਸਤੇ । ਅਸੀਂ ਅਲ਼ਪ ੨ ਦ੍ਰਿਸ਼ਟਾਂਤ ਦਿੱਤੇ ਹਨ । ਗ੍ਰੰਥ ਵਧਨ ਸੇ ਅਤਿ ਡਰਉ। ਬੈਰਾਗ ੧ ਬਿਬੇਕ ੨ਖਟ ਸੰਪਤੀ ੩ ਮੋਖ ਇਛਾ ੪ ਸ੍ਰਵਨ੧ ਮਨਨ੨ ਨਿਧਯਾਸਨ ੩ ਸਾਖਯਾਤ ੪ । ਇਹ ਬਹਿਰੰਗ ਤੇ ਅੰਤ ਰੰਗ ਹਨ ਸਤ ੧ ਸੰਤੋਖ ੨ ਦਇਆ ੩ ਧਰਮ ੪ ਮੈਤ੍ਰੀ ੧ ਮੁਦਤਾ ੨ ਕਰੁਣਾ ੩ ਅਪੇਖਿਆ ੪ ਬਹਿਰੰਗ ਤੇ ਅੰਤਰੰਗ ਸਾਧਨ ਹਨ। ਇਤੀ।

ੴ ਸਤਿਗੁਰਪ੍ਰਸਾਦਿ ॥

-o-

# ਗੁਰਮੁਖ ਸੰਤ ਗੁਣ ਪ੍ਰਮਾਣ

ਤ੯੨--੧੩ ਆਸਾ ਮਹਲਾ ੫ ॥

ਆਠ ਪਹਰ ਨਿਕਟਿ ਕਰਿ ਜਾਨੈ ॥ ਪ੍ਰਭ ਕਾ ਕੀਆ ਮੀਠਾ ਮਾਨੈ ॥ ਏਕੁ ਨਾਮੁ ਸੰਤਨ ਆਧਾਰੁ ॥ ਹੋਇ ਰਹੇ ਸਭ ਕੀ ਪਗ ਛਾਰੁ ॥੧॥ ਸੰਤ ਰਹਤ ਸੁਨਹੁ ਮੇਰੇ ਭਾਈ ॥ ਉਆ ਕੀ ਮਹਿਮਾ ਕਥਨੁ ਨ ਜਾਈ ॥ ੧ ॥ ਰਹਾਉ ॥ ਵਰਤਣਿ ਜਾਕੈ ਕੇਵਲ ਨਾਮੁ ॥ ਅਨਦ ਰੂਪ ਕੀਰਤਨੁ ਬਿਸ੍ਰਾਮ ॥ ਮਿਤ੍ਰ ਸਤ੍ਰ ਜਾਕੈ ਏਕੁ ਸਮਾਨੈ ॥ ਪ੍ਰਭ ਅਪੁਨੇ ਬਿਨ ਅਵਰੁ ਨ ਜਾਨੈ ॥ ੨ ॥ ਕੋਟਿ ਕੋਟਿ ਅਘ ਕਾਟਨ ਹਾਰਾ ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥ ਸੂਰ ਬੀਰ ਬਚਨ ਕੇ ਬਲੀ ॥ ਕਉਲਾ ਬਪੁਰੀ ਸੰਤੀ ਛਲੀ

॥ ੩॥ ਤਾਕਾ ਸੰਗੁ ਬਾਛਹਿ ਸੁਰ ਦੇਵ॥ਅਮੋਘ ਦਰਸੁ ਸਫਲ ਜਾਕੀ ਸੇਵ॥ ਕਰ ਜੋੜਿ ਨਾਨਕੁ ਕਰੇ ਅਰਦਾਸਿ॥ ਮੋਹਿ ਸੰਤਹ ਟਹਲ ਦੀਜੈ ਗੁਣ ਤਾਸਿ॥ ੪ ॥

## (੧) ਅਰਥ ਸੰਤ ਗੁਣ ਪ੍ਰਮਾਣ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੂਪ ਸ੍ਰੀ ਗੁਰੂ ਅਰ-ਜਨ ਦੇਵ ਸਾਹਿਬ ਜੀ ਉਚਾਰਦੇ ਹਨ। ਆਪਣੀ ਰਸਨਾਂ ਸੇ ਪੂਰਨ ਸੰਤਾਂ ਭਗਤਾਂ ਗੁਰਮੁਖਾਂ ਸਾਧਾਂ ਫਕੀਰਾਂ ਜਨਾਂ ਪੰਡਤਾਂ ਆਦਿਕਾਂ ਦੇ ਗੁਣ ਵਾ ਸਿਫਤਾਂ ਵਾ ਧਾਰਨਾਂ ਵਾ ਨਿਯਮ ਵਾ ਸਾਧਨ ਰੀਤੀਆਂ ਆਦਿਕ ਜਿਨਾਂ ਨੂੰ ਪੂਰਨ ਬ੍ਰਹਮ ਦੀ ਪ੍ਰਾਪਤੀ ਹੋਈ ਹੁੰਦੀ ਹੈ ਉਨਾਂ ਵਿਚ ਇਹ ਸਿਫਤਾਂ ਹੁੰਦੀਆਂ ਹਨ। ਉਹਨਾਂ ਦੇ ਇਹ ਕਰਤਬ ਹੁੰਦੇ ਹਨ ਐਸੇ ੨ ਗੁਣਾਂ ਵਾਲੇ ਮਹਾਤਮਾ ਪੂਰਨ ਗੁਰੂ ਹੋ ਸਕਦੇ ਹਨ। ਅਸਲੀ ਗੁਰੂ ਇਹੋ ਹਨ ਗੁਰੂ ਸਾਹਿਬ ਜੀ ਨੇ ਪੂਰੀ ਕਸਵਟੀ ਉਚਾਰਨ ਕੀਤੀ ਹੈ। ਹੋਰ ਅਰਥ ਸਪਸ਼ਟ ਹੀ ਹੈ ਉਨਾਂ ਦੀ ਟਹਿਲ ਕਰਨੀ ਮੁਕਤੀ ਦਾ ਸਾਧਨ ਹੈ।

੪੯੧-੧੦ ਵਿਣੁ ਪਾਰਸੈ ਪੂਜ ਨ ਹੋਵਈ ਵਿਣੁ ਮਨ ਪਰਚੇ ਅਵਰਾ ਸਮਝਾਏ ॥ ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ ॥ ਪੁਨਾ-ਜਿਉ ਬੈਸੰਤਰੁ ਕਾਸਟ ਮਝਾਰ

# ਬਿਨੁ ਸੰਜਮ ਨਹੀ ਕਾਰਜ ਸਾਰ ॥

## ( ੨ ) ਅਰਥ ਸੰਤ ਗੁਣ ਪ੍ਰਮਾਣ

ਗੁਰੂ ਜੀ ਉਚਾਰਦੇ ਹਨ, ਸੱਚੇ ਪਾਰਸ ਤੋਂ ਬਿਨਾਂ ਪੂਜਾ ਆਦਿਕ ਕੀਮਤ ਨਹੀਂ ਪੈਂਦੀ, ਤੈਸੇ ਹੀ ਆਪਣੇ ਮਨ ਨੂੰ ਪਰਚਾ ਨਹੀਂ ਹੈ ਤਾਂ ਹੋਰ ਕਿਸੇ ਦੇ ਮਨ ਨੂੰ ਕੀ ਦਸੇਗਾ, ਆਪ ਗੁਰੂ ਬਣ ਬੈਠਾ ਹੈ ਅਗਿਆਨੀ ਅੰਧਾ ਕਿਸਨੂੰ ਰਸਤੇ ਪਾਵੇਗਾ ਇਹ ਉਲਾਂਭੇ ਗੁਰੂ ਜੀ ਮੂਰਖਾਂ ਨੂੰ ਦਿੰਦੇ ਹਨ ਜਿਨਾਂ ਨੂੰ ਸਰੂਪ ਦੀ ਲਖਤਾ ਨਹੀਂ ਹੈ । ਐਸੇ ਹੀ ਗੁਰੂ ਬਣ ਬੈਠੇ ਹਨ ਜੈਸੇ ਅਗਨ ਲਕੜਾਂ ਵਿਚ ਰਹਿੰਦੀ ਹੈ ਪ੍ਰਕਾਸ਼ ਰੂਪ ਨਹੀਂ ਹੈ ਹਨੇਰਾ ਜਿਉਂ ਕਾ ਤਿਉਂ ਹੀ ਬਣਿਆਂ ਰਹਿੰਦਾ ਹੈ, ਅਗ ਦੇ ਹੁੰਦਿਆਂ ਭੀ ਬਿਨਾਂ ਪ੍ਰਯਤਨ ਸੇ ਹਨੇਰੇ ਆਦਿਕ ਦਾ ਨਾਸ ਨਹੀਂ ਕਰਦੀ, ਰੋਟੀ ਆਦਿਕ ਕਾਰਜ ਨਹੀਂ ਕਰਦੀ, ਤੈਸੇ ਹੀ ਬ੍ਰਹਮ ਬਿਆਪਕ ਸਮਾਨ ਕਿਸੇ ਅਗਿਆਨ ਆਦਿਕਾਂ ਦਾ ਵਿਰੋਧੀ ਨਹੀਂ ਹੈ ਵਿਸ਼ੇਸ਼ ਅਗਨੀ ਦੀਪ ਮੇ ਪ੍ਰਕਾਸ਼ ਰੂਪ ਹੈ ਹਨੇਰੇ ਦਾ ਵਿਰੋਧੀ ਹੈ ਤੈਸੇ ਹੀ ਵਾਹਿਗੁਰੂ ਅਕਾਲ ਪੁਰਖ ਬ੍ਰਹਮ ਬਿਆਪਕ ਰੂਪ ਸੇ ਗੁਰੂ ਨਹੀਂ ਹੈ ਕਿਸੇ ਮਹਾਤਮਾਂ ਗੁਰਮੁਖਾਂ ਆਦਿਕਾਂ ਵਿਚ ਪਰਕਾਸ਼ ਹੋਯਾ ਹੂਆ ਹੈ ਅਸਲੀ ਗੁਰੂ ਰੂਪ ਹੈ ਜਿਸ ਜਿਸ ਸੰਤ ਸਾਧੂ ਜਨ ਆਦਿਕ ਵਿਚ ਪਰਕਾਸ਼ ਹੈ ਓਹੀ ਅਸਲੀ ਗੁਰੂ ਹੈ ਗਿਆਨੀ ਸੰਤ ਜਾਂ ਗੁਰਮੁਖ ਆਦਿਕ ਕੋਈ ਭੀ ਹੋਵੇ। ਹੋਵੇ ਪੁਰਸ਼ ਆਦਮੀ ਜਿਹਬਾ ਕੰਨਾਂ ਆਦਿਕਾਂ ਵਾਲਾ ਜੇਹੜਾ ਉੱਤਰ ਆਦਿਕ ਸ਼ੰਕਾ ਨਿਵਿਰਤ ਕਰ ਸੱਕੇ,

ਪੁਜ਼ੀਸ਼ਨ ਭਾਵੇਂ ਕੋਈ ਹੋਵੇ ਬਸਤਰ ਕੱਪੜੇ ਪਹਿਰਾਵਾ ਰੰਗ ਕੋਈ ਹੋਵੇ ਭਗਵੇ ਲਾਲ ਪੀਲੇ ਬਸੰਤੀ ਕਾਲੇ ਚਿੱਟੇ ਨੀਲੇ ਮਜੀਠੀ ਆਦਿਕ, ਅਥਵਾ ਨੰਗਾ ਹੋਵੇ ਜਾਂ ਦਿਗੰਬਰ ਭੀ ਹੋਵੇ, ਹੋਵੇ ਆਤਮਾ ਦਾ ਮੇਲੀ ਗਿਆਨੀ ਸਰੂਪ ਦਾ, ਘਰ ਬਾਰੀ ਜੰਗਲੀ ਜਾਂ ਗ੍ਰਿਹੀ ਕੋਈ ਭੀ, ਐਤਰਾ ਵਾ ਸੌਤਰਾ, ਅੰਧਾ ਵਾ ਕਾਣਾ ਬੋਲਾ, ਕੋਈ ਹੋਵੇ, ਮੈਲਾ ਕੁਚੈਲਾ ਪਰ ਆਤਮਾ ਦਾ ਬੋਧੀ ਹੋਵੇ, ਜ਼ਰੂਰ। ਬ੍ਰਹਮ ਨੂੰ ਪਛਾਣ ਲੀਤਾ ਹੋਵੇ। ਬ੍ਰਹਮ ਸ੍ਰੋਤ੍ਰੀ, ਬ੍ਰਹਮ ਨੇਸ਼ਟੀ ਐਸੇ ਗੁਰੂ ਸੇ ਉਪਦੇਸ਼ ਲੈਣੇ ਸੇ ਆਤਮ ਗਿਆਨ ਹੋ ਜਾਂਦਾ ਹੈ। ਜੇ ਅਭਿਆਸ ਕਰੇ, ਗੁਰੂ ਦੇ ਸ਼ਬਦ ਮੰਤਰ ਦਾ, ਸਿਖ ਸੇਵਕ ਚੇਲਾ ਆਦਿਕ, ਅਸਲੀ ਗੁਰੂ ਸੇ ਤਾਂ ਸਿਖ ਭੀ ਅਸਲੀ ਗੁਰੂ ਬਣ ਜਾਂਦਾ ਹੈ।

**ਵਰਤ--੧੭-- ਜੋ ਨਰੁ ਦੁਖ ਮੈ ਦੁਖੁ ਨਹੀਮਾਨੈ ॥ ਸੁਖ ਸਨੇਹੁ ਅਰੁ ਭੈ ਨਹੀ ਜਾਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥ ਨਹ ਨਿੰਦਿਆ ਨਹ ਉਸਤਤਿ ਜਾਕੈ ਲੋਭੁ ਮੋਹੁ ਅਭਿਮਾਨਾ ॥ ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥ ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥ ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ**

ਤਿਹ ਘਟਿ ਬ੍ਰਹਮੁ ਨਿਵਾਸਾ ॥੨॥ ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥ ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥ ੩ ॥

## ( ੩ ) ਅਰਥ ਸੰਤ ਗੁਣ ਪ੍ਰਮਾਣ

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੀ ਰਸਨਾਂ ਸੇ ਮਹਾਂ ਵਾਕ ਰੂਪੀ ਬਾਣੀ ਉਚਾਰਦੇ ਹਨ ਸਾਡੀਆਂ ਮੁਕਤੀਆਂ ਵਾਸਤੇ, ਗੁਰੂ ਦੀ ਪ੍ਰੀਖਯਾ ਵਾਸਤੇ ਇਹ ਸ਼ਬਦ ਉਚਾਰਿਆ ਹੈ, ਜਿਸ ਮਹਾਤਮਾਂ ਸੰਤਾਂ ਗੁਰਮੁਖਾਂ ਆਦਿਕਾਂ ਵਿਚ ਐਸੇਗੁਣਹੋਣ,ਉਸਦੇ ਘਟ(ਹਿਰਦੇ) ਵਿਚ ਪਾਰਬ੍ਰਹਮ ਦਾ ਨਿਵਾਸ ਹੁੰਦਾ ਹੈ,ਜਿਥੇ ਪਾਰਬ੍ਰਹਮ ਦਾ ਨਿਵਾਸ ਹੋਵੇ ਓਹ ਭੀ ਵਾਹਿਗੁਰੂ ਰੂਪ ਹੀ ਦਸਿਆ ਹੈ। ਗੁਰੂ ਜੀ ਨੇ, ਉਸ ਤੋਂ ਗੁਰੂ ਮੰਤ੍ਰ ਲੈਕੇ ਸਬਦ ਦੀ ਕਮਾਈ ਕਰੇ ਤਾਂ ਮੁਕਤਿ ਹੋ ਜਾਓਗੇ ਉਹ ਭਾਵੇਂ ਕੋਈ ਹੋਵੇ ਬ੍ਰਾਹਮਣ ਛਤ੍ਰੀ, ਬੈਸ, ਸੂਦਰ ਚੰਡਾਲ ਕੋਈ ਹੋਵੇ ਉਸ ਤੋਂ ਉਪਦੇਸ਼ ਲੈਕੇ ਤਰ ਜਾਈ ਦਾ ਹੈ, ਓਨਾਂ ਦੀਆਂ ਸੰਗਿਆਂ ਸਾਡੇ ਮੁਲਕ ਵਿਚ ਇਹ ਹੁੰਦੀਆਂ ਹਨ ਸੰਤ, ਸਾਧੂ, ਗੁਰਮੁਖ ਗਿਆਨੀ ਭਗਤ, ਫਕੀਰ, ਪੰਡਤ ਜਨ, ਦਾਨੇ, ਮਸਤਾਨੇ, ਆਦਿਕ ਸ਼ਕਲ ਭਾਵੇਂ ਕੋਈ ਹੋਵੇ ਪੁਜ਼ੀਸ਼ਨ ਕੋਈ ਹੋਵੇ, ਭੇਖ ਕੋਈ ਹੋਵੇ, ਰਹਿਤ ਮ੍ਰਿਯਾਦਾ ਸਚੀ ਹੋਵੇ ਇਹ ਗੁਣ ਹੋਵਨ ਤਾਂ ਉਹ ਪੂਰਨ ਗੁਰੂ ਹੈ ਉਸੇ ਨੂੰ ,ਗੁਰੂ ਜੀ ਨੇ ਅਸਲੀ ਗੁਰੂ

ਦਸਿਆ ਹੈ ॥

੯੧੩-੧੯ ਰਾਮਕਲੀ ਮਹਲਾ ੫ ॥

ਕਾਹੂ ਬਿਹਾਵੈ ਰੰਗ ਰਸ ਰੂਪ ॥ ਕਾਹੂ ਬਿਹਾਵੈ ਮਾਇ ਬਾਪ ਪੂਤ ॥ ਕਾਹੂ ਬਿਹਾਵੈ ਰਾਜ ਮਿਲਖ ਵਾਪਾਰਾ ॥ ਸੰਤ ਬਿਹਾਵੈ ਹਰਿ ਨਾਮ ਅਧਾਰਾ॥੧॥ ਰਚਨਾ ਸਾਚੁ ਬਨੀ ॥ ਸਭ ਕਾ ਏਕੁ ਧਨੀ॥੧॥ ਰਹਾਉ ॥ ਕਾਹੂ ਬਿਹਾਵੈ ਬੇਦ ਅਰੁ ਬਾਦਿ॥ ਕਾਹੂ ਬਿਹਾਵੈ ਰਸਨਾ ਸਾਦਿ ॥ ਕਾਹੂ ਬਿਹਾਵੈ ਲਪਟਿ ਸੰਗਿ ਨਾਰੀ ॥ ਸੰਤ ਰਚੇ ਕੇਵਲ ਨਾਮੁ ਮੁਰਾਰੀ ॥ ੨ ॥ ਕਾਹੂ ਬਿਹਾਵੈ ਖੇਲਤ ਜੂਆ ॥ ਕਾਹੂ ਬਿਹਾਵੈ ਅਮਲੀ ਹੂਆ ॥ ਕਾਹੂ ਬਿਹਾਵੈ ਪਰ ਦਰਬ ਚੁੋਰਾਏ ॥ ਹਰਿ ਜਨ ਬਿਹਾਵੈ ਨਾਮ ਧਿਆਏ ॥ ੩ ॥ ਕਾਹੂ ਬਿਹਾਵੈ ਜੋਗ ਤਪ ਪੂਜਾ ॥ ਕਾਹੂ ਰੋਗ ਸੋਗ ਭਰਮੀਜਾ ॥ ਕਾਹੂ ਪਵਨ ਧਾਰ ਜਾਤ ਬਿਹਾਏ ॥ ਸੰਤ ਬਿਹਾਵੈ ਕੀਰਤਨੁ ਗਾਏ ॥ ੪ ॥ ਕਾਹੂ ਬਿਹਾਵੈ ਦਿਨੁ ਰੈਨਿ ਚਾਲਤ ॥ ਕਾਹੂ ਬਿਹਾਵੈ ਸੋ ਪਿੜੁ ਮਾਲਤ॥

ਕਾਹੂ ਬਿਹਾਵੈ ਬਾਲ ਪੜ੍ਹਾਵਤ ॥ ਸੰਤ ਬਿਹਾਵੈ ਹਰਿ ਜਸੁ ਗਾਵਤ ॥ ੫ ॥ ਕਾਹੂ ਬਿਹਾਵੈ ਨਟ ਨਾਟਿਕ ਨਿਰਤੇ॥ ਕਾਹੂ ਬਿਹਾਵੈ ਜੀਆ ਇਹ ਹਿਰਤੇ ॥ ਕਾਹੂ ਬਿਹਾਵੈ ਰਾਜ ਮਹਿ ਡਰਤੇ ॥ ਸੰਤ ਬਿਹਾਵੈ ਹਰਿ ਜਸੁ ਕਰਤੇ ॥ ੬ ॥ ਕਾਹੂ ਬਿਹਾਵੈ ਮਤਾ ਮਸੂਰਤਿ ॥ ਕਾਹੂ ਬਿਹਾਵੈ ਸੇਵਾ ਜਰੂਰਤਿ ॥ ਕਾਹੂ ਬਿਹਾਵੈ ਸੋਧਤ ਜੀਵਤ ॥ ਸੰਤ ਬਿਹਾਵੈ ਹਰਿ ਰਸੁ ਪੀਵਤ ॥ ੭ ॥ ਜਿਤੁ ਕੋ ਲਾਇਆ ਤਿਤਹੀ ਲਗਾਨਾ॥ ਨਾ ਕੋ ਮੂੜੁ ਨਹੀ ਕੋ ਸਿਆਨਾ ॥ ਕਰਿ ਕਿਰਪਾ ਜਿਸੁ ਦੇਵੈ ਨਾਉ॥ ਨਾਨਕ ਤਾਕੈ ਬਲਿ ਬਲਿ ਜਾਉ ॥ ੮ ॥ ੩ ॥

## ( ੪ ) ਅਰਥ ਸੰਤ ਗੁਣ ਪ੍ਰਮਾਣ

ਸ੍ਰੀ ਗੁਰੂ ਅਰਜਨ ਦੇਵ ਜੀ ਆਖਦੇ ਹਨ ਇਸ ਸ਼ਬਦ ਵਿਚ ਦੁਨੀਆਂ ਦੇ ਜੀਵਾਂ ਦੇ ਗੁਣ ਕਰਤਬ ਭੀ ਦਸੇ ਹਨ, ਅਰ ਸੰਤਾਂ ਜਨਾਂ ਆਦਿਕਾਂ ਦੇ ਭੀ ਗੁਣ ਦਸੇ ਹਨ, ਐਸੇ ਗੁਣਾਂ ਵਾਲਿਆਂ ਸੰਤਾਂ ਦੇ ਗੁਰੂ ਜੀ ਆਖਦੇ ਹਨ ਕਿ ਬਲਿਹਾਰੇ ਜਾਈਏ ਵਾਰਨੇ ਜਾਈਏ, ਜਿਨਾ ਦਾ ਇਹੋ ਕੰਮ ਹੈ, ਵਾਹਿਗੁਰੂ ਦੀ ਭਗਤੀ ਕਰਨੀ ਤੇ ਨਾਮ ਜਪਣਾ, ਐਸੇ ਸੰਤ ਹੀ ਅਸਲੀ ਗੁਰੂ ਹਨ ਹੋਰ ਕੌਣ ਗੁਰੂ ਬਣ

ਸਕਦਾ ਹੈ, ਹਨ ਚੇਤਨ ਸਰੀਰ ਵਾਲੇ ਦੇਹ ਧਾਰੀ, ਹਨ ਵਿਰਲੇ ਜੇਹੜੇ ਠੀਕ ਹੋਵਨ ਉਨ੍ਹਾਂ ਨੂੰ ਗੁਰੂ ਧਾਰੋ–ਗੁਰੂ ਕੀਜੇ ਪਛਾਣਕੇ, ਪਾਣੀ ਪੀਜੇ ਛਾਣਕੇ ॥

## ੯੪੨–੪ ਪਉੜੀ ੩੬ ॥

ਗੁਰਮੁਖਿ ਨਾਮੁ ਦਾਨੁ ਇਸਨਾਨੁ ॥ ਗੁਰਮੁਖਿ ਲਾਗੈ ਸਹਜਿ ਧਿਆਨੁ ॥ ਗੁਰਮੁਖਿ ਪਾਵੈ ਦਰਗਹ ਮਾਨੁ ॥ ਗੁਰਮੁਖਿ ਭਉ ਭੰਜਨੁ ਪਰਧਾਨੁ ॥ ਗੁਰਮੁਖਿ ਕਰਣੀ ਕਾਰ ਕਰਾਇ ॥ ਨਾਨਕ ਗੁਰਮੁਖਿ ਮੇਲਿ ਮਿਲਾਇ ॥ ੩੬ ॥ ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ ॥ ਗੁਰਮੁਖਿ ਪਾਵੈ ਘਟ ਘਟਿ ਭੇਦ ॥ ਗੁਰਮੁਖਿ ਵੈਰ ਵਿਰੋਧ ਗਵਾਵੈ ॥ ਗੁਰਮੁਖਿ ਸਗਲੀ ਗਣਤ ਮਿਟਾਵੈ ॥ ਗੁਰਮੁਖਿ ਰਾਮ ਨਾਮ ਰੰਗਿ ਰਾਤਾ ॥ ਨਾਨਕ ਗੁਰਮੁਖਿ ਖਸਮੁ ਪਛਾਤਾ ॥ ੩੭ ॥

## (੫)ਅਰਬ ਸੰਤ ਗੁਣ ਪ੍ਰਮਾਣ

ਸ੍ਰੀ ਗੁਰੂ ਨਾਨਕ ਸਾਹਿਬ ਜੀ ਉਚਾਰਦੇ ਹਨ, ਗੁਰਮੁਖਾਂ ਸੰਤਾਂ ਦੇ ਗੁਣ ਤੇ ਮਰਯਾਦਾ ਤੇ ਰਹਿਤ ਬ੍ਰਿਤੀ ਦੀ। ਰਹਿਤ ਸਰੀਰ ਦੀ। ਮਨ ਦੀ ਰਹਿਤ ਸੱਚੀ ਹੁੰਦੀ ਹੈ, ਤਨ ਦੀ ਰਹਿਤ ਝੂਠੀ ਹੈ। ਜਿਥੇ ਲੇਖਾ ਮੰਗੀਐ ਉਥੇ ਦੇਹ ਜਾਤ ਨ

ਜਾਏ। ਓਏ ਛੁਟੈ ਸਚ ਕਮਾਏ। ਰਹਿਤ ਮ੍ਰਯਾਦਾ ਗੁਰੂ ਦੇ ਆਖਣ ਅਨੁਸਾਰ ਹੁੰਦੀ ਹੈ, ਜੈਸੇ 'ਗੁਰ ਕਹਿਆ ਸਾ ਕਾਰ ਕਮਾਵਹੁ'। ਪੂਰਾ ਗੁਰੂ ਸਚੀ ਰਹਤ ਹੀ ਦਸਦਾ ਹੈ ਮੰਤ੍ਰ ਆਦਿਕ ਓਦੋਂ ਦਿੰਦਾ ਹੈ, ਜਦੋਂ ਸੇਵਕ ਸਰਬ ਪ੍ਰਕਾਰ ਸੇ ਕਮਜ਼ੋਰ ਹੋ ਜਾਵੇ, ਹੰਕਾਰ ਸ਼ਕਤੀ, ਕਾਮ ਸ਼ਕਤੀ, ਆਦਿਕ ਮਿਟ ਜਾਵੇ। ਸੇਵਾ ਕਰਦੇ ੨ ਵਿਦਿਆ ਪੜ੍ਹਦੇ ੨ ਕਿਉਂ ਗੁਰਮੁਖ ਗੁਰੂ ਇਸ਼ਨਾਨ ਕਰਾਂਦਾ ਹੈ, ਤੀਰਥਾਂ ਆਦਿਕਾਂ ਦਾ। ਦਾਨ ਕਰਾਂਦਾ ਹੈ, ਕਿਰਤ ਆਦਿਕ ਦਾ, ਭਾਵ ਮੇਹਨਤ ਦੇ ਪਦਾਰਥ ਦਾ, ਨਾਮ ਜਪਾਂਦਾ ਹੈ ਵਾਹਿਗੁਰੂ ਦੇ ਰਾਮਨਾਮ ਆਦਿਕਾਂ ਦਾ। ਜੈਸੇ-ਮੰਤ੍ਰੰ ਰਾਮਨਾਮੰ। ਪੂਰਨ ਗੁਰਮੁਖ ਸੰਤ ਜਨ ਆਦਿਕ ਦੁਨੀਆਂ ਦੇ ਵੈਰ ਆਦਿਕ ਮਿਟਾ ਦਿੰਦੇ ਹਨ। ਰਾਮ ਨਾਮ ਦੇ ਰੰਗ ਵਿਚ ਰਤੇ ਰਹਿੰਦੇ ਹਨ, ਸ੍ਰੀ ਗੁਰੂ ਜੀ ਆਖਦੇ ਹਨ, ਖਸਮ ਵਾਹਿਗੁਰੂ ਪਰਮੇਸ਼ਰ ਪਾਰਬ੍ਰਹਮ ਪਛਾਣ ਲਿਆ ਹੈ ਉਹੀ ਅਸਲੀ ਗੁਰੂ ਹੈ ਜਿਸਨੇ ਆਪਣਾ ਆਪ ਬ੍ਰਹਮ ਪਛਾਣ ਲਿਆ ਹੈ। ਐਸੇ ੨ ਪ੍ਰਮਾਣ ਗੁਰਬਾਣੀ ਵਿਚ ਬਿਅੰਤ ਹਨ, ਅਸੀ ਕੁਲ ੫ ਪੰਜ ਸ਼ਬਦ ਹੀ ਪ੍ਰਮਾਣ ਵਾਸਤੇ ਪੇਸ਼ ਕੀਤੇ ਹਨ, ਅਰਥ ਭੀ ਮਮੂਲੀ ਦਸਿਆ ਹੈ। ਦੋਹਰਾ ॥ ਟਹਿਲ ਕਰੀ ਗੁਰ ਬ੍ਰਹਮ ਹੈ ਜਾਮੈ ਭੇਦ ਨ ਕੋਇ। ਪ੍ਰਗਟ ਹੋਇ ਜਿਸ ਗਾਤਿ ਮਹਿ ਪ੍ਰਤਖ ਗੁਰੂ ਹੈ ਸੋਇ॥ ੧॥

**੭੫੫-੯ ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ॥ ਓਇ ਅੰਮ੍ਰਿਤ ਭਰੇ**

ਭਰਪੂਰ ਹਹਿ ਓਨਾ ਤਿਲੁ ਨ ਤਮਾਇ ॥੯॥

## ( ੬ ) ਅਰਥ ਸੰਤ ਗੁਣ ਪ੍ਰਮਾਣ

ਸ੍ਰੀ ਗੁਰੂ ਜੀ ਉਚਾਰਦੇ ਹਨ ਮਹਾਂ ਪੁਰਖ ਸਾਡੇ ਦੇਸ ਵਿਚ ਹਿੰਦੀ, ਭਾਖਾ, ਪੰਜਾਬੀ, ਸੰਸਕ੍ਰਿਤ ਆਦਿਕ ਵਿਦਿਆ ਵਿਚ ਪ੍ਰਮੇਸਰ ਦੇ ਜਪਣੇ ਵਾਲਿਆਂ ਨੂੰ ਇਤਿਆਦਿਕ ਨਾਮ ਸੇ ਪੁਕਾਰਦੇ ਹਨ, ਆਮ ਹਿੰਦੂ ਸਿੱਖ ਆਦਿਕ। ਮਹਾਂ ਪੁਰਖਾਂ ਦੇ ਭਿੰਨ ਭਿੰਨ ਨਾਮ ਅਨੇਕ ਪਰਕਾਰ ਦੇ ਹਨ, ਜੈਸੇ:–

ਅਵਤਾਰ ੧ ਮਹਾ ਪੁਰਖ ੨ ਬ੍ਰਹਮ ਗਿਆਨੀ ੩ ਗਿਆਨੀ ੪ ਭਗਤ ੫ ਸੰਤ ੬ ਸਾਧ ੭ ਸਾਧੂ ੮ ਜਨ ੯ ਪੰਡਤ ੧੦ ਬ੍ਰਾਹਮਣ ੧੧ ਰਿਖੀ ੧੨ ਮੁਨੀ ੧੩ ਪਰਮ ਹੰਸ ੧੪ ਜੋਗੀ ੧੫ ਪੀਰ ੧੬ ਆਲਮ ੧੭ ਫਿਲਾ-ਸਫਰ ੧੮ ਸਾਂਈ ੧੯ ਸਿਖੜਾ ੨੦ ਇਤਿਆਦਿਕ ਅਨੇਕ ਨਾਮ ਹਨ ਇਹ ਸੰਗਿਆ ਵਾਹਿਗੁਰੂ ਪ੍ਰਮੇਸ਼ਰ ਅੱਲਾ ਖੁਦਾ ਆਦਿਕ ਜਪਣ ਵਾਲਿਆਂ ਦੇ ਨਾਮ ਮੁਹਾਵਰਾ ਪੜ ਜਾਂਦਾ ਹੈ, ਇਨਾਂ ਤਤਵੇਤਿਆਂ ਦੇ ਕਥਨ ਬੋਲਨ ਕਿਸੇ ਪ੍ਰਥਾਇ ਹੀ ਹੁੰਦੇ ਹਨ, ਕਿਸੇ ਨੂੰ ਮੁਖ ਰਖਕੇ ਪ੍ਰਚਾਰ ਉਪਦੇਸ਼ ਕਰਦੇ ਹਨ, ਆਪਣੇ ਹਿਰਦੇ ਦਾ ਗਿਆਨ ਆਪਣੇ ਅਨੁਭਵ ਸੇ ਉਚਾਰਦੇ ਹਨ, ਉਹ ਆਪਣੇ ਅਨੰਦ ਰੂਪੀ ਬ੍ਰਹਮ ਗਿਆਨ ਸੇ ਅਮ੍ਰਿਤ ਨਾਲ ਭਰੇ ਹੋਏ ਹੁੰਦੇ ਹਨ। ਉਨਾਂ ਸਚਿਆਂ ਮਹਾਤਮਾਂ ਨੂੰ ਇਕ ਤਿਲ ਜਿਤਨੀ ਭੀ ਤਮਾਂ ਲਾਲਚ ਨਹੀਂ ਹੁੰਦੀ, ਮਸਤਾਨੇ, ਉਦਾਰਤਾ ਦੇ ਭਰੇ ਹੋਏ ਹੁੰਦੇ ਹਨ, ਜਾਂ ਅਤੀ ਨਰਮ ਜਾਂ ਅਤੀ ਗਰਮ ਜਾਂ ਕੌੜੇ

ਅਤੀ ਜਾਂ ਮਿਠੇ ਅਤੀ ਇਨਾਂ ਦੇ ਸੁਭਾਵ ਅਨੇਕ ਪ੍ਰਕਾਰ ਦੇ ਕਥਨ ਕੀਤੇ ਹਨ, ਨਿਹਚਾ ਭਰੋਸਾ ਕੇਵਲ ਆਪਣੇ ਸਰੂਪ ਪਰ ਹੀ ਰਖਦੇ ਹਨ, ਸਾਰਿਆਂ ਸੇ ਵਧਕੇ ਇਹ ਰੀਤੀ ਹੈ, 'ਸੰਤਾਂ ਕੀ ਇਹ ਰੀਤਿ ਨਿਰਾਲੀ। ਪਾਰਬ੍ਰਹਮ ਕਰਿ ਦੇਖਹਿ ਨਾਲੀ'। ਬੇ ਪਰਵਾਹ ਇਤਨੇ ਹੁੰਦੇ ਹਨ ਕਿ ਕਿਸੇ ਨੂੰ ਭੀ ਛੇਤੀ ਨਹੀਂ ਤਾਰਦੇ। ਪਰੀਖਿਆ ਜਰੂਰ ਕਰਦੇ ਹਨ ਵਾਹਿਗੁਰੂ ਬ੍ਰਹਮ ਦੀ ਪਰਾਪਤੀ ਦਾ ਗਿਆਨ ਜਰੂਰ ਹੁੰਦਾ ਹੈ ਉਹੀ ਅਸਲੀ ਗੁਰੂ ਹੁੰਦੇ ਹਨ॥

**੭੬੩—੧ ਜੇ ਦੀਸੈ ਗੁਰ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥ ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ॥ ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤਨ ਕਾਹੂ ਜਾਇ ਜੀਉ॥ ਇਹੁ ਮਨੁ ਤੈਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ॥**

## ( ੭ ) ਅਰਥ ਸੰਤ ਗੁਣ ਪ੍ਰਮਾਣ

ਸ੍ਰੀ ਗੁਰੂ ਜੀ ਦੱਸਦੇ ਹਨ ਸਿਖੜਾ ਸਤਿਗੁਰੂ ਪੂਰਨ ਗੁਰੂ ਜੀ ਦੀ ਸਿਖਿਆ ਦਿੱਤੀ ਹੋਈ ਸੇਵਕ ਨੂੰ ਦ੍ਰਿੜ ਹੋ ਜਾਵੇ ਅਭਿਆਸ ਕਰ ਕਰਕੇ ਉਹੀ ਸਿਖ ਫੇਰ ਸਿਖੜਾ ਗੁਰੂ ਬਣ ਜਾਂਦਾ ਹੈ, ਗੁਰੂ ਜੀ ਉਚਾਰਦੇ ਹਨ, ਉਸ ਪੂਰਨ ਸਿਖੜੇ ਦੇ ਚਰਨੀ ਪਵੇ, ਨਿੰਮ੍ਰਤਾ ਹੋਕੇ ਪੈਰੀਂ ਲਗੇ,

ਇਹ ਮਹਾਤਮਾਂ ਚਰਨੀ ਲਗਣੇ ਸੇ ਹੀ ਪ੍ਰਸੰਨ ਹੁੰਦੇ ਹਨ, ਫੇਰ ਓਹ ਪੁਛਦੇ ਹਨ ਕੀ ਮਨਸ਼ਾ ਹੈ ? ਆਖੋਮਨੋਰਥ ਕੀਹੈ? ਹੇ ਗੁਰ ਸਿਖੜੇ ਜੀ ਦ੍ਰਿੜ ਅਭਿਆਸੀ ਜੀ ਮੈਨੂੰ ਭੀ ਸੱਚਾ ਸੱਜਨ ਮਿਲਾ ਦੇਵੋ,ਓਹ ਉਪਦੇਸ਼ ਮੰਤ੍ਰ ਦੇਵਹੁ ਮੇਰਾ ਮਨ ਉਸ ਵਾਹਿਗੁਰੂ ਨੂੰ ਛੋਡਕੇ ਕਿਤੇ ਨਾ ਜਾਵੇ, ਇਹ ਮਨ ਭੀ ਤਨ ਭੀ ਆਪ ਨੂੰ ਹੀ ਦੇਵਾਂਗਾ, ਕਿਉਂ ਜੋ ਮੈਨੂੰ ਪਾਰਬ੍ਰਹਮ ਪ੍ਰਮੇਸ਼ਰ ਦਾ ਰਸਤਾ ਦਸੋ, ਮੈਂ ਸੰਸਾਰ ਰੂਪੀ ਜੰਗਲ ਬਣ ਵਿਚ ਭੁਲਾ ਫਿਰਦਾ ਹਾਂ ਚੌਰਾਸੀ ਲੱਖ ਜੂਨਾਂ ਵਿਚ ਜੰਮਦਾ ਮਰਦਾ ਹਾਂ, ਕਮਲਾ ਸ਼ੁਦਾਈ ਹੋਇਆ ਫਿਰਦਾ ਹਾਂ, ਜੈਸੇ 'ਭੂਲੇ ਸਿਖ ਗੁਰੂ ਸਮਝਾਏ । ਉਝੜਿ ਜਾਂਦੇ ਮਾਰਗਿ ਪਾਏ' । ਅਜ ਕਲ ਦੇ ਨਵੀਨ ਸਿਖ ਭੀ ਭੁਲੇ ਫਿਰਦੇ ਹਨ, ਪੂਰਨ ਗੁਰੂ ਪ੍ਰਤਖ ਨਹੀਂ ਧਾਰਦੇ, ਅਪ੍ਰਤਖ ਗੁਰੂਆਂ ਨੂੰ ਹੀ ਗੁਰੂ ਆਖ ਛਡਦੇ ਹਨ, ਉਨ੍ਹਾਂ ਦੇ ਸਬਦਾਂ ਦਾ ਖੋਜ ਨਹੀਂ ਕਰਦੇ ਜੇ ਅਸਲੀ ਗੁਰੂ ਤੋਂ ਪੜ੍ਹਨ ਤਾਂ ਹੀ ਖੋਜ ਹੋਵੇ ॥

ਅੱਜਕੱਲ ਆਮ ਲੋਕਾਂ ਨੇ ਪੜ੍ਹਨੇ ਪੜ੍ਹਾਨੇਵਾਲੇਨੌਕਰ ਰਖੇ ਹੋਏ ਹਨ, ਤਨਖਾਹਾਂ ਪੈਸੇ ਦੇਕੇ ਗ੍ਰੰਥੀ ਆਦਿਕ ਸੇਵਕ ਰੱਖੇ ਹੋਏ ਹਨ, ਭਲਾ ਦੱਸੋ ਖਾਂ ਕਦੇ ਨੌਕਰਾਂ ਚਾਕਰਾਂ ਮੇ ਭੀ ਗਿਆਨ ਹੋਏ ਹਨ, ਕਈ ਅਮੀਰ ਅਫਸਰ ਲੋਕ ਉਨਾਂ ਤੋਂ ਸਵੇਰੇ ਉਠਕੇ ਹੀ ਗੁਰੂਆਂਦੀਆਂ ਬਾਣੀਆਂ ਦੇ ਸ਼ਬਦ ਵਾਕ ਸੁਣਕੇ ਘਰਾਂ ਨੂੰ ਜਾਂਦੇ ਹਨ, ਉਹ ਭੀ ਉਨਾਂ ਦੇ ਬੂਟ ਸਾਫ ਆਦਿਕ ਸੇਵਾ ਕਰਦੇ ਫਿਰਦੇ ਹਨ; ਪੈਸਿਆਂ ਦੇ ਮਾਰੇ ਆਗਜਾ ਮੰਨਦੇ ਹਨ ਘਰ ਜਨਾਨੀਆਂ, ਮੁੰਡੇ, ਕੁੜੀਆਂ

ਉਡੀਕਦੇ ਹਨ, ਚਲੋ ਸ਼ੀਘ੍ਰ ਤੁਕ ਸੁਣਾਕੇ। ਕਈ ਗਿਆਨੀ ਕਥਾ ਭੀ ਕਰਦੇ ਹਨ, ਕਈ ਰਾਗ ਆਦਿਕ ਨਿਤ ਆਸਾ ਦੀਆਂ ਵਾਰਾਂ ਸੁਣਾਂਦੇ ਹਨ, ਅਰਥ ਭੀ ਕਰਦੇ ਹਨ ਐਹੋ ਜੇਹੇ ਪ੍ਰਚਾਰਕਾਂ ਤੇ ਅਗਿਆਨੀਆਂ ਦੇ ਵਾਕ ਗਿਆਨ ਦੇ ਸਾਧਕ ਨਹੀਂ ਹਨ, ਕਿਉਂਕਿ ਉਨਾਂ ਨੂੰ ਆਪ ਗਿਆਨ ਹੈ ਨਹੀਂ ਵਾਹਿਗੁਰੂ ਦਾ ਪ੍ਰਤੱਖ ਅਪ੍ਰੋਖ ਉਨਾਂ ਨੂੰ ਤਾਂ ਰਾਗ ਕਥਾ ਆਦਿਕ ਦਾ ਗਿਆਨ ਹੈ, ਆਪਣੀ ਉਪਜੀਵਕਾ ਵਾਸਤੇ ਨੌਕਰੀ ਪਾਠ ਪੂਜਾ ਕਰਦੇ ਹਨ, ਕਈ ਪਖੰਡੀ ਸੰਤਾਂ ਦੇ ਕਪੜੇ ਪਾਕੇ ਭੀ ਨੌਕਰੀਆਂ ਹੀ ਕਰਦੇ ਹਨ, ਭੇਖ ਤਾਂ ਹੈ ਬੱਗਾਂ ਵਾਲਾ ਨਿਗਾ ਮਛੀ ਰੂਪੀ ਮਾਇਆ ਵਿਚ ਹੈ, ਗੁਰੂਆਂ ਦੀ ਬਾਣੀਆਂ ਦੇ ਪ੍ਰਮਾਣ ਦਿੰਦੇ ਹਨ ਕਥਾ ਵਾਲੇ ਤੇ ਰਾਗੀ ਕੀਰਤਨ ਕਰਨ ਵਾਲੇ ਤੇ ਪ੍ਰਚਾਰਕ ਦੇਖਦੇ ਰਹਿੰਦੇ ਹਨ ਕਿ ਅਮਕਾ ਸਿਖ ਖੀਸੇ ਵਿਚ ਹਥ ਪਾਉਣ ਲਗਾ ਹੈ, ਰੋਜ਼ ਮਾਇਆ ਦੀਆਂ ਅਪੀਲਾਂ ਹੁੰਦੀਆਂ ਹਨ, ਜਾਂ ਮਤੇ ਪਾਸ ਹੁੰਦੇ ਹਨ, ਸਵਾਰਥਾਂ ਵਾਲੇ ਤੇ ਆਖਦੇ ਹਨ ਸਤਸੰਗਤ, ਸਤ ਦਾ ਤੇ ਨਾਮ ਭੀ ਨਹੀਂ ਜਾਣਦੇ, ਅਤੀਤ ਪ੍ਰਮੇਸਰ ਅਤੀਤਾਂ ਸੇ ਪ੍ਰਾਪਤ ਹੁੰਦਾ ਹੈ, ਮਾਇਆ ਅਤੀਤ ਬਿਰਲੇ ਹਨ ਐਸੇ ੨ ਗੁਣਾਂ ਵਾਲੇ ਹੀ ਅਸਲੀ ਗੁਰੂ ਹਨ।

ਦੋਹਰਾ॥

ਸੰਮਤ ਨਾਨਕ ਗੁਰਦੇਵ ਕੋ ਬੇਦ ਦੀਪ ਨਿਰਧਾਰਿ।
੪ ੭
ਸੀਤਲ ਸਸੀ ਸਮ ਜਾਣ ਲੌ ਹੋਇ ਗੁਰੂ ਅਵਤਾਰਿ।
੧ (੪੭੧)

੧੨ ੪੭–੬ ਪਉੜੀ ॥

ਨਾਮੁ ਸਲਾਹਨਿ ਨਾਮੁ ਮੰਨਿ ਅਸਥਿਰੁ ਜਗਿ ਸੋਈ ॥ ਹਿਰਦੈ ਹਰਿ ਹਰਿ ਚਿਤਵੈ ਦੂਜਾ ਨਹੀ ਕੋਈ ॥ ਰੋਮਿ ਰੋਮਿ ਹਰਿ ਉਚਰੈ ਖਿਨੁ ਖਿਨੁ ਹਰਿ ਸੋਈ ॥ ਗੁਰਮੁਖਿ ਜਨਮੁ ਸਕਾਰਥਾ ਨਿਰਮਲੁ ਮਲੁ ਖੋਈ ॥ ਨਾਨਕ ਜੀਵਦਾ ਪੁਰਖੁ ਧਿਆਇਆ ਅਮਰਾ ਪਦੁ ਹੋਈ ॥

## ( ੮ ) ਅਰਥ ਗੁਰਮੁਖ ਗੁਣ ਪ੍ਰਮਾਣ

ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਆਖਦੇ ਹਨ, ਜੇਹੜੇ ਗੁਰਮੁਖ ਮਹਾਤਮਾਂ ਨਾਮ ਦੀ ਹੀ ਮਹਿਮਾ ਕਰਦੇ ਹੈਨ, ਨਾਮ ਹੀ ਜਪਦੇ ਹਨ, ਨਾਮ ਹੀ ਮੰਨਦੇ ਹਨ, ਉਹੀ ਥਿਰ ਹਨ ਜਗਤ ਮੇਂ, ਦਿਲ ਵਿਚ ਭੀ ਵਾਹਿਗੁਰੂ ੨ ਚਿਤਵਦੇ ਹਨ ਦੂਜਾ ਜਾਣਦੇ ਹੀ ਨਹੀਂ ਹਨ, ਆਪਣੇ ਤਨੋ ਮਨੋ ਰੋਮ ਰੋਮ ਨਾਲ ਨਾਮ ਹੀ ਉਚਾਰਦੇ ਹਨ ਪਲ ੨ ਮੇਂ । ਉਨਾਂ ਦਾ ਜਨਮ ਸਫਲ ਹੈ, ਮਲ ਖੋ ਦਿਤੀ ਹੈ, ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਨਾਮ ਕਰਕੇ ਸ੍ਰੀਗੁਰੂ ਅਮਰਦਾਸ ਜੀ ਲਿਖਦੇ ਹਨ, ਜਿਨਾਂ ਨੇ ਜੀਉਂਦਾ ਪੁਰਖ ਆਦਮੀ ਸੰਤ ਗੁਰਮੁਖ ਆਦਿਕ ਧਿਆਇਆ ਹੈ, ਉਸ ਨੂੰ ਹੀ ਅਮਰ ਪਦਵੀ ਮਿਲਦੀ ਹੈ, ਚੇਤਨ ਜੀਂਵਦਾ ਪੁਰਖ ਉਹ ਹੈ ਜਿਸਦੇ

ਅੰਤਸ਼ਕਰਨ ਵਿਚੋਂ ਅਗਿਆਨ ਦਾ ਪੜਦਾ ਟੁਟ ਗਿਆ ਹੈ, ਵਾਹਿਗੁਰੂ ਦਾ ਪ੍ਰਕਾਸ਼ ਹੋਗਿਆ ਹੈ, ਹਿਰਦੇ ਵਿਚ।

## ਉਦਾਹਰਨ—



ਜੁਗਤੀ, ਸਮਾਨ, ਚੇਤਨ, ਅਕਰਤਾ ਹੈ, ਬਿਆਪਕ ਹੈ, ਨਿਰਲੇਪ ਹੈ, ਵਸ਼ੇਸ਼ ਚੇਤਨ, ਅੰਤਸ਼ਕਰਨ ਸੁਧ ਵਿਚ ਭਾਸ ਪੈਣੇ ਸੇ, ਚੇਤਨ ਬ੍ਰਹਮ ਦਾ, ਉਹੀ ਵਿਸ਼ੇਸ਼ ਹੈ, ਤੁਰਦਾ ਫਿਰਦਾ ਬੋਲਦਾ ਚਲਦਾ, ਬਚਨ ਕਰਦਾ, ਪੜ੍ਹਦਾ, ਵਿਚਾਰ ਕਰਦਾ ਉਪਦੇਸ਼ ਵਿੰਦਾ ਹੈ, ਜੈਸੇ ਸਾਮਾਨ ਬਿਜਲੀ ਕੁਛ ਨਹੀ ਕਰ ਸਕਦੀ ਵਸ਼ੇਸ਼ ਬਿਜਲੀ ਪ੍ਰਕਾਸ਼ ਕਰਦੀ ਹੈ ! ਚਕੀ ਮੋਟਰ ਰੇਲ ਕਾਰਖਾਨੇ ਚਲਾਂਦੀ ਹੈ। ਜੈਸੇ ਸਮਾਨ ਪੌਣ ਕੁਛ ਨਹੀਂ ਕਰਦੀ, ਵਿਸ਼ੇਸ਼ ਸਭੀ ਕੁਛ ਕਰਦੀ ਹੈ, ਵਾਜੇ, ਸੰਖ, ਵੀਣਾ, ਤੁਰਮ ਨਰਸਿੰਘੇ । ਪਖੇ ਦੁਆਰਾ ਗਰਮੀ ਮੁੜ੍ਹਕਾ ਸੁਕੌਂਦੀ ਹੈ ਗੁਰਮੁਖ ਦੁਆਰੇ ਸ਼ਬਦ ਉਚਰਦੀ ਹੈ ਆਦਿਕ। ਪਾਣੀ ਸਮਾਨ ਕੁਛ ਨਹੀਂ ਕਰਦਾ ਵਸ਼ੇਸ਼ ਸਭੀ ਕੁਛ ਕਰਦਾ ਹੈ, ਖੂਹ, ਬੌਲੀ, ਤਾਲ, ਸਟੀਮ ਹੋਕੇ ਰੇਲ ਆਦਿਕ ਦੇ ਕੰਮ ਕਰਦਾ ਹੈ, ਧਰਤੀ ਸਮਾਨ ਕੁਛ ਨਹੀਂ ਕਰਦੀ, ਵਿਸ਼ੇਸ਼ ਖੇਤੀ ਬਨਾਸਪਤੀ ਉਤਪਤ ਕਰਦੀ ਹੈ ਭਾਂਡੇ ਆਦਿਕ ਮਾਤਾ ਰੂਪ ਹੋਕੇ, ਜਲ ਰੂਪ ਪਿਤਾ ਹੋਕੇ ਕਾਰਜ ਕਰਦੇ ਹਨ, ਅਗਨੀ ਸਮਾਨ ਕੁਛ ਨਹੀਂ ਕਰਦੀ ਵਿਸ਼ੇਸ਼ ਕਰਦੀ ਹੈ, ਦੀਵੇ ਵਿਚ, ਮਸਾਲ ਵਿਚ, ਲੈਂਪ ਵਿਚ, ਇੰਜਨ ਵਿੱਚ, ਭੱਠੀ ਵਿਚ, ਅਹਿਰਣ ਵਿਚ, ਚੁਲੇ ਵਿਚ ਇਤ-

ਆਦਿਕ ਵਿਚ ਕਾਰਜ ਕਰਦੀ ਹੈ। ਅਕਾਸ਼ ਸਮਾਨ ਕੁਛ ਨਹੀਂ ਕਰਦਾ, ਵਸ਼ੇਸ਼ ਢੋਲ, ਜੋੜੀ, ਬੇੜੀ ਵਿਚ ਘੜੇ ਵਿਚ ਮਠ ਵਿਚ ਮੁਖ ਵਿਚ, ਕੰਨਾਂ ਵਿਚ ਇਤਆਦਿਕਾਂ ਵਿਚ ਕਾਰਜ ਕਰਦਾ ਹੈ ਤੈਸੇ ਹੀ ਜਿਥੇ ਇਹ ਪ੍ਰਗਟ ਹੋ ਜਾਣ ਚੇਤਨ ਦੇ ਪ੍ਰਯਤਨ ਸੇ ਉਥੇ ੨ ਕਰਦੇ ਹਨ, ਤੈਸੇ ਹੀ ਜਿਸ ਸਰੀਰ ਵਿਅਕਤੀ ਆਦਿਕ ਮੇਂ ਚੇਤਨ ਬ੍ਰਹਮ ਪ੍ਰਗਟ ਹੋ ਜਾਵੇ, ਪਰਮ ਅਭਿਆਸ ਜਤਨ ਸੇ ਓਹੀ ਗੁਰਮੁਖ, ਸੰਤ, ਸਾਧੂ ਆਦਿਕ ਉਪਦੇਸ਼ ਦੇਕੇ ਸਿਖ ਸੇਵਕ ਨੂੰ ਮੁਕਤ ਕਰ ਦਿੰਦਾ ਹੈ ਐਸੇ ਨਹੀਂ ਕਿ ਜੜ ਹੀ ਉਪਦੇਸ਼ ਦਾ ਕਾਰਨ ਹੋਵੇ। ਸਮਾਨ ਗਿਆਨ ਦਾ ਕਾਰਨ ਹੋ ਸਕਦਾ ਹੈ ਵਿਸ਼ੇਸ਼ ਗਿਆਨ ਦਾ ਕਾਰਨ ਵਿਸ਼ੇਸ਼ ਸੇ ਹੀ ਹੋਵੇਗਾ॥



ੴ ਸਤਿਗੁਰਪ੍ਰਸਾਦਿ ॥

—o—

# ਬ੍ਰਹਮ ਗੁਰੂ ਰੂਪ ਗੁਰ ਪ੍ਰਮਾਣ

## ੧੩੭—੧੬ ਸਲੋਕੁ ਮ: ੧

ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ॥ ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥ ੧ ॥

## ( ੧ ) ਅਰਥ ਗੁਰੂ ਬ੍ਰਹਮ ਪ੍ਰਮਾਣ

ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ, ਗੁਰੂ ਹੀ ਦਾਤਾ ਹੈ ਸਭ ਪਰਕਾਰ ਦੇ ਦਾਨ ਦਿੰਦਾ ਹੈ ਜੀਵਾਂ ਨੂੰ, ਫੇਰ ਕੈਸਾ ਗੁਰੂ ਹੈ ਸੀਤਲ ਹੈ ਬਰਫ ਦਾ ਘਰ ਹੈ, ਪ੍ਰਿਥੀ ਪਰ, ਉਪਰ, ਹੇਠਾਂ ਆਦਿਕ ਦਸਾਂ ਦਿਸਾਂ ਵਿਚ ਹੀ ਦੀਵਾ ਰੂਪ ਭਾਵ ਪਰਕਾਸ਼ ਰੂਪ ਹੋਕੇ ਰਵਿਆ ਹੂਆ ਹੈ ਅਮਰ ਪਦਾਰਥ ਹੈ ਕਦੇ ਭੀ ਮਰਦਾ ਤੇ ਕਿਤੇ ਜਾਂਦਾ ਔਂਦਾ ਨਹੀ ਹੈ, ਉਸ ਨਾਲ ਮਨ ਮੰਨ ਜਾਵੇ, ਤਾਂ ਇਹ ਜੀਵ ਸੁਖੀ ਹੋ

ਜਾਂਦਾ ਹੈ. ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਪਾਰਬ੍ਰਹਮ ਹੀ ਅਸਲੀ ਗੁਰੂ ਹੈ।

੭੧੦-੪ ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ ॥ ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ ॥ ੧ ॥

## ( ੨ ) ਅਰਥ ਗੁਰੂ ਬ੍ਰਹਮ ਪ੍ਰਮਾਣ

ਵਾਹਿਗੁਰੂ ਹੀ ਗੁਰੂ ਹੈ, ਗੋਪਾਲ ਹੀ ਗੁਰੂ ਹੈ, ਨਾਰਾਇਣ ਹੀ ਗੁਰੂ ਹੈ, ਦਇਆਲ ਹੀ ਗੁਰੂ ਹੈ, ਗੁਰੂ ਹੀ ਸਮਰਥ ਹੈ, ਪਾਪੀਆਂ ਨੂੰ ਉਧਾਰਨੇ ਵਾਲਾ ਹੀ ਗੁਰੂ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਆਖਦੇ ਹਨ।

੮੦੨-੯ ਬਿਲਾਵਲ ਮਹਲਾ ੫

ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ ॥ ਅਵਰ ਸਿਆਣਪਾ ਬਿਰ-ਥੀਆ ਪਿਆਰੇ ਰਾਖਨ ਕਉ ਤੁਮ ਏਕ ॥ ੧ ॥ ਰਹਾਉ ॥ ਸਤਿਗੁਰੁ ਪੂਰਾ ਜੇ ਮਿਲੈ ਪਿਆਰੇ ਸੋ ਜਨੁ ਹੋਤ ਨਿਹਾਲਾ ॥ ਗੁਰ ਕੀ ਸੇਵਾ ਸੋ ਕਰੇ ਪਿਆਰੇ ਜਿਸਨੋ ਹੋਇ

ਦਇਆਲਾ ॥ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ ॥ ਨਾਨਕ ਗੁਰੁ ਪਾਰ ਬ੍ਰਹਮੁ ਪਰਮੇਸਰ ਸਦਾ ਸਦਾ ਹਜੂਰੇ ॥ ੧ ॥

## ( ੩ ) ਅਰਥ ਗੁਰੂ ਬ੍ਰਹਮ ਪ੍ਰਮਾਣ

ਹੇ ਪਰਮੇਸਰ ਮੈਨੂੰ ਤੇਰਾ ਹੀ ਆਸਰਾ ਹੈ ਹੋਰ ਆਸਰੇ ਬਿਅਰਥ ਹਨ, ਆਪ ਹੀ ਰਖਣ ਹਾਰੇ ਹੋ, ਪੂਰਾ ਗੁਰੂ ਜੇ ਮਿਲ ਜਾਵੇ ਤਾਂ ਹੀ ਨਿਹਾਲ ਹੋਈਦਾ ਹੈ, ਜੇਹੜਾ ਗੁਰੂ ਦੀ ਸੇਵਾ ਕਰੇਗਾ, ਉਸੇ ਪਰ ਦਇਆ ਕਰੇਗਾ ਗੁਰੂ। ਗੁਰੂ ਦੀ ਮੂਰਤੀ ਹੀ ਸਫਲੀ ਹੈ, ਦੇਹ ਸਰੀਰ ਵਾਲੀ ਦੇਵ ਰੂਪ, ਸਾਰੀਆਂ ਕਲਾ ਨਾਲ ਭਰਪੂਰ ਹੈ, ਗੁਰੂ ਜੋ ਹੈ ਪਾਰਬ੍ਰਹਮ ਪਰਮੇਸ਼ਰ ਹੈ ਜੇਹੜਾ ਸਦਾ ਹੀ ਹਜ਼ੂਰ ਹੈ ਗੁਰੂ ਨਾਨਕ ਜੀ ਆਖਦੇ ਹਨ, ਪਾਰਬ੍ਰਹਮ ਪਰਮੇਸਰ ਵਾਹਿਗੁਰੂ ਹੀ ਪੂਰਨ ਗੁਰੂ ਹੈ, ਜਿਥੇ ਪ੍ਰਗਟ ਹੋਇਆ ਹੋਇਆਹੋਵੇ।

## ਉਦਾਹਰਨ—

ਜੈਸੇ ਸੂਰਜ ਪ੍ਰਗਟ ਹੋ ਜਾਵੇ ਤਾਂ ਹਨੇਰਾ ਹਟ ਜਾਂਦਾ ਹੈ, ਜਲ ਪਰਗਟ ਹੋ ਜਾਵੇ ਤਾਂ ਤ੍ਰਿਖਾ ਹਟ ਜਾਂਦੀ ਹੈ, ਬਿਜਲੀ ਪ੍ਰਗਟ ਹੋ ਜਾਵੇ ਤਾਂ ਅੰਧਕਾਰ ਹਟ ਜਾਂਦਾ ਹੈ ਅਗਨੀ ਪਰਗਟ ਹੋ ਜਾਵੇ ਤਾਂ ਸੀਤ ਤੇ ਅੰਧਕਾਰ ਹਟ ਜਾਂਦਾ ਹੈ ਤੈਸੇ ਹੀ ਪਰਗਟ ਬ੍ਰਹਮ ਗੁਰੂ ਹੈ ਵਿਅਕਤੀ ਵਿੱਚ ਭਾਵ ਕਿਸੇ ਚੇਤਨ ਸਰੀਰ ਵਿਚ ਐਸੇ ਨਹੀ ਹੈ ਕਿ ਗੁਪਤ ਹੀ ਗੁਰੂ ਹੈ ॥

## ੨੫੯-੧ ਸਲੋਕੁ ॥

ਪਤਿ ਰਾਖੀ ਗੁਰਿ ਪਾਰਬ੍ਰਹਮ ਤਜਿ ਪਰਪੰਚ ਮੋਹ ਬਿਕਾਰ ॥ ਨਾਨਕ ਸੋਊ ਅਰਾਧੀਐ ਅੰਤੁ ਨ ਪਾਰਾਵਾਰੁ ॥ ੧ ॥

## (੪) ਅਰਥ ਗੁਰੂ ਬ੍ਰਹਮ ਪ੍ਰਮਾਣ

ਸ੍ਰੀ ਗੁਰੂ ਅਰਜਨ ਦੇਵ ਜੀ ਉਚਾਰਦੇ ਹਨ ਪਤਿ ਇਜ਼ਤ ਰਖਦਾ ਹੈ ਗੁਰੂ ਪਾਰ ਬ੍ਰਹਮ ਪਰਮੇਸ਼ਰ ਪੂਰਨ ਗੁਰੂ ਵਾਹਿਗੁਰੂ ਹੀ ਹੈ, ਕਿਸੇ ਵਿਅਕਤੀ ਸਰੀਰ ਵਿਚ ਪ੍ਰਗਟ ਹੋਯਾ ਹੋਵੇ ਉਸਨੂੰ ਪ੍ਰਾਪਤ ਹੋਂਦਾ ਹੈ, ਜਿਸਨੇ ਪ੍ਰਪੰਚ ਝੂਠ ਤੇ ਵਿਕਾਰ ਤਿਆਗ ਦਿਤੇ ਹੋਣ ਮੋਹ ਰਾਜਾ ਦੇ ਸਹਿਤ ਹੀ ਕਾਮ ਕਰੋਧ ਲੋਭ ਹੰਕਾਰ ਆਦਿਕ । ਉਸ ਸਿਖ ਜਗਿਆਸੂ ਵਿਚ ਪਰਗਟ ਹੋ ਜਾਂਦਾ ਹੈ, ਵਾਹਿਗੁਰੂ ਉਹੀ ਅਸਲੀ ਗੁਰੂ ਹੈ।

## ਉਦਾਹਰਨ—

ਜੈਸੇ ਜਲ ਪਦ ਹੈ, ਜੈਸੇ ਅਗਨ ਪਦ ਹੈ, ਕੇਵਲ ਪਦ ਮੇਂ ਸ਼ਕਤੀ ਨਹੀਂ ਹੈ, ਜਲ ਪਰਵਾਹ ਮੇਂ ਸ਼ਕਤੀ ਹੈ ਅਗਨ ਪਰਜੁੱਲਤ ਮੇਂ ਸ਼ਕਤੀ ਹੈ । ਕਾਰਜ ਸਾਧਕ ਸੱਤਾ ਨਹੀਂ ਹੈ ਕੇਵਲ ਪਦ ਮੇਂ ਤੈਸੇ ਹੀ ਗੁਰੂ ਪਦ ਮੇਂ ਸੱਤਾ ਨਹੀਂ ਹੈ, ਗੁਰੂ ਸਰੀਰ ਸਹਿਤ ਸੱਤਾ ਹੈ, ਲਖਸ਼ ਤੇ ਵਾਚ ਦੋਵੇਂ ਮਿਲਕੇ ਕਾਰਜ ਸਿਧੀ ਕਰਦੇ ਹਨ, ਐਸੇ ਨਹੀਂ। ਕੇਵਲ ਚੇਤਨ ਸਮਾਨ ਰੂਪ ਸੇ ਗੁਰੂ ਨਹੀਂ ਹੈ। ਵਿਸ਼ੇਸ਼ ਰੂਪ ਸੇ ਗੁਰੂ

ਹੈ, ਵਿਸ਼ੇਸ਼ ਰੂਪ ਓਦੋਂ ਹੁੰਦਾ ਹੈ, ਜਦੋਂ ਸਰਗੁਣ ਰੂਪ ਧਾਰੇ। ਲਖਸ਼ ਰੂਪ ਓਦੋਂ ਹੁੰਦਾ ਹੈ ਜਦੋਂ ਨਿਰਗੁਣ ਰੂਪ ਹੋਵੇ ਉਪਦੇਸ਼ ਸੱਤਾ ਓਦੋਂ ਹੁੰਦੀ ਹੈ ਜਦੋਂ ਸਰੀਰ ਮੂਖ ਦੰਦ ਜਿਹਬਾ ਆਦਿਕ ਹੋਵਨ । ਜਦੋਂ ਭੀ ਕਿਸੇ ਸੰਤਾਂ ਭਗਤਾਂ ਆਦਿਕਾਂ ਨੂੰ ਤਾਰਿਆ ਹੈ, ਸਰੀਰ ਧਾਰਕੇ ਤਾਰਿਆ ਹੈ ਇਸੀ ਸੇ ਜਿਥੇ ਪਰਗਟ ਹੈ ਓਥੇ ਹੀ ਪੂਰਨ ਗੁਰੂ ਹੈ । ਉਸਦੀ ਪ੍ਰਾਪਤੀ ਤੋਂ ਬਿਨਾਂ ਜੋਹੜਾ ਗੁਰੂ ਬਣੇ ਓਹ ਝੂਠਾ ਕੱਚਾ ਗੁਰੂ ਹੈ। ਨਕਲੀ ਗੁਰੂ ਬਥੇਰੇ ਹਨ।

## ੮੬੪–੧੫ ਗੋਂਡ ਮਹਲਾ ੫ ॥

ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥ ਗੁਰੁ ਮੇਰਾ ਦੇਉ ਅਲਖ ਅਭੇਉ ॥ ਸਰਬ ਪੂਜ ਚਰਨ ਗੁਰ ਸੇਉ ॥ ੧ ॥ ਗੁਰ ਬਿਨੁ ਅਵਰੁ ਨਾਹੀ ਮੈ ਥਾਉ ॥ ਅਨਦਿਨੁ ਜਪਉ ਗੁਰੂ ਗੁਰ ਨਾਉ ॥ ੧ ॥ ਰਹਾਉ ॥ ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥ ਗੁਰੁ ਗੋਪਾਲੁ ਪੁਰਖੁ ਭਗਵਾਨੁ ॥ ਗੁਰ ਕੀ ਸਰਣਿ ਰਹਉ ਕਰ ਜੋਰਿ ॥ ਗੁਰੂ ਬਿਨਾ ਮੈ ਨਾਹੀ ਹੋਰੁ ॥ ੨ ॥ ਗੁਰੁ ਬੋਹਿਥੁ ਤਾਰੇ ਭਵ ਪਾਰਿ ॥ ਗੁਰ ਸੇਵਾ

ਜਮਤੇ ਛੁਟਕਾਰਿ ॥ ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ ॥ ਗੁਰ ਕੈ ਸੰਗਿ ਸਗਲ ਨਿਸਤਾਰਾ ॥ ੩ ॥ ਗੁਰੁ ਪੂਰਾ ਪਾਈਐ ਵਡਭਾਗੀ ॥ ਗੁਰ ਕੀ ਸੇਵਾ ਦੂਖੁ ਨ ਲਾਗੀ ॥ ਗੁਰ ਕਾ ਸਬਦੁ ਨ ਮੇਟੈ ਕੋਇ ॥ ਗੁਰੁ ਨਾਨਕੁ ਨਾਨਕੁ ਹਰਿ ਸੋਇ ॥ ੪ ॥

## (੫) ਅਰਥ ਗੁਰੂ ਬ੍ਰਹਮ ਪ੍ਰਮਾਣ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਉਚਾਰਦੇ ਹਨ, ਆਪਣੀ ਪਵਿਤਰ ਰਸਨਾਂ ਸੇ ਗੁਰੂ ਦੀ ਮਹਿਮਾ ਗੁਰੂ ਕੀ ਚੀਜ ਹੈ। ਗੁਰੂ ਪੂਰਨ ਬ੍ਰਹਮ ਪ੍ਰਮੇਸਰ ਅਕਾਲ ਪੁਰਖ ਹੈ, ਉਸਦੇ ਬਗੈਰ ਹੋਰ ਕੋਈ, ਭੀ ਗੁਰੂ ਨਹੀਂ ਹੈ, ਜਿਥੇ ਓਹ ਪ੍ਰਗਟ ਹੈ ਸਰੀਰ ਵਿਚ ਉਹੀ ਗੁਰੂ ਹੈ ਜੈਸੇ ਜਿਥੇ ਭੀ ਜਲ ਪਾਣੀ ਹੈ ਅਥਵਾ ਖੂਹ ਹੈ ਜਾਂ ਬੌਲੀ ਹੈ, ਜਾਂ ਤਾਲ ਹੈ, ਜਾਂ ਨਹਿਰ ਹੈ ਜਾਂ ਛਪੜ ਨਦੀ ਦਰਿਆਉ ਹੈ ਜਿਥੇ ਭੀ ਜਲ ਪਵਿਤਰ ਹੈ ਇਸਥਿਤ ਓਹੀ ਸਰੋਵਰ ਹੈ, ਓਹੀ ਜੀਵਾਂ ਦੀ ਤ੍ਰਿਖਾ ਨਿਵਿਰਤ ਕਰਦਾ ਹੈ, ਤੈਸੇ ਹੀ ਜਿਥੇ ਬ੍ਰਹਮ ਰੱਬ ਪ੍ਰਗਟ ਹੈ, ਓਥੇ ਹੀ ਪੂਰਨ ਗੁਰੂ ਰੂਪ ਹੈ, ਸਿਖਾਂ ਸੇਵਕਾਂ ਜਗਿਆ-ਸੂਆਂ ਦੀ ਮੁਕਤੀ ਕਰਦਾ ਹੈ, ਅਸੀਂ ਇਹ ਪ ਪ੍ਰਮਾਣ ਦਿਤੇ ਹਨ ਗੁਰੂਬਾਣੀ ਵਿਚ ਐਸੇ ੨ ਮਹਾਂਵਾਕ ਬਿਅੰਤ ਹਨ

ਵਿਚਾਰਨੇ ਚਾਹੀਏ ਗੁਰਬਾਣੀ ਅਥਾਹ ਹੈ ॥ ਇਤੀ ॥

## ੮੯੪–੪ ਮਹਿਮਾ ਨ ਜਾਨਹਿ ਬੇਦ॥

**ਬ੍ਰਹਮੇ ਨਹੀ ਜਾਨਹਿ ਭੇਦ ॥**
**ਅਵਤਾਰ ਨ ਜਾਨਹਿ ਅੰਤੁ ॥**
**ਪਰਮੇਸਰੁ ਪਾਰ ਬ੍ਰਹਮ ਬੇਅੰਤੁ ॥੧॥**

## ( ੬ ) ਸਿਧਾਂਤ ਪ੍ਰਮਾਣ

ਪੂਰਨ ਬ੍ਰਹਮ ਪ੍ਰਮੇਸਰ ਦੀ ਮਹਿਮਾ ਆਦਿਕ ਗੁਣਾਂ ਨੂੰ ਵੇਦ ੪ ਸ਼ਾਸਤਰ ੬ ਆਦਿਕ ਨਹੀਂ ਜਾਣਦੇ, ਕਿਉਂਕਿ ਇਹ ਗ੍ਰੰਥ ਪੁਸਤਕ ਆਦਿਕ ਜੜ ਰੂਪ ਹਨ, ਇਸ ਵਾਸਤੇ ਨਹੀਂ ਜਾਣ ਸਕਦੇ, ਹੱਛਾ ਬ੍ਰਹਮਾ ਤਾਂ ਚੇਤਨ ਹੈ, ਓਹ ਤਾਂ ਜਾਣਦਾ ਹੋਵੇਗਾ ? ਇਨਾਂ ਦਾ ਕਰਤਾ ਬ੍ਰਹਮਾ ਭੀ ਨਹੀਂ ਜਾਣ ਸਕਦਾ ਭੇਦ ਨੂੰ ਕਿਉਂ ਜੋ ਵਿਅਕਤੀ ਸੰਜੁਗਤ ਹੈ ਸਰੀਰ ਕਿਸੇ ਹਦ ਤਕ ਹੀ ਹੁੰਦਾ ਹੈ, ਵਿਅਕਤੀ ਬੇ ਹੱਦ ਨਹੀਂ ਹੈ, ਹੱਦ ਵਾਲੀ ਹੁੰਦੀ ਹੈ ਭਾਵ ਅੰਤ ਵਾਲੀ ਹੈ ਬਿਅੰਤ ਨਹੀਂ ਹੈ। ੨੪ ਅਵਤਾਰ ਆਦਿਕ ਜਾਣਦੇ ਹੋਣਗੇ ਅੰਤ ਨੂੰ ? ਅਵਤਾਰ ਨ ਜਾਨਹਿ ਅੰਤੁ। ਉਹ ਭੀ ਹੱਦ ਅੰਦਰ ਹਨ, ਵਿਅਕਤੀ ਸਹਿਤ ਹਨ, ਐਸੇ ਹੀ ਕਾਰਕ ਅਵਤਾਰ, ਗਿਆਨੀ, ਰਿਖੀ, ਆਦਿਕ ਹਨ, ਮਿਲੇ ਹੋਏ ਠੀਕ ਹਨ ਪਰ ਬਿਅੰਤ ਦਾ ਅੰਤ ਨਹੀਂ ਜਾਣਦੇ ਕਿਉਂ ਜੋ ਸਰੀਰ ਆਦਿਕ ਉਪਾਧੀ ਸਹਿਤ ਹਨ। ਘਟ ਆਦਿਕਾਂ ਦਾ ਅਕਾਰ ਹੈ, ਅਕਾਰ ਕਿਸੇ ਹੱਦ ਤਕ ਹੀ ਹੁੰਦਾ ਹੈ, ਘਟਾ

ਮਟਾ. ਮੇਘਾ ਆਦਿਕਾਂ ਦੀ ਹਦ ਹੈ ਜਿਤਨਾ ਕੁ ਅਕਾਰ ਹੈ ਉਤਨਾ ਕੁ ਹੀ ਉਸ ਵਿਚ ਅਕਾਸ਼ ਹੋਵੇਗਾ, ਤੈਸੇ ਹੀ ਜਿਸ ਅਵਤਾਰ, ਗਿਆਨੀ ਆਦਿਕ ਦੀ ਸਰੀਰ ਸਤਾ ਹੈ ਉਤਨੀ ਹੀ ਉਸ ਮੇਂ ਤਾਕਤ ਹੈ, ਜੈਸੇ ਬਿਜਲੀ ਦਾ ਆਂਡਾ (ਲਾਟੂ) ਜਿਤਨੀ ਤਾਕਤ ਦਾ ਹੈ ਉਤਨਾਂ ਹੀ ਪ੍ਰਕਾਸ਼ ਕਰੇਗਾ, ਪ੍ਰਕਾਸ਼ ਮੇਂ ਭੇਦ ਨਹੀਂ ਹੈ ਅਕਾਰ ਮੇਂ ਭੇਦ ਹੈ। ਰਵੀ, ਤਾਰੇ ਚੰਦ ਆਦਿਕਾਂ ਦਾ ਪ੍ਰਕਾਸ਼ ਲਖਾਂ ਹੀ ਕੋਹਾਂ ਤਕ ਹੈ ਖੋਦਕ ਟਟੈਨੇ ਦਾ ਅਲਪ ਹੈ ਓਹਨਾਂ ਦਾ ਦੀਰਘ ਹੈ, ਉਨ੍ਹਾਂ ਦੇ ਆਕਾਰ ਅਧਿਕ ਹਨ, ਤੈਸੇ ਹੀ ਕਈ ਗਿਆਨੀ ਸਾਧੂ ਰਿਖੀ ਆਦਿਕ ਇਕ ਇਕ ਨੂੰ ਗਿਆਨ ਦਾ ਪ੍ਰਚਾਰ ਕਰ ਸੱਕਦੇ ਹਨ, ਅਵਤਾਰ ਆਦਿਕ ਹਜਾਰਾਂ ਲਖਾਂ ਨੂੰ ਗਿਆਨ ਕਰ ਸਕਦੇ ਹਨ, ਜੈਸੇ ਨਲਕਾ ਥੋਹੜਿਆਂ ਨੂੰ ਜਲ ਪਿਲਾ ਸਕਦਾ ਹੈ, ਘੜਾ ਉਨਾਂ ਤੋਂ ਭੀ ਕਮਤੀਆਂ ਨੂੰ, ਖੂਹ ਦਰਿਆ ਅਧਿਕਾਂ ਨੂੰ ਪਿਲਾ ਸਕਦਾ ਹੈ, ਜਲ ਜਲ ਦਾ ਕੋਈ ਭੇਦ ਨਹੀਂ ਹੈ, ਅਕਾਰ ੨ ਦਾ ਭੇਦ ਹੈ ॥

ਜੈਸੇ ਕਿਸੇ ਨੇ ਆਖਿਆ ਕਿ ਸ੍ਰੀ ਰਾਮ ਚੰਦਰ ਜੀ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਬਿਅੰਤ ਤਾਕਤਾਂ ਵਾਲੇ ਹੋਏ ਹਨ, ਅਸੀ ਆਖਦੇ ਹਾਂ ਕਿ ਬਿਅੰਤ ਤਾਕਤ ਵਾਲੇ ਨਹੀਂ ਹੋਏ ਕਿਉਂਕਿ ਜੇ ਓਹਨਾਂ ਵਿੱਚ ਬੇਅੰਤ ਤਾਕਤ ਹੁੰਦੀ ਤਾਂ ਰਾਵਣ ਨੂੰ ਘਰ ਬੈਠੇ ਹੀ ਮਾਰ ਦਿੰਦੇ ਉਸਦੇ ਮਾਰਨੇ ਨੂੰ ਬਨੋਬਾਸ ਲੀਤਾ ਸਾਗਰ ਉਪਰ ਪੁਲ ਬੰਨ੍ਹਿਆਂ ਸੈਨਾ ਸੰਗ੍ਰਹ ਕੀਤੀ ਅਧਿਕ ਯਤਨਾਂ ਸੇ ਮਾਰਿਆ ਤਾਕਤ ਹਦ ਅੰਦਰ ਸੀ, ਤਾਕਤ ਅੰਤ ਵਾਲੀ ਸੀ। ਕ੍ਰਿਸ਼ਨ ਚੰਦ੍ਰ ਭੀ

ਐਸੇ ਹੀ ਸਨ. ਓਹ ਭੀ ਹਦ ਅੰਦਰ ਸਨ। ਔਰ ਗੁਰੂ ਨਾਨਕ ਦੇਵ ਜੀ ਭੀ ਐਸੇ ਹੀ ਹੱਦ ਅੰਦਰ ਤਾਕਤ ਵਾਲੇ ਸਨ ਬਿਅੰਤ ਤਾਕਤ ਨਹੀਂ ਸੀ। ਅੰਤ ਵਾਲੀ ਤਾਕਤ ਸੀ ਕਿਉਂਕਿ ਉਨਾ ਨੇ ਭੀ ਆਖਿਆ ਹੈ। ਧਰਤੀ ਹੋਰ ਪਰੈ ਹੋਰੁ ਹੋਰੁ। ਜੇ ਅੰਤ ਜਾਣਦੇ ਹੁੰਦੇ ਤਾਂ ਦਸ ਦਿੰਦੇ ਕਿਸੇ ਨੇ ੧੪ ਤੱਕ ਦੱਸੇ, ਕਿਸੇ ਨੇ ਲੱਖਾਂ ਤਕ ਦੱਸੇ ਹੱਦ ਠੀਕ ਹੋਈ, ਕੋਈ ਸੀਸ਼ਾ ਦੂਰਬੀਨ ਦਾ ੧ ਫੁਟ ਤਕ ਦਾ ਕੋਈ ੧੦ ਤੱਕ ਦਾ। ਕੋਈ ੧੦੦ ਤਕ ਦਾ। ਕੋਈ ੧੦੦੦ ਤਕ ਕੋਈ ੧੦੦੦੦ ਤਕ ਇਤਜਾਦਿਕ ਤਾਕਤਾਂ ਦਾ ਭੇਦ ਹੈ। ਸ੍ਰੀ ਗੁਰੂ ਨਾਨਕ ਸਾਹਿਬ ਦੀ ਤਾਕਤ ਲਖਾਂ ਨੂੰ ਉਪਦੇਸ਼ ਦੇਣ ਦੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀਦੀ ਭੀਤੈਸੇ ਹੀ ਸੀ। ਅਗੇ ਦਇਆ ਸਿੰਘ ਜੀ ਦੀ ਕਮਤੀ ਹਜਾਰਾਂ ਨੂੰ ਉਧਾਰਨੇ ਦੀ ਸੀ, ਅਗੇ ਹੋਰ ਕਮਤੀ ਹੁੰਦੀ ੨ ਇਕ ਇਕ ਤਕ ਰੈਹ ਗਈ ਹੈ ਇਹ ਤਾਕਤ (ਸ਼ਕਤੀ) ਸਬਦ ਦੀ ਕਮਾਈ ਆਦਿਕ ਤੇ ਜਪ ਤਪ ਆਦਿਕ ਸੇ ਵਧ ਘਟ ਹੈ ਪਰਮੇਸਰ ਪਾਰਬ੍ਰਹਮ ਬੇਅੰਤ ਵਾਹਿਗੁਰੂ ਅਕਾਲ ਪੁਰਖ ਸਰਬ ਸੇ ਪਰੇ ਹੈ ਬਿਅੰਤ ਹੈ ਅਗਾਧ ਹੈ। ਜਿਸ ਨੂੰ ਉਸ ਦਾ ਗਿਆਨ ਹੋ ਜਾਵੇ ਓਹ ਭੀ ਉਸੇ ਤੁਲ ਹੋ ਜਾਂਦਾ ਹੈ, ਉਸ ਵਿਚ ਮਿਲ ਕੇ ਉਸੇ ਦਾ ਰੂਪ ਹੋ ਜਾਂਦਾ ਹੈ, ਸਰੀਰ ਵਿਅਕਤੀ ਤਕ ਭਿੰਨ ਹੈ, ਫੇਰ ਅਭਿੰਨ ਹੋ ਜਾਂਦਾ ਹੈ, ਸਰੀਰ ਤਕ ਹੀ ਗੁਰੂ ਰੂਪ ਹੈ ਫੇਰ ਅਲੋਪ ਗੁਰੂ ਹੈ ਤਾਂਤੇ ਸਰੀਰ ਸਹਿਤ ਹੀ ਅਸਲੀ ਗੁਰੂ ਹੈ।

੧੩੭੨–੧੯ ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥ ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ ॥ ੧੫੯ ॥

## ( ੭ ) ਸਿਧਾਂਤ ਪ੍ਰਮਾਣ

ਸ੍ਰੀ ਮਾਨ ਭਗਤ ਕਬੀਰ ਜੀ ਗਿਆਨੀ ਪੂਰਨ ਆਪਣੀ ਰਸਨਾ ਸੇ ਉਚਾਰਦੇ ਹਨ, ਕਿਸੇ ਬਿਲੋੜੇ ਅਸਰਧਾ ਵਾਲੇ ਨੂੰ ਪੂਰਨ ਸਚਾ ਗੁਰੂ ਭੀ ਮਿਲ ਜਾਵੇ ਤਾਂ ਕੀ ਲਾਭ ਹੈ। ਯਦੀ ਸਿਖ ਸੇਵਕਾਂ ਮੇਂ ਭੁਲਾਂ ਚੂਕਾਂ ਔਗੁਣ ਹਨ,ਉਨ੍ਹਾਂ ਅੰਨਿਆਂ ਮੂਰਖਾਂ ਨੂੰ ਤਾਂ ਪੂਰਨਗੁਰਾਂ ਦੀਸਿਖਿਆ ਇਕ ਭੀ ਨਹੀਂ ਲਗਦੀ ਜੈਸੇ ਫੋਕੇ ਪੋਲੇ ਬੰਝ ਵਿਚ ਫੂਕ ਮਾਰੀ ਜਾਏ ਤਾਂ ਕੀ ਰਾਗ ਧੁਨ ਸ਼ਬਦ ਸੁੰਦਰ ਬਾਜ ਨਿਕਲੇ ਗੀ ਨਹੀਂ। ਚਤਰ ਕਾਰੀਗਰ ਬਾਂਸ ਵਿਚ ਤਰੀਕੇ ਨਾਲ ਛੇਕ ਕਢੇ, ਜੀਹਬੀ ਲਾਵੇ ਤਾਂ ਸਿਆਣਾ ਆਦਮੀ ਰਾਗ ਬਜਾ ਕਢ ਸਕਦਾ ਹੈ ਜੈਸੇ ਕੋਈ ਕਾਰੀਗਰ ਤੋਪ ਬੰਦੂਕ ਪਸਤੌਲ ਤੀਰ ਕਮਾਣ ਗੋਲਾ ਰੇਲ ਮੋਟਰ ਹਵਾਈ ਜਹਾਜ਼ ਬੇੜਾ ਆਦਿਕ ਬਣਾਏ। ਚਲਾਣੇ ਵਾਲੇ ਖੇਵਟ ਆਦਿਕ ਅਨਜਾਣ ਹੋਣ ਮੂਰਖ ਕਿਸੇ ਤੋਂ ਅਕਲ ਤਰੀਕੇ ਨਾਂ ਸਿਖਣ ਤਾਂ ਕੈਸੇ ਚਲਾ ਸਕਦੇ ਹਨ, ਇਹ ਮਸ਼ੀਨਾਂ ਆਦਿ ਬਨਾਨੇ ਵਾਲਿਆਂ ਦਾ ਕੀ ਕਸੂਰ ਦੋਸ਼ ਹੈ, ਜੈਸੇ ਬੇਦ ੪ ਸ਼ਾਸਤਰ ੬ ਆਦਿਕ ਗ੍ਰੰਥ ਅਨੇਕ ਪਰਕਾਰ ਕੇ ਬਨਾਏ ਹਨ

ਪੜਨੇ ਵਾਲੇ ਮੂਰਖ ਹੋਣ ਨਾ ਪੜਨ ਕਿਸੇ ਉਸ-ਤਾਦ ਗੁਰੂ ਮਾਸਟਰ ਪੰਡਤ ਪਾਸੋਂ ਤਾਂ ਕੈਸੇ ਪੜ ਜਾਣਗੇ। ਪਹਿਲੀ ਜਮਾਤ ਤੋਂ ਲੈਕੇਸੋਲਵੀਂਤਕ ਪੁਸਤਕਲੈਕੇ ਰਖ ਛੱਡਣ ਅਲਮਾਰੀਆਂ ਵਿਚ ਬਿਨਾਂ ਪੜੇ ਪੜਾਏ ਗਿਆਨ ਕੈਸੇ ਹੋਵੇਗਾ ਤੈਸੇ ਹੀ ਪੂਰਨ ਅਵਤਾਰਾਂ ਨੇ ਤੇ ਪੂਰਨ ਗਿਆ-ਨੀਆਂ ਭਗਤਾਂ ਨੇ ਅਨੇਕ ਗ੍ਰੰਥ ਬਣਾਏ ਹਨ, ਕਿਸੇ ਪ੍ਰਤੱਖ ਗੁਰੂ ਉਸਤਾਦ ਤੋਂ ਬਿਨਾ ਕੈਸੇ ਗਿਆਨ ਮੁਕਤੀ ਪਾ ਸਕਦੇ ਹਨ। ਤਾਂਤੇ ਚੇਤਨ ਗੁਰੂ ਪ੍ਰਤਖ ਸਰੂਪ ਵਾਲਾ ਜ਼ਰੂਰ ਚਾਹੀਏ ਜੇਹੜਾ ਮੁਖ ਉਪਰ ਭੁਲਣੇ ਸੇ ਚੁਪੇੜਾਂ ਸੋਟੀਆਂ ਮਾਰਕੇ ਸਮਝਾਵੇ ਕੰਨ ਪੁੱਟੇ, ਸ਼ੰਕਾ ਦੂਰ ਕਰੇ। ਸਾਧਨ ਦਸੇ ਭਜਨ ਕਰਨੇ ਦੀ ਜੁਗਤੀ ਦਸੇ ਬਾਰੰਬਾਰ। ਜੁਗਤੀ ਤੋਂ ਬਿਨਾਂ ਤਾਂ ਰਸੈਣ ਭੀ ਨਹੀਂ ਬਣਦੀ, ਜੁਗਤੀ ਤੋਂ ਬਿਨਾਂ ਤਾਂ ਜਮੀਨ ਭੀ ਨਹੀਂ ਬੀਜ ਹੁੰਦੀ, ਭਾਵ ਅਸਥੂਲ ਕੰਮ ਨਹੀਂ ਹੋ ਸਕਦੇ ਸੂਖਮ ਬ੍ਰਹਮ ਕੈਸੇ ਪਛਾਣਿਆਂ ਜਾਵੇਗਾ ਸੂਖਮ ਮਨ ਕੈਸੇ ਰੁਕੇਗਾ। ਤਾਂਤੇ ਪੂਰਨ ਗਿਆਨੀ ਗੁਰੂ ਦੀ ਜ਼ਰੂਰ ਲੋੜ ਹੈ, ਪੂਰਨ ਬ੍ਰਹਮ ਦੀ ਪ੍ਰਾਪਤੀ ਵਾਲਾ ਹੀ ਪੂਰਨ ਗੁਰੂ ਹੈ॥

**੧੩੭੭-੧੨ ਢੂੰਢਤ ਡੋਲਹਿ ਅੰਧ ਗਤਿ ਅਰ ਚੀਨਸਿ ਨਾਹੀ ਸੰਤ॥ ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹ ਭਗਵੰਤ॥**

## ( ੯ ) ਸਿਧਾਂਤ ਪ੍ਰਮਾਣ

ਸ੍ਰੀ ਮਾਨ ਭਗਤ ਭਗਵਾਨ ਰੂਪ ਨਾਮਦੇਵ ਜੀ ਪਰਮ

ਗਿਆਨੀ ਬ੍ਰਹਮ ਗਿਆਨੀ ਆਪਣੀ ਰਸਨਾ ਸੇ ਉਚਾਰਦੇ ਹਨ ਅਪਣਾ ਨੇਹਚਾ ਆਪਣੀ ਬਾਣੀ ਵਿਚ ਦਸਦੇ ਹਨ ਢੂੰਡਦੇ ੨ ਡੋਲਦੇ ੨ ਅੰਨੀ ਗਤੀ ਰਫਤਾਰ ਹੋ ਗਈ ਹੈ, ਫੇਰ ਭੀ ਜਾਨਿਆਂ ਨਹੀਂ ਹੈ ਸੰਤਾਂ ਮਹਾਤਮਾਂ ਨੂੰ ਕਿ ਕਿਆ ਚੀਜ ਹਨ ਸੰਤ ਕਿਥੋਂ ਲਭਦੇ ਹਨ ਕੀ ਫਾਇਦਾ ਹੈ ਸੰਤਾਂਪਾਸੋਂ। ਹੰਕਾਰ ਨਾਲ ਅੰਧੇ ਹੋਏ ੨ ਫਿਰਦੇ ੨ ਥੱਕ ਗਏ ਹਨ, ਮੂਰਖ ਲੋਕ ਅਗਿਆਨੀ ਪਸੂ ਲੋਕ ਨਾਮਦੇਵ ਜੀ ਆਖਦੇ ਹਨ, ਕਿਉਂ ਪਾਈਏ ਕੈਸੇ ਮਿਲਣ ਭਗਤੀ ਤੋਂ ਬਿਨਾਂ ਭਗਤਾਂ ਸੰਤਾਂ ਤੋਂ ਬਿਨਾ ਬ੍ਰਹਮ ਬੇਤਿਆਂ ਰਿਖੀਆਂ ਮੁਨੀਆਂ ਸਾਧ ਸੰਤਾਂ ਆਦਿਕਾਂ ਤੋਂ ਬਿਨਾਂ ਭਗਵੰਤ ਵਾਹਿਗੁਰੂ ਪ੍ਰਮੇਸਰ ਅਕਾਲ ਪੁਰਖ ਨਹੀਂ ਮਿਲਦਾ ਕਿਸੇ ਨੂੰ ਭੀ ਨਹੀਂ ਮਿਲਿਆ ਇਨਾਂ ਤੋਂ ਬਗੈਰ 'ਜਿਨ ਕਿਨੇ ਪਾਇਆ ਸਾਧ ਸੰਗਤੀ' ਜੈਸੇ ਸੂਰਜ ਆਦੀ ਪ੍ਰਕਾਸ਼ ਤੋਂ ਬਗੈਰ ਹਨੇਰਾ ਨਹੀਂ ਹਟਦਾ ਸੋਨੇ ਆਦਿਕ ਤੋਂ ਬਗੈਰ ਦਲਿਦਰ ਨਹੀਂ ਜਾਂਦਾ ਬਿਦਿਆ ਤੋਂ ਬਗੈਰ ਮੂਰਖਤਾ ਨਹੀਂ ਹਟਦੀ ਇਸਤ੍ਰੀ ਤੋਂ ਬਗੈਰ ਬਚਾ ਨਹੀਂ ਪੈਦੇ ਹੁੰਦਾ, ਤੁਰਨ ਤੋਂ ਬਗੈਰ ਪੈਂਡਾ ਨਹੀਂ ਮੁਕਦਾ ਖਾਣ ਤੋਂ ਬਗੈਰ ਭੁਖ ਨਹੀਂ ਹਟਦੀ, ਅਫਸਰ ਤੋਂ ਬਗੈਰ ਫੌਜ ਨਹੀਂ ਲੜਦੀ, ਰਾਜੇ ਤੋਂ ਬਗੈਰ ਹੁਕਮ ਨਹੀਂ ਚਲਦਾ, ਤੈਸੇ ਹੀ ਭਗਤਾਂ ਆਦਿਕਾਂ ਤੋਂ ਬਗੈਰ ਭਗਵੰਤ ਨਹੀਂ ਪਾਈਦਾ। ਭਗਵੰਤ ਪ੍ਰਾਪਤੀ ਬਗੈਰ ਮੁਕਤੀ ਨਹੀਂ ਹੁੰਦੀ। ਤੈਸੇ ਹੀ ਬ੍ਰਹਮ ਗਿਆਨੀ ਤੋਂ ਬਗੈਰ ਗੁਰੂ ਨਹੀਂ ਹੋਰ ਕੋਈ। ਜਿਸ ਮਹਾਤਮਾਂ ਤਤ ਬੇਤੇ ਨੂੰ ਖੁਦ ਬ੍ਰਹਮ ਦੀ ਪ੍ਰਾਪਤੀ ਹੈ ਓਹੀ

ਅਸਲੀ ਗੁਰੂ ਹੈ—੧ ਪੂਰਬਲੇ ਕਰਮ ਚੰਗੇ ਹੋਨ, ੨ ਮਾਨੁਖ ਜਨਮ ਹੋਵੇ, ੩ ਕੁਲ ਚੰਗੀ ਹੋਵੇ, ੪ ਸਤਸੰਗ ਹੋਵੇ, ੫ ਦੇਸ਼ ਉਤਮ ਹੋਵੇ ਤਾਂ ਪੂਰਨ ਸੰਤ ਬ੍ਰਹਮ ਗਿਆਨੀ ਮਿਲਦੇ ਹਨ, ਕਈ ਜਨਮਾਂ ਦੇ ਪ੍ਰਵਾਹ ਨਾਲ, ਐਸੇ ਮੇਲ ਮਿਲਦੇ ਹਨ।

॥ ਦੋਹਰਾ ॥

ਬ੍ਰਹਮ ਗੁਰੂ ਹੋਇ ਨੇਸ਼ਟੀ ਸ੍ਰੋਤ੍ਰੀ ਰੂਪ ਮਝਾਰਿ ॥
ਬ੍ਰਹਮ ਏਕੋ ਦੂਜੋ ਨਾਸਤੀ ਟੈਹਿਲ ਹਰੀ ਨਿਹਾਰਿ ॥

ਗਿਆਨ ਭੀ ਦੋ ਪ੍ਰਕਾਰ ਦਾ ਹੁੰਦਾ ਹੈ, ਇਕ ਸਮਾਨ, ਇਕ ਪ੍ਰਤਖ। ਬਿਆਪਕ ਜਾਨਣਾ ਇਹ ਸਮਾਨ ਹੈ, ਬ੍ਰਹਮ ਆਪਣੇ ਵਿਚ ਦੇਖਣਾ ਇਹ ਪ੍ਰਤਖ ਹੈ ਸਮਾਨ ਗਿਆਨ ਸਾਸਤਰਾਂ ਗ੍ਰੰਥਾਂ ਆਦਿਕਾਂ ਸੇ ਹੋ ਜਾਂਦਾ ਹੈ, ਪ੍ਰਤਖ ਗਿਆਨ ਪ੍ਰਤਖ ਗੁਰੂ ਸੇ ਹੀ ਹੁੰਦਾ ਹੈ, ਸੋਈ ਬ੍ਰਹਮ ਸ੍ਰੋਤ੍ਰੀ, ਬ੍ਰਹਮ ਨੈਸਟੀ ਗੁਰੂ ਅਸਲੀ ਹੈ।

**੧੩ ੭੪—੩ ਕਬੀਰ ਸੂਰਜ ਚਾਂਦਕੈ ਉਦੈ ਭਈ ਸਭ ਦੇਹ ॥ ਗੁਰ ਗੋਬਿੰਦ ਕੇ ਬਿਨੁ ਮਿਲੇ ਪਲਟਿ ਭਈ ਸਭ ਖੇਹ ॥ ੧੭੯ ॥**

## ( ੯ ) ਸਿਧਾਂਤ ਪ੍ਰਮਾਣ

ਸ੍ਰੀ ਮਾਨ ਭਗਤ ਜੀ ਉਚਾਰਦੇ ਹਨ, ਸੂਰਜ ਦੀ ਰੋਸ਼ਨੀ ਸੇ ਦੇਹ ਸਰੀਰ ਉਤਪਤ ਹੁੰਦੀ ਹੈ, ਅਤੇ ਚੰਦ੍ਰਮਾਂ ਦਾ ਸੇ, ਗਰਮੀ ਰਵੀ ਸੇ, ਸਰਦੀ ਸਸੀ ਸੇ, ਦੋਹਾਂ ਨਾਲ

ਸਾਰੇ ਜਗਤ ਦੀਆਂ ਦੇਹਾਂ ਬਣਦੀਆਂ ਹਨ, ਗੁਰੂ ਗੋਬਿੰਦ ਰੂਪ ਮਿਲੇ ਸੇ ਬਗੈਰ ਸਾਰੇ ਸਰੀਰ ਪਲਟ ਕੇ ਫੇਰ ਖੇਹ ਰੂਪ ਹੀ ਹੋ ਜਾਂਦੇ ਹਨ, ਤਾਂਤੇ ਅਸਲੀ ਗੁਰੂ ਹੀ ਵਾਹਿਗੁਰੂ ਬ੍ਰਹਮ ਹੀ ਹੈ, ਸਮਾਨ ਬ੍ਰਹਮ ਗੁਰੂ ਨਹੀਂ ਹੈ, ਵਸ਼ੇਸ਼ ਬ੍ਰਹਮ ਗੁਰੂ ਹੈ ਜੇਹੜਾ ਕਿਸੇ ਸਰੀਰ ਬਿਅਕਤੀ ਵਿਚ ਪ੍ਰਕਾਸ਼ ਰੂਪ ਹੈ, ਵਸ਼ੇਸ਼ ਅੰਤਸ਼ ਕਰਣਾਂ ਵਿਚਹੀ ਹੁੰਦਾਹੈ,ਸਮਾਨ ਸਾਰੇ ਹੀ ਹੁੰਦਾ ਹੈ,ਵਿਸੇਸ਼ ਅੰਤਸ਼ਕਰਨ ਤਕ ਹੀਰਹਿੰਦਾਹੈ,ਫੇਰਅਭਾਵਹੋਜਾਂਦਾ ਹੈ,ਫੇਰ ਪੂਰਨ ਸਮਾਨ ਬ੍ਰਹਮ ਵਿਚ ਹੀ ਲੈ ਹੋ ਜਾਂਦਾ ਹੈ, ਜੈਸੇ ਘੜੇ ਕੂੰਡੇ ਮੇ ਸੂਰਜ ਚੰਦਰਮਾਂ ਦਾ ਭਾਸ ਹੈ ਕੂੰਡੇ ਘੜੇ ਦੀ ਉਪਾਧੀ ਦੀ ਨਿਵਿਰਤੀ ਸੇ, ਫੇਰ ਓਹੀ ਭਾਸ ਰਵੀ ਸਸੀ ਮੇਂ ਲੈ ਹੋ ਜਾਂਦਾ ਹੈ। ਜੈਸੇ ਮਿਟੀ ਦੇ ਭਾਂਡੇ ਆਦਿਕ ਮਿਟੀ ਮੇਂ ਲੈ ਹੋ ਜਾਂਦੇ ਹਨ। ਜੇਹੜਾ ਗੁਰੂ ਆਪ ਬ੍ਰਹਮ ਚੇਤਨ ਵਿਚ ਅਭਿਆਸ ਕਰਕੇ ਲੀਨ ਹੋ ਗਿਆ ਹੈ। ਜਿਸ ਤਰੀਕੇ ਜੁਗਤੀ ਨਾਲ ਆਪ ਬ੍ਰਹਮ ਰੂਪ ਹੂਆ ਹੈ ਉਹੀ ਤਰੀਕਾ ਜੁਗਤੀ ਆਪਣੇ ਅਨਿੰਨ ਸੇਵਕ ਨੂੰ ਦਸਦਾ ਹੈ, ਫੇਰ ਉਹੀ ਸੇਵਕ ਅਗੇ ਆਪ ਗੁਰੂ ਰੂਪ ਹੋਕੇ ਦਸਦਾ ਹੈ ਜੈਸੇ ਆਪ ਪਾਇਆ ਹੈ ਤੈਸੇ ਪੁਆਵੇਗਾ ਜੈਸੇ ਆਪ ਮਿਸਤ੍ਰੀਪੁਣਾ ਸਿਖਿਆ ਹੈ ਤੈਸੇ ਸਿਖਾਲੇਗਾ। ਜੈਸੇ ਆਪ ਪੜਿਆ ਹੈ, ਤੈਸੇ ਪੜ੍ਹਾਵੇਗਾ। ਜੈਸੇ ਆਪ ਜਪਿਆ ਹੈ ਤੈਸੇ ਜਪਾਵੇਗਾ ਜਿਸ ਰਸਤੇ ਆਪ ਆਇਆਹੈ,ਓਸੇ ਰਸਤੇ ਆਪ ਕਿਸੇ ਨੂੰ ਚਲਾਵੇਗਾ, ਜੈਸੇ ਗੁਰੂ ਵਾਕ ਹੈ—'ਆਪ ਜਪੈ ਅਵਰਾ ਨਾਮੁ ਜਪਾਵੈ'। ਆਪ ਸਿਖੇ ਅਵਰਾਂ ਨੂੰ ਸਿਖਾਲੇ ਜੈਸੇ ਗੁਰੂ ਵਾਕ ਹੈ—'ਗੁਰ ਸਰਣਿ ਨ ਆਈਐ ਬ੍ਰਹਮ ਨ

ਪਾਈਐ।' ਤਾਂਤੇ ਗੁਰੂ ਨਾਲੋਂ ਬ੍ਰਹਮ ਅਲੈਹਦਾ ਹੈ, ਬ੍ਰਹਮ ਸਮਾਨ ਰੂਪ ਹੈ, ਗੁਰੂ ਵਸ਼ੇਸ਼ ਰੂਪ ਹੈ ਜੈਸੇ ਸਮਾਨ ਅਗਨੀ ਪ੍ਰਕਾਸ਼ਕ ਰੂਪ ਨਹੀਂ ਹੈ ਵਿਸ਼ੇਸ਼ ਪ੍ਰਕਾਸ਼ਕ ਦਾਹਕ ਰੂਪ ਹੈ ਤਾਂਤੇ ਵਸੇਸ਼ ਬ੍ਰਹਮ ਹੀ ਅਸਲੀ ਗੁਰੂ ਰੂਪ ਹੈ, ਦੇਹ ਸਰੀਰ ਵਾਲਾ ॥

## ੧੪੦੧–੧੫ ਬੰਦਹਿ ਜੋ ਚਰਣ ਸਰਣਿ ਸੁਖੁ ਪਾਵਹਿ ਪਰਮਾ ਨੰਦ ਗੁਰਮੁਖਿ ਕਹੀਅੰ ॥

## (੧੦) ਸਿਧਾਂਤ ਪ੍ਰਮਾਣ

ਭਗਤ ਭਟ ਉਚਾਰਦੇ ਹਨ ਜੇਹੜੇ ਤਤਬੇਤਿਆਂ ਸੰਤਾਂ ਮਹਾਤਮਾਂ ਦੇ ਚਰਨਾਂ ਨੂੰ ਬੰਦਨਾਂ ਨਮਸਕਾਰਾਂ ਕਰਦੇ ਹਨ, ਤੇ ਸਰਣਾਗਤੀ ਕੋ ਪ੍ਰਾਪਤ ਹੁੰਦੇ ਹਨ, ਓਹ ਸੁਖ ਪਾਂਦੇ ਹਨ, ਕਿਉਂਕਿ ਪਰਮਾਨੰਦ ਰੂਪ ਪਰਤਖ ਗੁਰਮੁਖ ਹੀ ਹਨ ਭਾਵ ਗੁਰਮੁਖ ਹੀ ਬ੍ਰਹਮ ਰੂਪ ਹਨ ਜਿਸ ਸੰਤ ਗਿਆਨੀ ਆਦਿਕਾਂ ਵਿਚ ਪ੍ਰਮੇਸ਼ਰ ਪਰਤਖ ਹੋ ਜਾਵੇ ਓਹੀ ਅਕਾਲ ਪੁਰਖ ਰੂਪ ਹੈ ਓਹੀ ਪਚਾਰ ਕਰਦਾ ਹੈ ਉਪਦੇਸ਼ ਦਿੰਦਾ ਹੈ, ਨਾਮ ਜਪਾਂਦਾ ਹੈ, ਕਿਉਂਕਿ ਉਸੇ ਦੇ ਹਿਰਦੇ ਵਿਚ ਬ੍ਰਹਮ ਦਾ ਪ੍ਰਕਾਸ਼ ਹੋ ਗਿਆ ਹੈ ਜੈਸੇ ਗੁਰੂ ਵਾਕ ਹੈ ਗੁਰ ਬਾਣੀ ਮੇਂ 'ਬਿਨ ਗੁਰ ਹੋਰ ਕੋਈ ਪ੍ਰਮੇਸਰ ਨਾਹੀ। ਮੀਤ ਸਖੇ ਕੇਤੇ ਜਗ ਮਾਹੀ'। ਉਸ ਪਰਤਖ ਗੁਰੂ ਤੋਂ ਬਿਨਾਂ ਹੋਰ ਇਸ ਨੂੰ ਤਾਰਨ ਵਾਲਾ ਕੋਈ ਰਬ ਪ੍ਰਮੇਸ਼ਰ ਨਹੀਂ

ਹੈ, ਮਿਤ੍ਰ ਸਖੇ ਬਿਅੰਤ ਹਨ ਦੇਹੁ ਸਰੀਰਾਂ ਵਾਲੇ ਗੁਰ ਮੁਖਾਂ ਦੇ ਸਰੀਰ ਤੋਂ ਬਗੈਰ ਪੁਰਖਾਂ ਦੇ ਉਧਾਰ ਕਰਨੇ ਵਾਲਾ ਕੋਈ ਨਹੀਂ ਕਿਉਂ ਜੋ ਅਜ ਤਕ ਬਿਆਪਕ ਬ੍ਰਹਮ ਨੇ ਕਿਸੇ ਨੂੰ ਨਹੀਂ ਤਾਰਿਆ ਜਿਤਨਿਆਂ ਦਾ ਉਧਾਰ ਕੀਤਾ ਹੈ, ਜਾਂ ਮਾਰਕੇ ਜਾਂ ਜੀਉਂਦਿਆਂ ਦਾ ਸਰੀਰ ਧਾਰਕੇ ਕੀਤਾ ਹੈ, ਜੈਸੇ ਬਿਜਲੀ ਦੇ ਪ੍ਰਗਟ ਕਰਨ ਵਾਲੇ ਮਿਸਟਰ ਸੀਮਨ ਜਰਮਨ ਨੇ ੧੪੦ ਆਦਿ ਦੇ ਅਲੈਕਟ੍ਰਿਕ ਕੈਂਡਲ ਪਾਵਰ ਦੇ ਬਲਬ ਆਂਡਾ ਲੈਂਪ ਆਦਿਕ ਬਨਾਏ ਹਨ, ਤਾਕਤ ਪ੍ਰਕਾਸ਼ ਭਿੰਨ ੨ ਹੈ, ਜੈਸੇ ਅਲੈਕਟ੍ਰੀਕਲ ਇੰਨਜੀਨੀਅ-ਰਿੰਗ ਬੁਕ ਗ੍ਰੰਥ ਬਨਾਇਆ ਹੈ, ਉਸ ਨੂੰ ਬਗੈਰ ਉਸ-ਤਾਦ ਮਾਸਟਰ ਸੇ ਬਿਨਾਂ ਨਹੀਂ ਪੜ ਸਕਦਾ, ਓਹ ਬਿਜਲੀ ਬਲਬ ਆਂਡੇ ਸੇ ਬਿਨਾਂ ਪ੍ਰਕਾਸ਼ਕ ਨਹੀਂ ਹੈ, ਕਾਰਜ ਸਾਧਕ ਸਮਾਨ ਬਿਜਲੀ ਨਹੀਂ ਹੈ, ਵਸ਼ੇਸ਼ ਬਿਜਲੀ ਪ੍ਰਕਾਸ਼ਕ ਹੈ, ਜੈਸੇ ਸਰ ਮੇਲਾ ਰਾਮ ਲਾਹੌਰ ਨੇ ਗ੍ਰੰਥ ਰਚਿਆ ਹੈ, ਮਕੈਨੀਕਲ ਇਨਜੀਨੀਅਰਿੰਗ ਬੁਕ ਉਸਤਾਦ ਮਾਸਟਰ ਤੋਂ ਬਗੈਰ ਆ ਨਹੀਂ ਸਕਦੀ ਜੈਸੇ ਮੇਲਾ ਰਾਮ ਦੀ ਤਸਵੀਰ ਤੋਂ ਲੋਹੇ ਕਾਗਜ਼ ਦੀ ਤੋਂ ਪੜ੍ਹਿਆ ਜਾਵੇ ਤਾਂ ਕੀ ਇਸਦੀ ਗਿਆਤ ਹੋਵੇਗੀ ? ਕਦਾਚਿਤ ਨਹੀਂ, ਮਿਸਟਰ ਸੀਮਨ ਦੀ ਮੂਰਤੀ ਪਥਰ ਕਾਗਦ ਜਾਂ ਕਤਾਬ ਗ੍ਰੰਥ ਸੇ ਪੁਛੀਏ, ਬਿਜਲੀ ਦਾ ਗਿਆਨ ਤਾਂ ਕੈਸੇ ਹੋਵੇਗਾ ? ਕਦਾ ਚਿਤ ਨਹੀਂ, ਤੈਸੇ ਹੀ ਕਿਸੇ ਸੰਤ ਗਿਆਨੀ ਗੁਰਮੁਖ ਆਦਿਕਾਂ ਦੀਆਂ ਤਸਵੀਰਾਂ ਆਦਿਕ ਸੇ ਉਪਦੇਸ਼ ਪੁਛੀਏ ਤਾਂ

ਗਿਆਨ ਸਰੂਪ ਦਾ ਹੋ ਜਾਵੇਗਾ ? ਕਦਾ ਚਿਤ ਨਹੀਂ। ਬਿਨਾਂ ਚੇਤਨ ਵਿਸ਼ੇਸ਼ ਸੇ ਅਸਲੀ ਚੇਤਨ ਬ੍ਰਹਮ ਦਾ ਗਿਆਨ ਨਹੀਂ ਹੋਵੇਗਾ, ਅਸਲੀ ਗੁਰੂ ਰੂਪ ਹੀ ਹੈ ਬ੍ਰਹਮ ਗਿਆਨੀ ਉਹੀ ਮੰਤ੍ਰ ਉਪਦੇਸ਼ ਦੇਵੇਗਾ, ਦੇਹ ਸਰੀਰ ਵਾਲਾ, ਜੈਸੇ ਗੁਰੂ ਵਾਕ ਹੈ–ਸੁਪਨ ਮਨੋਰਥ ਬਿਰਥੇ ਸਭ ਕਾਜੈ। ਸੁਤੇ ਪਏ ਪੁਰਖਾਂ ਨੂੰ ਅਨੇਕ ਪ੍ਰਕਾਰ ਦੇ ਸੁਫਨੇ ਔਂਦੇ ਹਨ, ਉਸ ਵਕਤ ਜਿਉਂ ਕੇ ਤਿਉਂ ਪ੍ਰਤੀਤ ਹੁੰਦੇ ਹਨ, ਪਰ ਨੇਤ੍ਰ ਖੁਲਣੇ ਸੇ ਕੁਛ ਨਹੀ ਰਹਿੰਦਾ। ਰਾਜ ਭਾਗ ਸਭੀ ਝੂਠਾ ਮਿਟ ਜਾਂਦਾ ਹੈ। ਇਹਨਾਂ ਪਦਾਰਥਾਂ ਵਿਚ ਕੁਝ ਸਤਾ ਨਹੀਂ ਹੁੰਦੀ ਪ੍ਰਤੀਤ ਮਾਤ੍ਰ ਹਨ, ਸੁਪਨੇ ਦੀ ਅਗਨੀ ਸਾੜ ਨਹੀਂ ਸਕਦੀ, ਜਲ ਪਾਣੀ ਡੋਬ ਨਹੀਂ ਸਕਦਾ ਕਿਤਨਾ ਭੀ ਹੋਵੇ, ਸੁਪਨੇ ਦਾ ਸ਼ੇਰ ਕਿਸੇ ਨੂੰ ਮਾਰ ਨਹੀਂ ਸਕਦਾ, ਸਰਪ ਦੀ ਜ਼ਹਿਰ ਨਹੀਂ ਚੜ੍ਹਦੀ ਕਿਸੇ ਨੂੰ ਸੁਪਨੇ ਦਾ ਖਜਾਨਾ ਗਰੀਬੀ ਨਹੀਂ ਹਟਾ ਸਕਦਾ ਪਦਾਰਥ ਭੁਖ ਨਹੀਂ ਹਟਾਂਦੇ, ਸੁਪਨੇ ਦੇ ਬਸਤ੍ਰ ਪਾਲਾ ਨਹੀਂ ਉਤਾਰਦੇ, ਲਡੂ ਆਦਿਕ ਪੇਟ ਨਹੀਂ ਭਰਦੇ, ਸੁਪਨੇ ਦਾ ਜਹਾਜ਼ ਪਾਰ ਨਹੀਂ ਉਤਾਰਦਾ ਰੇਲ ਮੋਟਰ ਪੈਂਡਾ ਨਹੀਂ ਨਿਬੇੜਦੀ, ਇਤਿਆਦਿਕ ਪਦਾਰਥਾਂ ਦਾ ਸੁਪਨੇ ਵਿਚ ਅਭਾਵ ਹੈ, ਕਲਪਣਾ ਮਾਤ੍ਰ ਹਨ, ਮਿਥਿਆ ਹੈ ਅਭਾਵ ਵਸਤੂ ਮੇਂ ਕਾਰਜ ਸ਼ਕਤੀ ਨਹੀਂ ਹੁੰਦੀ ਪ੍ਰਤਖ ਵਸਤੂ ਮੇਂ ਕਾਰਜ ਸ਼ਕਤੀ ਹੁੰਦੀ ਹੈ, ਤੈਸੇ ਹੀ ਅਲੋਪ ਗੁਰੂ ਅਵਤਾਰ ਸੰਤਾਂ ਆਦਿਕਾਂ ਮੇਂ ਕੁਛ

ਭੀ ਪਰਤੱਖ ਸ਼ਕਤੀ ਨਹੀਂ ਹੈ ਜਦੋਂ ਓਹ ਪਰਤੱਖ ਸਨ ਓਦੋਂ ਪੂਰਨ ਸ਼ਕਤੀ ਸੀ, ਤਾਰਨ ਮਾਰਨ ਆਦਿ ਦੀ ਪਰਤੱਖ ਹੀ ਹੋਣ ਤਾਂ ਗਿਆਨ ਆਦਿਕ ਦੀ ਉਤਪਤੀ ਕਰ ਸਕਦੇ ਹਨ, ਉਪਦੇਸ਼ ਮੰਤਰ ਆਦਿਕ ਦੇਕੇ, ਕਿਉਂਕਿ ਦੇਸ੧ ਕਾਲ ੨ ਵਸਤੂ ੩ ਤੀਨ ਮਿਲੇ ਤਾਂ ਗਿਆਨ ਆਦਿਕਾਂ ਦੀ ਉਤਪਤੀ ਹੈ, ਦੇਸ ਉਤਮ ਹੋਵੇ, ਸਮਾ ਅਮਨ ਦਾ ਹੋਵੇ ਵਸਤੂ ਸਰੀਰ ਅਰੋਗ ਹੋਵੇ ਤਾਂ ਪੂਰਨ ਸਾਧਨ ਕਰੇ ਤਾਂ ਗਿਆਨ ਹੋਵੇ, ਚੇਤਨ ੧ ਉਦਾਸੀਨ ੨ ਸਮੀਪ ਸ਼ਮ ਵਰਤੀ ੩ ਸੋ ਸਾਖੀ ਕਿਹਾ ਹੈ, ਪੂਰਨ ਗੁਰੂ ਸਾਖੀ ਹੋਵੇ ਚੇਤਨ ਹੋਵੇ ਪਾਸ ਵਰਤੀ ਹੋਵੇ ਨਿਰਪੱਖ ਹੋਵੇ, ਪੂਰਨ ਗੁਰੂ ਜੋਹੜੇ ਅਲੋਪ ਹੋ ਚੁਕੇ ਹਨ, ਬ੍ਰਹਮ ਵਿਚ ਲੀਨ ਹੋਕੇ ਉਸਦਾ ਰੂਪ ਹੋ ਗਏ ਹਨ। ਓਹ ਹੁਣ ਇਸ ਸਮੇਂ ਮੇ ਪੂਰਨ ਗੁਰੂ ਕੈਸੇ ਹੋ ਸਕਦੇ ਹਨ, ਓਦੋਂ ਸਨ ਸਮਾਨ ਚੇਤਨ ਵਿਚ ਲੀਨ ਹੋਗਏਹਨ। ਸਮਾਨ ਚੇਤਨ ਅਗਿਆਨਆਦਿਕਾਂ ਦਾ ਵਿਰੋਧੀ ਨਹੀਂ ਹੈ। ਜੈਸੇ ਸਮਾਨ ਅਗਨੀ ਈਂਧਨ ਮੇਂ ਮੌਜੂਦ ਹੈ ਲਕੜਾਂਦੀ ਵਿਰੋਧੀ ਨਹੀਂ ਪ੍ਰਜ੍ਵਲਤ ਵਿਰੋਧੀ ਹੈ ਅੰਧਕਾਰ ਆਦਿਕ ਵਿਸ਼ੇਸ਼ ਸੇ ਬਿਨਾਂ ਨਵਿਰਤ ਨਹੀਂ ਹੋਂਦੇ ਦੀਵੇ ਮਸਾਲ ਮੇਂ ਹੋਵੇ ਤਾਂ ਅੰਧ ਆਦਿਕਾਂ ਦੀ ਨਵਿਰਤੀ ਕਰੇ ਤੈਸੇ ਹੀ ਚੇਤਨ ਕਿਸੇ ਵਿਅਕਤੀ ਸਰੀਰ ਵਿਚ ਇਸਥਿਤ ਹੋਕੇ ਪ੍ਰਚਾਰ ਉਪਦੇਸ ਕਰੇ ਤਾਂ ਸਿਖ ਜਗਿਆਸੂਆਂ ਨੂੰ ਬੋਧ ਹੋਵੇ ਤਾਂਤੇ ਪਰਤਖ ਸਰੀਰ ਵਾਲਾ ਹੀ ਗੁਰੂ ਬਣ ਸਕਦਾ ਹੈ; ਸਰੀਰ ਪੰਜ ਤਤ ਦੇ ਹੀ ਹੁੰਦੇ ਹਨ, ਅਸਰੀਰੀ ਜੀਵ ਉਪਦੇਸ਼ ਨਹੀਂ ਦੇ ਸਕਦਾ।

ਪ੍ਰਤੱਖ ਵਾਸਤੇ ਪ੍ਰਤਖ ਦੀ ਹੀ ਲੋੜ ਹੈ ਸੋ ਗੁਰੂ ਸਾਹਿਬ ਜੀ ਪਰਮ ਪਰਾ ਸੇ ਹੁੰਦੇ ਆਏ ਹਨ, ਕੋਈ ਨਾਦੀ ਸੇ ਕੋਈ ਬਿੰਦੀ ਸੇ ਨਾਦੀ ਬਿੰਦੀ ਦੋਵੇਂ ਦੋਹਾਂ ਵਾਲੇ ਹੀ ਹੋਏ ਹਨ। ਅਵਤਾਰ, ਰਿਖੀ, ਮੁਨੀ, ਸੰਤ, ਸਾਧ, ਗਿਆਨੀ ਆਦਿਕ ਜਿਸ ਸਿਖ ਸੇਵਕ ਚੇਲੇ ਆਦਿਕਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿਕ ਪੜਨੇ ਸੇ ਭੀ ਪੂਰਾ ਗੁਰੂ ਨਾ ਲਭੇ ਉਸ ਨੂੰ ਕੀ ਦਸੀਏ, ਅੰਧੇ ਨੂੰ ਚਾਨਨ ਕੀ ਕਰੇ, ਸ੍ਰੀ ਗੁਰੂ ਨਾਨਕ ਸਾਹਿਬ ਜੀ ਆਦਿਕਾਂ ਨੇ ਆਪਣੀਆਂ ਬਾਣੀਆਂ ਵਿਚ ਬਿਅੰਤ ਪ੍ਰਮਾਣ ਦਿਤੇ ਹਨ, ਪ੍ਰਤਖ ਗੁਰੂ ਧਾਰਨੇ ਵਾਸਤੇ। ਓਹ ਸਬਦ ਪ੍ਰਮਾਣ ਉਸ ਨੂੰ ਦਿਸਦੇ ਹਨ, ਜਿਸਦੇ ਭਾਗ ਕਰਮ ਚੰਗੇ ਹੋਣ, ਮੈਂ ਕੇਵਲ ਪਰਉਪਕਾਰ ਵਾਸਤੇ ਪੇਸ਼ ਕਰਦਾ ਹਾਂ ਸੰਗਤਾਂ ਦੀ ਸੇਵਾ ਵਿਖੇ। ਮੈਂ ਆਪ ਕੁਛ ਨਹੀਂ ਜਾਣਦਾ ਕੇਵਲ ਪ੍ਰੇਮ ਹੈ। ਐਸੇ ੨ ਮਸਾਲੇ ਬਹੁਤ ਹਨ ਮੇਰੀ ਬੁਧ ਅਲਪ ਹੈ, ਮਹਾਤਮਾਂ ਵਿਚਾਰ ਕਰਨ, ਗੁਰੂ ਬਿਨਾਂ ਅੰਧੇਰਾ ਹੈ।

॥ ਦੋਹਰਾ ॥

ਨਾਨਕ ਸੰਮਤ ਅਕਾਲ ਹੈ, ਪੰਚ ਤੱਤ ਬਿਸਥਾਰ।
੧ ੫
ਦ੍ਰਿਸ਼ਟ ਨੈਨ ਨਿਹਾਰ ਕੈ ਖਸ਼ਟ ਗੁਰੂ ਉਰਧਾਰ।
੨ ੬ (੧੫੨੬)

੧ ਓ ਸਤਿਗੁਰ ਪ੍ਰਸਾਦਿ ॥

—o—

# ਵਾਹਿਗੁਰੂ ਪ੍ਰਗਟ ਪ੍ਰਮਾਣ

੧੧–੧੯ ਤੂੰ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥ ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥ ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥ ੪ ॥ ੨ ॥

## ( ੧ ) ਅਰਥ ਪ੍ਰਮਾਣ

ਹੇ ਵਾਹਿਗੁਰੂ ਤੂੰ ਆਪ ਹੀ ਸਭ ਕੁਛ ਕਰਦਾ ਹੈਂ, ਆਪ ਦਾ ਹੀ ਕੀਤਾ ਸਭ ਕੁਛ ਹੁੰਦਾ ਹੈ, ਆਪ ਤੋਂ ਬਿਨਾਂ ਦੂਸਰਾ ਕੋਈ ਨਹੀਂ ਹੈ, ਆਪ ਹੀ ਕਰ ਕਰਕੇ ਵੇਖਦਾ ਹੈਂ, ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ ਆਪ ਪੂਰਨ ਗੁਰਮੁਖ ਵਿਚ ਪ੍ਰਗਟ ਹੋ ਜਾਂਦੇ ਹੋ। ਜੇਹੜੇ ਸੰਤ ਸਾਧੂ ਭਗਤ ਆਦਕ ਆਪ ਦਾ ਧਿਆਨ ਕਰਦੇ ਹਨ ਪੂਰਨ ਗੁਰਮੁਖਾਂ ਪਾਸੋਂ ਉਪਦੇਸ਼ ਲੈਕੇ ਉਨ੍ਹਾਂ

ਵਿਚ ਹੀ ਆਪ ਪ੍ਰਤੱਖ ਹੋ ਜਾਂਦੇ ਹੈ, ਓਹੀ ਅਸਲੀ ਗੁਰੂ ਹੈਨ।

**੧੩–੫ ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ॥ ਗੁਰ ਸਾਖੀ ਜੋਤਿ ਪਰਗਟੁ ਹੋਇ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥**

## ( ੨ ) ਅਰਥ ਪ੍ਰਮਾਣ

ਪਾਰਬ੍ਰਹਮ ਦੀ ਜੋਤਿ ਸਭ ਵਿਚ ਇਕੋ ਜੈਸੀ ਹੈ,ਉਸੇ ਦੇ ਪ੍ਰਕਾਸ਼ ਨਾਲ ਸਾਰੇ ਪ੍ਰਕਾਸ਼ ਹੈ, ਪੂਰਨ ਗੁਰੂ ਸਾਖੀ ਹੋ ਜਾਵੇ ਜਗਿਆਸੂ ਵਿਚ ਤਾਂ ਜੋਤ ਪ੍ਰਤੱਖ ਹੋ ਜਾਂਦੀ ਹੈ, ਹਿਰਦੇ ਵਿਚ ਜਿਉਂ ਕਾ ਤਿਉਂ ਬ੍ਰਹਮ ਦਿਸ ਪੈਂਦਾ ਹੈ, ਜੋ ਉਸਨੂੰ ਭਾਵੇ ਸੋ ਆਰਤੀ ਪੂਜਾ ਆਦਿਕ ਹੁੰਦੀ ਹੈ, ਓਹੀ ਗੁਰਮੁਖ ਅਸਲੀ ਗੁਰੂ ਹੈ।

॥ ਦੋਹਰਾ ॥

ਅਮੋਘਿ ਬਾਣਿ ਗੁਰ ਸ਼ਬਦ ਕੋ ਰਾਖਹੁ ਰਿਦੇ ਸਮਾਲ।
ਭਰਮ ਭੇਦ ਸਭ ਨਾਸ ਹੋਇ ਮੁਕਤਿ ਕਰੇ ਅੰਤ ਕਾਲ।

**੨੭–੨ ਸਿਰੀਰਾਗੁਮਹਲਾ ੩ ਘਰੁ੧ ॥ ਜਿਸਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ॥ ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ ॥ ਅੰਤਰਿ ਜਿਸ ਕੈ ਸਚੁ ਵਸੈ**

**ਸਚੇ ਸਚੀ ਸੋਇ ॥ ਸਚਿ ਮਿਲੇ ਸੇ ਨ ਵਿਛੁੜਹਿ ਤਿਨ ਨਿਜ ਘਰਿ ਵਾਸਾ ਹੋਇ ॥ ੧ ॥**

## ( ੩ ) ਅਰਥ ਪ੍ਰਮਾਣ

ਜਿਸਦਾ ਵਾਹਿਗੁਰੂ ਹੋ ਗਿਆ ਹੈ, ਉਸੇ ਦਾ ਸਭ ਕੋਈ ਮਿਤ੍ਰ ਹੈ, ਗੁਰਮੁਖਾਂ ਨੇ ਮੇਹਨਤ ਕੀਤੀ ਹੈ ਨਾਮ ਦੀ ਸਚਾ ਪਾਰਬ੍ਰਹਮ ਘਟ ਵਿਚੋਂ ਹੀ ਪ੍ਰਤਖ ਹੋਗਿਆਹੈ, ਕਿਉਂਕਿ ਅੰਦਰ ਹਿਰਦੇ ਸਚਾ ਨਾਮ ਪਰਮੇਸ਼ਰ ਦਾ ਵੱਸਦਾ ਹੈ, ਉਹੀ ਜੋਤ ਸਚੀ ਹੈ ਆਪ ਭੀ ਸਚਾ ਹੀ ਬਣ ਗਿਆ ਹੈ, ਸਚੇ ਵਾਹਿਗੁਰੂ ਨੂੰ ਮਿਲਕੇ ਫੇਰ ਕਦੇ ਨਹੀਂ ਵਿਛੜਦਾ ਕਿਉਂ ਜੁ ਨਿਜ ਸਰੂਪ ਵਿਚ ਵਾਸਾ ਹੋਗਿਆ ਹੈ ਓਹੀ ਅਸਲੀ ਗੁਰੂ ਹੈ ॥

**੭੨—੧੩ ਤੂੰ ਸਭਨਾ ਮਾਹਿ ਸਮਾਇਆ ॥ ਤਿਨਿ ਕਰਤੈ ਆਪੁ ਲੁਕਾਇਆ ॥ ਨਾਨਕ ਗੁਰਮੁਖਿ ਪਰਗਟੁ ਹੋਇਆ ਜਾਕਉ ਜੋਤਿ ਧਰੀ ਕਰਤਾਰਿ ਜੀਉ ॥੧੫ ॥**

## ( ੪ ) ਅਰਥ ਪ੍ਰਮਾਣ

ਹੇ ਵਾਹਿਗੁਰੂ ਤੂੰ ਸਾਰਿਆਂ ਵਿਚ ਰਵਿਆ ਹੋਯਾ ਹੈਂ ਆਪ ਹੀ ਕਰਤੇ ਨੇ ਰੂਪ ਲੁਕਾਇਆ ਹੋਯਾ ਹੈ ਸ੍ਰੀ ਗੁਰੂ ਜੀ ਆਖਦੇ ਹਨ ਗੁਰਮੁਖਾਂ ਵਿਚ ਪਰਗਟ ਹੈ, ਜੋਤ ਕਰਤਾਰ ਨੇ ਧਰੀ ਹੋਈ ਹੈ; ਗੁਰਮੁਖਾਂ ਭਗਤਾਂ ਸੰਤਾਂ ਵਿਚ,

ਉਹੀ ਅਸਲੀ ਗੁਰੂ ਹਨ।

**੬੨-੯ ਗੁਰਮੁਖ ਮਨਿ ਪਰਗਾਸੁ ਹੈ ਸੇ ਵਿਰਲੇ ਕੇਈ ਕੇਇ ।। ਹਉ ਬਲਿਹਾਰੀ ਤਿਨ ਕਉ ਜਿਨ ਹਰਿ ਪਾਇਆ ਗੁਰਮਤੇ ॥**

## ( ੫ ) ਅਰਥ ਪ੍ਰਮਾਣ

ਪਾਰ ਬ੍ਰਹਮ ਪ੍ਰਮੇਸਰ ਦਾ ਗੁਰਮੁਖਾਂ ਦੇ ਮਨ ਵਿਚ ਪ੍ਰਕਾਸ਼ ਹੈ। ਜੇਹੜੇ ਵਾਹਿਗੁਰੂ ਦੇ ਪ੍ਰਕਾਸ਼ ਵਾਲੇ ਗੁਰਮੁਖ ਹਨ ਓਹ ਭੀ ਕਿਤੇ ਵਿਰਲੇ ਹੀ ਹਨ, ਉਨਾਂ ਪ੍ਰਤੀ ਬਲਿਹਾਰੇ ਜਾਈਏ ਜਿਨਾਂ ਨੇ ਪੂਰਨ ਗੁਰੂਆਂ ਗੁਰਮੁਖਾਂਪਾਸੋਂ ਸਿਖਿਆ ਲਈ ਹੈ, ਹਰੀ ਵਾਹਿਗੁਰੂ ਪਾ ਲਿਆ ਹੈ ਭਾਵ ਮਿਲ ਗਏ ਹਨ ਰਬ ਨੂੰ, ਰਬ ਰੂਪ ਹੋ ਗਏ ਹਨ ਓਹੀ ਅਸਲੀ ਗੁਰੂ ਹਨ।

## ਉਦਾਹਰਨ-

ਇਸ ਦੁਨੀਆਂ ਵਿਚ ਦੋਹਰਾ-ਸੀਹੋਂ ਕੇ ਲਹੜੇ ਨਹੀਂ ਹੰਸੋਂ ਕੀ ਨਹਿ ਪਾਤਿ । ਲਾਲੋਂ ਕੀ ਨਹਿ ਬੋਰੀਆਂ ਸਾਧ ਨ ਚਲਹਿੰ ਜਮਾਤਿ ॥ ੧ ॥ ਸ਼ੇਰਾਂ ਦੇ ਚੌਣੇ ਨਹੀਂ ਹੁੰਦੇ ਭਾਵ ਵੱਗ ਨਹੀਂ ਹੁੰਦੇ, ਹੰਸਾਂ ਦੀਆਂ ਕੋਈ ਡਾਰਾਂ (ਪੰਕਤੀਆਂ) ਨਹੀਂ ਹੁੰਦੀਆਂ, ਲਾਲ ਹੀਰੇ ਆਦਿਕਾਂ ਦੀਆਂ ਕੋਈ ਬੋਰੇ ਬੋਰੀਆਂ ਨਹੀਂ ਭਰੀਆਂ ਹੋਈਆਂ ਹੁੰਦੀਆਂ, ਤੈਸੇ ਹੀ ਸਾਧੂਆਂ ਭਗਤਾਂ

ਗੁਰਮੁਖਾਂ ਗਿਆਨੀਆਂ ਦੀਆਂ ਕੋਈ ਜਥੇ ਜਮਾਤਾਂ ਨਹੀਂ ਹੁੰਦੀਆਂ, ਕੋਈ ਵਿਰਲੇ ਹੀ ਹੁੰਦੇ ਹਨ, ਓਹ ਭੀ ਲੁਕੇ ਛਿਪੇ ਮਸਤਾਨੇ ਆਦਿਕ ਕਮਲੇ ਸ਼ੁਦਾਈ ਪਰਤੀਤ ਹੁੰਦੇ ਹਨ, ਹਨ ਤਾਂ ਠੀਕ ਸਰੀਰਾਂ ਵਾਲੇ ਮੂਰਤੀਆਂ ਨਹੀਂ ਹਨ ਕਾਗਜ਼ਾਂ ਪੱਥਰਾਂ ਦੀਆਂ ।

**੧੨੦–੧੩ ਸਭ ਏਕਾ ਜੋਤਿ ਜਾਣੈ ਜੇ ਕੋਈ ॥ ਸਤਿਗੁਰੁ ਸੇਵਿਐ ਪਰਗਟੁ ਹੋਈ ॥ ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤੀ ਜੋਤਿ ਮਿਲਾਵਣਿਆ ॥ ੨ ॥**

## ( ੬ ) ਅਰਥ ਪ੍ਰਮਾਣ

ਸਾਰੀ ਦੁਨੀਆਂ ਦੇ ਜੀਵਾਂ ਆਦਿਕਾਂ ਵਿਚ ਏਕੋ ਜੋਤ ਵਾਹਿਗੁਰੂ ਦੀ ਵਰਤਦੀ ਹੈ, ਕੋਈ ਗੁਰਮੁਖ ਜਾਣਦੇ ਹਨ, ਪੂਰੇ ਗੁਰੂ ਦੀ ਸੇਵਾ ਕਰਨੇ ਸੇ ਉਹ ਜੋਤ ਪ੍ਰਤਖ ਹੋ ਜਾਂਦੀ ਹੈ ਭਾਵ ਗੁਰੂ ਦੀ ਸੇਵਾ ਹੀ ਮੁਖ ਹੈ, ਕਿਉਂਕਿ ਗੁਰ ਮੁਖ ਸੇਵਾ ਸੇ ਪ੍ਰਸੰਨ ਹੋ ਜਾਂਦਾ ਹੈ, ਜੋ ਕੁਛ ਗੁਪਤ ਪਦਾਰਥ ਹੁੰਦਾ ਹੈ ਸਤਿਗੁਰਾਂ ਪਾਸ ਓਹ ਸੇਵਕ ਨੂੰ ਦਸ ਦਿੰਦੇ ਹਨ, ਉਸ ਸਰੂਪ ਧਨ ਨੂੰ ਪਾਕੇ ਸੇਵਕ ਭੀ ਧਨੀ ਹੋ ਜਾਂਦਾ ਹੈ । ਜੈਸਾ ਗੁਰੂ ਧਨੀ ਸੀ ਵੈਸਾ ਹੀ ਸੇਵਕ ਹੋ ਜਾਂਦਾ ਹੈ, ਵਾਹਿਗੁਰੂ ਦਾ ਰੂਪ ਸਾਰੀ ਦੁਨੀਆਂ ਵਿਚ ਹੀ ਵਰਤਦਾ ਹੈ, ਮਨਮੁਖਾਂ ਵਿਚ ਗੁਪਤ ਹੋਕੇ ਵਸਦਾ ਹੈ, ਗੁਰਮੁਖਾਂ ਵਿਚ ਪ੍ਰਗਟ ਹੋਕੇ ਰਹਿੰਦਾ ਹੈ, ਉਸ ਪਰਗਟ

ਆਤਮਾ ਵਾਲੇ ਗੁਰਮੁਖ ਨੂੰ ਜੋਹੜਾ ਮਿਲਦਾ ਹੈ ਸ਼ਰਧਾ ਸੇ, ਉਸ ਜੋਤੀ ਨੂੰ ਪੂਰਨ ਜੋਤਿ ਨਾਲ ਮਿਲਾ ਦੇਂਦੇ ਹਨ, ਜਿਨਾਂ ਸੰਤਾਂ ਗੁਰਮੁਖਾਂ ਭਗਤਾਂ ਆਦਿਕਾਂ ਦੀ ਜੋਤ ਜੋਤੀ ਨਾਲ ਮਿਲੀ ਹੋਈ ਹੋਵੇ ਓਹੋ ਹੀ ਅਸਲੀ ਗੁਰੂ ਹੈ, ਜੈਸੇ ਧਰਤੀ ਵਿਚ ਪਾਣੀ, ਦੁਧ ਵਿਚ ਮੱਖਣ, ਪੋਸਤ ਵਿਚ ਅਫੀਮ, ਪਾਨ ਵਿਚ ਲਾਲੀ, ਲੱਕੜ ਵਿਚ ਅਗਨੀ ਆਦਿਕ ਇਹ ਪਦਾਰਥ ਗੁਪਤ ਹੋਕੇ ਰਹਿੰਦੇ ਹਨ, ਜਤਨ ਸੇ ਪ੍ਰਤੱਖ ਹੋ ਜਾਂਦੇ ਹਨ, ਤੈਸੇ ਹੀ ਗੁਰਮੁਖਾਂ ਵਿਚ ਭੀ ਵਾਹਿਗੁਰੂ ਪ੍ਰਗਟ ਹੋ ਜਾਂਦਾ ਹੈ॥

੧੬੯-੧੦ ਗਉੜੀ ਬੈਰਾਗਣਿ ਮਹਲਾ ੪ ॥ ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥ ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥੧॥ ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ ॥ ਹਉ ਖਿਨੁ ਖਿਨੁ ਕਰੀ ਨਮਸਕਾਰੁ ਮੇਰਾ ਗੁਰੁ ਪੂਰਾ ਕਿਉ ਮਿਲੈ ॥੧॥ ਰਹਾਉ ॥ ਕਰਿ ਕਿਰਪਾ ਹਰਿ ਮੇਲਿਆ ਮੇਰਾ ਸਤਿਗੁਰੁ ਪੂਰਾ ॥ ਇਛਪੁੰਨੀ ਜਨ ਕੇਰੀਆ ਲੇ ਸਤਿਗੁਰ ਧੂਰਾ ॥੨॥ ਹਰਿ ਭਗਤਿ ਦ੍ਰਿੜਾਵੈ

ਹਰਿ ਭਗਤਿ ਸੁਣੈ ਤਿਸੁ ਸਤਿਗੁਰੂ ਮਿਲੀਐ ॥ ਤੋਟਾ ਮੂਲਿ ਨ ਆਵਈ ਹਰਿ ਲਾਭੁ ਨਿਤਿ ਦ੍ਰਿੜੀਐ ॥ ੩ ॥ ਜਿਸ ਕਉ ਰਿਦੈ ਵਿਗਾਸੁ ਹੈ ਭਾਉ ਦੂਜਾ ਨਾਹੀ ॥ ਨਾਨਕ ਤਿਸੁ ਗੁਰ ਮਿਲਿ ਉਧਰੈ ਹਰਿ ਗੁਣ ਗਾਵਾਹੀ ॥ ੪ ॥ ੮ ॥

## ( ੭ ) ਅਰਥ ਪ੍ਰਮਾਣ

ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ ਜਿਸਦੇ ਹਿਰਦੇ ਵਿਚ ਵਾਹਿਗੁਰੂ ਦਾ ਵਿਗਾਸ ਪ੍ਰਕਾਸ਼ ਹੈ, ਦੂਜਾ ਭਾਵ ਨਹੀਂ ਹੈ, ਉਸ ਗੁਰੂ ਨੂੰ ਮਿਲਕੇ ਉਧਰ ਜਾਂਦੇ ਹਨ, ਸਿਖ ਸੇਵਕ ਜਗਿਆਸੂ, ਜੇਹੜਾ ਹਰੀ ਵਾਹਿਗੁਰੂ ਦੇ ਗੁਣ ਗਾਵੇ, ਓਹੀ ਵਾਹਿਗੁਰੂ ਰੂਪ ਹੋ ਜਾਂਦਾ ਹੈ, ਹੋਰ ਅਰਥ ਸਪਸ਼ਟ ਹੀ ਹੈ, ਐਸੇ ਸੰਤਾਂ ਗੁਰਮੁਖਾਂ ਨੂੰ ਹੀ ਅਸਲੀ ਗੁਰੂ ਕਿਹਾ ਹੈ।

੧੬੯--੧ ਹਰਿ ਹਰਿ ਨਿਕਟਿ ਵਸੈ ਸਭ ਜਗ ਕੈ ਅਪਰੰਪਰ ਪੁਰਖੁ ਅਤੋਲੀ ॥ ਹਰਿ ਹਰਿ ਪ੍ਰਗਟੁ ਕੀਓ ਗੁਰਿ ਪੂਰੈ ਸਿਰੁ ਵੇਚਿਓ ਗੁਰ ਪਹਿ ਮੋਲੀ ॥ ੩ ॥

## ( ੮ ) ਅਰਥ ਦ੍ਰਿਸ਼ਟਾਂਤ

ਹਰੀ ਵਾਹਿਗੁਰੂ ਸਾਰਿਆਂ ਦੇ ਨੇੜੇ ਹੀ ਵਸਦਾ ਹੈ

ਅਡੋਲ ਹੈ, ਵਾਹਿਗੁਰੂ ਨੂੰ ਪੂਰਨ ਗੁਰੂ ਪ੍ਰਗਟ ਕਰ ਦਿੰਦਾ ਹੈ, ਉਸ ਸੇਵਕ ਨੂੰ ਪ੍ਰਗਟ ਹੁੰਦਾ ਹੈ, ਜੇਹੜਾ ਆਪਣੇ ਸੀਸ ਪ੍ਰਯੰਤ ਗੁਰੂ ਨੂੰ ਅਰਪਣ ਕਰ ਦੇਵੇ ਐਸਾ ਆਤਮਾਂ ਬ੍ਰਹਮ ਪ੍ਰਗਟ ਹੈ ਜੇਹੜਾ ਓਹੀ ਅਸਲੀ ਗੁਰੂ ਹੈ।

**੧੭੦--੩ ਜਿਨ ਕਉ ਤੁਮ ਦਇਆ ਕਰਿ ਮੇਲਹੁ ਤੇ ਹਰਿ ਹਰਿ ਸੇਵ ਲਗਾਨੇ ॥ ਜਨ ਨਾਨਕ ਹਰਿ ਹਰਿ ਹਰਿ ਜਪਿ ਪ੍ਰਗਟੇ ਮਤਿ ਗੁਰਮਤਿ ਨਾਮਿ ਸਮਾਨੇ ॥੪॥੪॥੧੮॥**

## (੯) ਅਰਥ ਦ੍ਰਿਸ਼ਟਾਂਤ

ਹੇ ਕਰਤਾਰ ! ਜਿਸ ਨੂੰ ਆਪ ਕਿਰਪਾ ਕਰਕੇ ਮੇਲਦੇ ਹੋ ਉਹੀ ਵਾਹਿਗੁਰੂ ਦੀਸੇਵਾ ਵਿਚਲਗਦੇ ਹਨ,ਜਪਣੇ ਸੇ ਹਰੀ ਵਾਹਿਗੁਰੂ ਪ੍ਰਗਟ ਹੋ ਜਾਂਦਾ ਹੈ, ਗੁਰੂ ਦੀ ਅਕਲ ਸਿਖਿਆ ਲੈਕੇ ਮਤ ਮਨ ਵਿਚੋਂ ਹੀ ਪਰਗਟ ਹੋ ਜਾਂਦਾ ਹੈ ਜੇੜਾ ਗੁਰਮਤ ਵਿਚ ਸਮਾ ਜਾਵੇ, ਓਹੀ ਗੁਰਮੁਖ ਬ੍ਰਹਮ ਰੂਪ ਹੋ ਜਾਂਦਾ ਹੈ, ਓਹੀ ਅਸਲੀ ਗੁਰੂ ਹੈ।

**੨੦੮--੭ ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ ॥ ਸੇਵਾ ਪੂਜ ਕਰਉ ਤਿਸੁ ਮੂਰਤਿ ਕੀ ਨਾਨਕੁ ਤਿਸੁ ਪਗ ਚਾਟੈ ॥ ੫ ॥**

## (੧੦) ਅਰਥ ਦ੍ਰਿਸ਼ਟਾਂਤ

ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਐਸਾ ਕੋਈ ਮਹਾਤਮਾ ਸੰਤ ਵਾ ਗੁਰਮੁਖ ਵਾ ਜੋਗੀ ਵੱਡੇ ਭਾਗ ਹੋਣ ਤਾਂ ਮਿਲਦਾ ਹੈ, ਜੇਹੜਾ ਮਾਇਆ ਦੇ ਬੰਧਨ ਅਨੇਕ ਪ੍ਰਕਾਰ ਦੇ ਕੱਟ ਦੇਵੇ ਉਸ ਜੋਗੀ ਜਾਂ ਗੁਰਮੁਖ ਸੰਤ ਸਾਧੂ ਸਾਧ ਜਨ ਫਕੀਰ ਆਦਿਕ ਕੋਈ ਭੀ ਕਿਸੇ ਸ਼ਕਲ ਵਿਚ ਹੋਵੇ ਸਰੀਰ ਦੀ ਸ਼ਕਲ ਪਹਿਰਾਵੇ ਦੀ ਕੋਈ ਭੀ ਵਿਚਾਰ ਨਹੀਂ ਕਰਨੀ। ਕੈਸਾ ਭੀ ਹੋਵੇ ਪਰ ਹੋਵੇ ਪੂਰਾ ਗਿਆਨੀ ਉਸਦੀ ਸੇਵਾ ਕਰੋ ਪੂਜਾ ਕਰੋ ਭਾਵ ਉਸਦੇ ਚਰਨ ਪਾਦ ਆਦਿਕ ਆਪਣੀ ਜੇਹਬਾ ਨਾਲ ਚੱਟੋ।

## ੨੦੯--੧੭ ਜਾਕੈ ਹੀਐ ਪ੍ਰਗਟੁ ਪ੍ਰਭੁ ਹੋਆ ॥

## (੧੧) ਅਰਥ ਦ੍ਰਿਸ਼ਟਾਂਤ

ਜਿਸ ਗੁਰਮੁਖ ਗਿਆਨੀ ਸੰਤ ਦੇ ਹਿਰਦੇ ਵਿਚ ਪਰਮੇਸਰ ਪਰਗਟ ਹੋਗਿਆ ਹੋਵੇ, ਉਸ ਮਹਾਤਮਾ ਨੂੰ ਹੀ ਅਸਲੀ ਗੁਰੂ ਜਾਣੋ। ਉਸ ਤੋਂ ਰਾਮ ਨਾਮ ਦ੍ਰਿੜ ਕਰੋ ਆਪਣਾ ਮਨ ਰੋਕਕੇ ਭਜਨ ਕਰੋ ਗਯਾਨ ਦੇ ਸਾਧਨ ਕਰੋ ਤਾਂ ਆਪਣੇ ਵਿਚੋਂ ਹੀ ਆਤਮਾ ਪ੍ਰਕਾਸ਼ ਹੋ ਜਾਵੇਗਾ।

## ੨੯੨--੩ ਜਿਨ ਪ੍ਰਭੁ ਜਾਤਾ ਸੁ ਸੋਭਾ ਵੰਤ ॥ ਸਗਲ ਸੰਸਾਰ ਉਧਰੈ ਤਿਨ ਮੰਤ ॥

ਪੂਨਾ--੨੯੨--੯ ਆਪਸ ਕਉ ਆਪਿ ਦੀਨੋ ਮਾਨੁ ॥ ਨਾਨਕ ਪ੍ਰਭ ਜਨੁ ਏਕੋ ਜਾਨੁ ॥ ੯ ॥

ਪੂਨਾ --੨੯੨--੧੯ ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ ॥ ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ ॥ ਤਿਨ ਸੰਤਨ ਕੀ ਬਾਛਉ ਧੂਰਿ ॥ ਨਾਨਕ ਕੀ ਹਰਿ ਲੋਚਾ ਪੂਰਿ ॥ ੩ ॥

## (੧੨) ਅਰਥ ਦ੍ਰਿਸ਼ਟਾਂਤ

ਜਿਸਨੇ ਪ੍ਰਮੇਸ਼ਰ ਨੂੰ ਜਾਣ ਲੀਤਾ ਹੈ, ਉਹੀ ਸੋਭਾ ਵਾਲਾ ਹੈ ਉਸਤੋਂ ਮੰਤ੍ਰ ਲੈਣੇ ਵਾਲੇ ਤਰ ਜਾਂਦੇ ਹਨ, ਅਨੇਕ ਹੀ, ਕਿਉਂ ਜੁ ਓਹ ਤੇ ਪ੍ਰਭੂ ਇਕੋ ਰੂਪ ਹਨ, ਜੈਸੇ ਉਜਾੜ ਵਿਚੋਂ ਰਸਤਾ ਮਿਲ ਜਾਵੇ ਕਿਸੇ ਭੁਲੇ ਹੋਏ ਨੂੰ, ਜੈਸੇ ਕੋਈ ਨੇਤ੍ਰਾਂ ਵਾਲਾ ਆਦਮੀ ਰਾਹ ਦਸ ਦੇਵੇ, ਤੈਸੇ ਹੀ ਸਾਧੂਮਹਾਤਮਾ ਨੂੰ ਮਿਲਕੇ ਜੋਤ ਪ੍ਰਗਟ ਹੋਜਾਂਦੀ ਹੈ, ਜਿਸ ਸਰੀਰ ਵਿਚ ਵਾਹਿਗੁਰੂ ਦੀ ਜੋਤ ਪ੍ਰਕਾਸ਼ ਕਰ ਗਈ ਹੈ, ਉਨ੍ਹਾਂ ਸੰਤਾਂ ਦੀ ਧੂੜੀ ਬਾਂਛਹੁ, ਇਛਾ ਕਰੋ, ਹੇ ਵਾਹਿਗੁਰੂ ਮੇਰੀ ਇਛਾ ਪੂਰਨ ਕਰੋ, ਸ੍ਰੀ ਗੁਰੂ ਨਾਨਕ ਦੇਵ ਜੀ ਆਖਦੇ ਹਨ ਉਹੀ ਅਸਲੀ ਗੁਰੂ ਹੈ।

੨੯੪--੧੯ ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥ ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥ ਪ੍ਰਨਾ

੨੯੫--੧੦ ਉਤਮ ਸਲੋਕ ਸਾਧ ਕੇ ਬਚਨ ॥ ਅਮੁਲੀਕ ਲਾਲ ਏਹਿ ਰਤਨ ॥ ਸੁਨਤ ਕਮਾਵਤ ਹੋਤ ਉਧਾਰ ॥ ਆਪਿ ਤਰੈ ਲੋਕਹ ਨਿਸਤਾਰ ॥ਸਫਲ ਜੀਵਨੁ ਸਫਲੁਤਾਕਾ ਸੰਗੁ ॥ ਜਾਕੈ ਮਨਿ ਲਾਗਾ ਹਰਿ ਰੰਗੁ ॥ ਜੈਜੈ ਸਬਦੁ ਅਨਾਹਦੁ ਵਾਜੈ ॥ ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ ॥ ਪ੍ਰਗਟੇ ਗੁਪਾਲ ਮਹਾਂਤ ਕੈ ਮਾਥੇ ॥ ਨਾਨਕ ਉਧਰੇ ਤਿਨਕੈ ਸਾਥੇ ॥ ੩ ॥

## ( ੧੩ ) ਅਰਥ ਦ੍ਰਿਸ਼ਟਾਂਤ

ਸ਼੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ, ਉਸ ਪੁਰਖ ਮਹਾਤਮਾ ਸੰਤ ਦੇ ਸਾਥ ਉਧਰ ਜਾਈਦਾ ਹੈ, ਜਿਸਦੇ ਹਿਰਦੇ ਵਿਚ ਪ੍ਰਗਟ ਹੋ ਗਿਆ ਹੈ, ਵਾਹਿਗੁਰੂ ਅਕਾਲ ਪੁਰਖ ਪਾਰਬ੍ਰਹਮ, ਉਹ ਭੀ ਉਧਰ ਗਿਆ ਹੈ, ਤੇ ਲੋਕਾਂ ਨੂੰ ਭੀ ਉਧਾਰ ਲੈਂਦਾ ਹੈ, ਵਾਹਿਗੁਰੂ ਦਾ ਮੰਤ੍ਰ ਦੇਕੇ, ਓਹੀ ਅਸਲੀ ਗੁਰੂ ਹੈ ਹੋਰ ਅਰਥ ਸਪਸ਼ਟ ਹੀ ਹੈ।

ੜ੬੪--੧੬ ਗੁਰਮੁਖਿ ਭਗਤਿ ਘਟਿ ਚਾਨਣੁ ਹੋਇ ॥ ਆਪੁ ਪਛਾਣਿ ਮਿਲੈ ਪ੍ਰਭੁ ਸੋਇ ॥

## (੧੪) ਅਰਥ ਦ੍ਰਿਸ਼ਟਾਂਤ

ਭਗਤਾਂ ਅਤੇ ਗੁਰਮੁਖਾਂ ਦੇ ਹਿਰਦੇ ਵਿਚ ਪ੍ਰਕਾਸ਼ ਹੁੰਦਾ ਹੈ ਵਾਹਿਗੁਰੂ ਪ੍ਰਮਾਤਮਾਂ ਦਾ, ਕਿਉਂਕਿ ਉਹ ਆਪਣੇ ਆਪ ਨੂੰ ਪਛਾਣਕੇ ਮਿਲ ਜਾਂਦੇ ਹਨ, ਪ੍ਰਭੂ ਅਕਾਲ ਪੁਰਖ ਨੂੰ, ਜੇਹੜਾ ਮਿਲਕੇ ਇਕ ਰੂਪ ਹੋ ਗਿਆ ਹੈ, ਓਹੀ ਅਸਲੀ ਗੁਰੂ ਹੈ ।

ੜ੬੫-੧੭ ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥ ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥ ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥ ੪ ॥

## (੧੪) ਅਰਥ ਦ੍ਰਿਸ਼ਟਾਂਤ

ਹੇ ਪ੍ਰਮੇਸ਼ਰਾ ਤੇਰਾ ਹੀ ਕੀਤਾ ਹੋਂਦਾ ਹੈ, ਤੇਰੇ ਤੋ ਬਿਨਾਂ ਦੂਸਰਾ ਕੋਈ ਨਹੀਂ ਹੈ, ਤੂੰ ਆਪ ਹੀ ਕਰਕੇ ਆਪ ਹੀ ਦੇਖਦਾ ਹੈਂ ਸ੍ਰੀ ਗੁਰੂ ਜੀ ਆਖਦੇ ਹਨ, ਤੂੰ ਗੁਰਮੁਖਾਂ ਵਿਚ ਪਰਗਟ ਹੋ ਜਾਂਦਾ ਹੈਂ, ਫੇਰ ਤੂੰ ਹੀ ਪ੍ਰਚਾਰ

ਕਰਦਾ ਹੈ ॥

## ਉਦਾਹਰਨ—

ਜੈਸੇ ਹਰੇਕ ਧਾਤੂ ਵਿਚ ਹਰੇਕ ਤਾਂਬੇ ਵਿਚ ਬਿਜਲੀ ਹੈ, ਜਦੋਂ ਕੋਈ ਬੁਧੀਮਾਨ ਕਾਰੀਗਰ ਮਿਸਤਰੀ ਇੰਜਨ ਆਦਿ ਮਸ਼ੀਨ ਬਣਾਕੇ ਪੂਰੀ ਤਰਾਂ ਚਾਲੂ ਕਰ ਲੈਂਦਾ ਹੈ, ਓਦੋਂ ਰਗੜ ਸੇ ਬਿਜਲੀ ਉਤਪੰਨ ਹੋ ਜਾਂਦੀ ਹੈ, ਓਹ ਤਾਂਬਾ ਉਥੇ ਹੀ ਪਿਆ ਸੀ, ਓਹੀ ਤਾਰ ਵਿਚ ਬਿਜਲੀ ਪਰਕਾਸ਼ ਕਰਨੇ ਲਗ ਪੈਂਦੀ ਹੈ, ਓਹੀ ਕਾਰਖਾਨੇ ਨੂੰ ਚਲਾ ਦਿੰਦੀ ਹੈ ਪ੍ਰਕਾਸ਼ ਭੀ ਬਿਅੰਤ ਹੀ ਹੋ ਜਾਂਦਾ ਹੈ, ਇਸੀ ਪ੍ਰਕਾਰ ਓਹੀ ਆਤਮਾ ਸਾਰਿਆਂ ਜੀਵਾਂ ਵਿਚ ਹੈ ਸਮਾਨ ਰੂਪ ਸੇ, ਉਸੇ ਆਤਮਾਂ ਦੀ ਜੋਤ ਨੂੰ ਪ੍ਰਗਟ ਕਰ ਲੈਂਦੇ ਹਨ ਗਿਆਨੀ ਗੁਣੀ ਓਹੀ ਸਰੀਰ ਵਾਲੇ ਅੰਨੇ ਕਾਣੇ ਲੰਗੜੇ ਲੂਲੇ ਵਿੰਗੇ ਟੇਢੇ ਬ੍ਰਹਮ ਦਾ ਪ੍ਰਕਾਸ਼ ਕਰਕੇ ਗੁਰੂ ਬਣ ਜਾਂਦੇ ਹਨ ਪੂਰਨ ਤਾਕਤਾਂ ਵਾਲੇ ਹੋ ਜਾਂਦੇ ਹਨ, ਸਭ ਦਾ ਉਧਾਰ ਕਰ ਸਕਦੇ ਹਨ, ਉਪਦੇਸ਼ ਦੇਕੇ ਸਰਾਪ ਦੇਕੇ ਨਾਸ ਕਰ ਸਕਦੇ ਹਨ, ਵਰ ਦੇਕੇ ਤਾਰ ਸਕਦੇ ਹਨ ਓਹੀ ਅਸਲੀ ਪੂਰਨ ਗੁਰੂ ਹੈਨ ॥

**੩੭੧—੫ ਸਭ ਪਰਵਾਰੈ ਮਾਹਿ ਸਰੇਸਟ ॥ ਮਤੀ ਦੇਵੀ ਦੇਵਰ ਜੇਸਟ ॥ ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀਆਇ ॥ ਜਨ ਨਾਨਕ ਸੁਖੇ ਸੁਖਿ ਵਿਹਾਇ ॥ ੪ ॥**

## (੧੬) ਅਰਥ ਦ੍ਰਿਸ਼ਟਾਂਤ

ਸ੍ਰੀ ਗੁਰੂ ਨਾਨਕ ਸਾਹਿਬ ਜੀ ਫਰਮਾਂਦੇ ਹਨ ਜਿਸ ਘਰ ਰੂਪੀ ਘਟ ਵਿਚ ਦੇਵੀ ਰੂਪੀ ਬੁਧੀ ਉਜਲੀ ਉਤਮ ਪੈਦਾ ਹੋ ਗਈ ਹੈ, ਆਤਮ ਵਿਸ਼ੈਣੀ ਬੁਧੀ ਰੂਪੀ ਇਸਤ੍ਰੀ ਸੁੰਦਰ ਸੁਲਖਣੀ ਗੁਣਾਂ ਵਾਲੀ ਸਾਰੇ ਪ੍ਰਵਾਰ ਨੂੰ ਦੇਉਰਾਂ ਜੇਠਾਂ ਨੂੰ ਚੰਗੀ ਲਗਦੀ ਹੈ, ਧੰਨ ਹੈ ਓਹ ਘਰ ਰੂਪੀ ਹਿਰਦਾ ਜਗਿਆਸੂ ਦਾ ਸਰਧਾ ਵਾਲਾ ਜਿਥੇ ਓਹ ਜੋਤ ਪਰਗਟ ਹੋ ਗਈ ਹੈ, ਓਹ ਸਰੀਰ ਧੰਨ ਹੈ, ਓਹ ਜੀਵ ਆਤਮਾ ਸੁਖ ਘਣੇ ਭੋਗਦਾ ਹੈ। ਕਿਉਂ ਜੁ ਬ੍ਰਹਮ ਦੀ ਪ੍ਰਾਪਤੀ ਨਾਲੋਂ ਹੋਰ ਕੋਈ ਸੁਖ ਵਡਾ ਨਹੀ ਹੈ, ਸਾਰੀ ਦੁਨੀਆਂ ਹੀ ਪੂਜਦੀ ਹੈ ਬ੍ਰਹਮ ਗਿਆਨੀ ਨੂੰ। ਕਈ ਨਿਕੰਮੇ ਨਿੰਦਾ ਚੁਗਲੀਆਂ ਭੀ ਕਰਦੇ ਹਨ। ਕਈ ਇਟਾਂ ਪਥਰ ਭੀ ਮਾਰਦੇ ਹਨ ਓਹ ਨਿਰਲੇਪ ਹਨ। ਐਸੇ ਮਹਾਤਮਾ ਹੀ ਅਸਲੀ ਗੁਰੂ ਹਨ।

**੩੭੫-੧੨ ਆਸਾ ਮਹਲਾ ੫ ॥ ਕਰਿ ਕਿਰਪਾ ਹਰਿ ਪਰਗਟੀ ਆਇਆ ॥ ਮਿਲਿ ਸਤਿਗੁਰ ਧਨੁ ਪੂਰਾ ਪਾਇਆ ॥ ੧੫ ॥**

## (੧੭) ਅਰਥ ਦ੍ਰਿਸ਼ਟਾਂਤ

ਪੂਰਨ ਗੁਰੂ ਨੇ ਦਇਆ ਕੀਤੀ ਹਰੀ ਵਾਹਿਗੁਰੂ ਪ੍ਰਗਟ ਕਰ ਦਿਤਾ ਹੈ, ਮਿਲਕੇ ਗੁਰੂ ਨੂੰ ਪੂਰਾ ਧਨ ਅਸਲੀ ਸਚਾ ਧਨ ਪਾ ਲੀਤਾ ਹੈ। ਜਿਥੇ ਚੰਗਾ ਸਚਾ ਪਦਾਰਥ

ਵਾਹਿਗੁਰੂ ਪ੍ਰਤਖ ਹੋਗਿਆ ਹੈ ਉਥੇ ਹੀ ਸਾਰੇ ਧਨ ਦੁਨੀਆਂ ਦੇ ਆ ਜਾਂਦੇ ਹਨ। ਆਪਣੇ ਆਪ ਹੀ ਆਈ ਜਾਂਦੇ ਹਨ ਕਿਤੇ ਰੁਪਏ ਨੋਟ ਸੋਨਾਂ ਚਾਂਦੀ ਘਿਉ ਖੰਡ ਆਟਾ ਲਕੜਾਂ ਆਦਿਕ ਆ ਇਕਠੇ ਹੁੰਦੇ ਹਨ ਲੰਗਰ ਖੁਲ੍ਹੇ ਰਹਿੰਦੇ ਹਨ ਕੋਈ ਰੋਟੀਆਂ ਖਾਵੇ ਚੌਲ ਖਾਵੇ ਕੜਾਹ ਛਕੇ ਕਪੜੇ ਪਹਿਨੇ ਇਹ ਸਭੀ ਪਦਾਰਥ ਆਤਮਾ ਵੇਤਿਆਂ ਗੁਣੀਆਂ ਗਿਆਨੀਆਂ ਪਾਸ ਆ ਜਾਂਦੇ ਹਨ, ਏਹ ਸੰਤਾਂ ਗੁਰਮੁਖਾਂ ਦੇ ਉਪਰਲੇ ਚਿੰਨ ਹਨ ਅੰਦਰ ਦੇ ਹੋਰ ਸੂਖਮ ਗੁਣ ਹਨ ਇਹ ਖੇਲ ਓਥੇ ਹੀ ਬਣਦਾ ਹੈ ਜਿਥੇ ਕੋਈ ਜੋਤ ਪ੍ਰਗਟ ਹੋਈ ਹੁੰਦੀ ਹੈ ਉਥੇ ਹੀ ਚਾਨਣਾ ਹੁੰਦਾ ਹੈ ਜਿਥੇ ਬਿਜਲੀ ਪਰਤਖ ਹੋਵੇ ਅੰਡਾ ਲਗਾ ਹੋਯਾ ਹੋਵੇ ਕੋਈ ਇਕ ਦਰਜੇ ਦਾ ਕੋਈ ੨–੪–੧੦–੪੦–੧੦੦ ਹਜਾਰਾਂ ਦੇ ਹੁੰਦੇ ਹਨ ਜਿਤਨਾ ਜਿਤਨਾ ਕਿਸੇ ਨੇ ਅਭਿਆਸ ਕੀਤਾ ਹੈ ਉਤਨਾਂ ਉਤਨਾਂ ਪ੍ਰਤਾਪ ਪ੍ਰਕਾਸ਼ ਹੋ ਜਾਂਦਾ ਹੈ ਉਹੀ ਅਸਲੀ ਗੁਰੂ ਹਨ, ਪਰੀਖਿਆ ਕਰਕੇ ਕਰੋ ਗੁਰੂ, ਝੂਠਿਆਂ ਹੀਰਿਆਂ ਦੀ ਚਮਕ ਜ਼ਿਆਦਾ ਭੀ ਹੁੰਦੀ ਹੈ ॥

**੪੫੬–੧੯ ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ ॥ ਜਹ ਜਹ ਸੰਤ ਅਰਾਧਹਿ ਤਹ ਤਹ ਪ੍ਰਗਟਾਇਆ ॥**

## (੧੯) ਅਰਥ ਦ੍ਰਿਸ਼ਟਾਂਤ

ਹਰੀ ਵਾਹਿਗੁਰੂ ਜੀ ਨੇ ਆਪਣਾ ਬਿਰਦ ਆਪ ਹੀ ਬਣਾਇਆ ਹੋਇਆ ਹੈ, ਆਪ ਹੀ ਆਪਣਿਆਂ ਭਗਤਾਂ ਦੀ ਇਛਾ ਪੂਰੀ ਕਰਦਾ ਹੈ, ਜੈਸੇ ਗਊ ਵਛੇ ਮਗਰ ਫਿਰਦੀ ਹੈ, ਜਿਥੇ ਭੀ ਸੰਤ ਭਗਤ ਗੁਰਮੁਖ ਆਦਿਕ ਅਰਾਧਦੇ ਹਨ ਓਥੇ ਹੀ ਪ੍ਰਗਟ ਹੋ ਜਾਂਦਾ ਹੈ ਸੰਤ ਭਾਵੇਂ ਗੁਫਾ ਵਿਚ ਜਾਂ ਕੰਦਰਾਂ ਵਿਚ ਜਾਂ ਨਿਵਾਰੀ ਪਲੰਘਾਂ ਉਪਰ ਅਰਾਧਨ ਓਥੇ ਹੀ ਪ੍ਰਗਟ ਹੋ ਜਾਂਦਾ ਹੈ, ਜਿਸ ਮੰਦਰ ਰੂਪੀ ਗਾਤ ਦੇਹ ਸਰੀਰ ਵਿਚ ਪ੍ਰਤਖ ਹੋ ਗਿਆ ਹੈ, ਓਹੀ ਅਸਲੀ ਗੁਰੂ ਹੈ।

## ਉਦਾਹਰਨ

ਹਰੇਕ ਲਕੜੀ ਪਥਰ ਧਾਤੂ ਆਦਿਕ ਵਿਚ ਅਗਨੀ ਹੈ, ਐਸੇ ਪ੍ਰਕਾਸ਼ ਨਹੀਂ ਕਰਦੀ, ਜੇ ਉਸਨੂੰ ਕੋਈ ਆਪਸ ਵਿਚ ਟਕਰਾਕੇ ਜਾਂ ਘਸਾਕੇ ਯਤਨ ਕਰੇ ਤਾਂ ਓਹ ਅਗਨੀ ਪ੍ਰਤਖ ਹੋ ਜਾਂਦੀ ਹੈ ਫੇਰ ਓਹੀ ਤੱਤੀ ਗਰਮ ਲੱਗਦੀ ਹੈ ਦਾਹਕ ਸ਼ਕਤੀ ਪੈਦਾ ਹੋ ਜਾਂਦੀ ਹੈ ਤੇ ਪ੍ਰਕਾਸ਼ ਵਾਲੀ ਹੋਕੇ ਹਨੇਰੇ ਅੰਧਕਾਰ ਨੂੰ ਨਿਵਿਰਤ ਕਰ ਦਿੰਦੀ ਹੈ, ਐਸੇ ਹੀ ਜੇਹੜਾ ਆਤਮਾ ਸਰੀਰ ਵਿਚ ਅਭਿਆਸ ਕਰਕੇ ਪ੍ਰਤਖ ਹੋ ਜਾਵੇ, ਉਹੀ ਸਰੀਰ ਵਾਲਾ ਅਸਲੀ ਗੁਰੂ ਹੈ।

## ੪੯੦-੧੫ ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ ॥ ਦੂਤਹ

ਦਹਨੁ ਭਇਆ ਗੋਵਿੰਦੁ ਪ੍ਰਗਟਾਇਆ ॥ ਪ੍ਰਗਟੇ ਗੁਪਾਲ ਗੋਬਿੰਦ ਲਾਲਨ ਸਾਧ ਸੰਗਿ ਵਖਾਣਿਆ ॥ ਆਚਰਜੁ ਡੀਠਾ ਅਮਿਉ ਵੂਠਾ ਗੁਰ ਪ੍ਰਸਾਦੀ ਜਾਣਿਆ ॥

## (੧੯) ਅਰਥ ਦ੍ਰਿਸ਼ਟਾਂਤ

ਜਿਥੇ ਪੂਰਨ ਗੁਰੂ ਦੀ ਕਿਰਪਾ ਨਾਲ ਪ੍ਰਗਟ ਹੋ ਜਾਵੇ ਬ੍ਰਹਮ ਉਥੋਂ ਪਾਪ ਨਠ ਜਾਂਦੇ ਹਨ ਕਿਉਂ ਜੋ ਕਰਤਾ ਪ੍ਰਭੂ ਘਰ ਵਿਚ ਪ੍ਰਗਟ ਹੋ ਗਿਆ ਹੈ, ਦੂਤ ਕਾਮ ਕਰੋਧ ਆਦਿਕ ਨਾਸ਼ ਹੋ ਗਏ ਹਨ, ਗੋਬਿੰਦ ਵਾਹਿਗੁਰੂ ਪ੍ਰਗਟ ਹੋ ਗਿਆ ਹੈ, ਐਸਾ ਲਾਲ ਅਮੋਲਕ ਵਾਹਿਗੁਰੂ ਪ੍ਰਤੱਖ ਹੋ ਗਿਆ ਹ, ਅਚਰਜ ਰੂਪ ਦੇਖਾ ਹੈ ਅੰਮ੍ਰਿਤ ਰੂਪ ਹੈ, ਬਰਖਾ ਹੋ ਗਈ ਹੈ ਹਿਰਦੇ ਵਿਚ, ਕਥਨ ਕੀਤਾ ਹੈ ਸਾਧ ਸੰਗਤ ਨੇ ਸੰਗਤ ਵਿਚੋਂ ਹੀ ਪ੍ਰਾਪਤ ਹੁੰਦਾ ਹੈ, ਜੈਸੇ ਕੋਈ ਕਿਸੇ ਸਕੂਲ ਜਾਂ ਸੁਸਾਇਟੀ ਜਾਂ ਕੰਪਨੀ ਆਦਿਕ ਵਿਚੋਂ ਕੋਈ ਪਾਸ ਜਾਂ ਹੁਨਰ ਦੀ ਡਿਗਰੀ ਹਾਸਲ ਕਰੇ ਐਸੇ ਸਾਧ ਸੰਗਤ ਵਿਚੋਂ ਹੀ ਗਜਾਨਦੀ ਡਿਗਰੀ ਹਾਸਲ ਹੁੰਦੀ ਹੈ ਜਿਸਨੂੰ ਪ੍ਰਤੱਖ ਹੋ ਜਾਏ ਆਤਮਾ ਓਹੀ ਅਸਲੀ ਗੁਰੂ ਹੈ।

## ੪੯੩-੧੬ ਕਹਿ ਕਬੀਰ ਹੀਰਾ

ਅਸ ਦੇਖਿਓ ਜਗ ਮਹ ਰਹਾ ਸਮਾਈ ॥ ਗੁਪਤਾ ਹੀਰਾ ਪ੍ਰਗਟ ਭਇਓ ਜਬ ਗੁਰ

ਗਮ ਦੀਆ ਦਿਖਾਈ ॥ ੨ ॥

## (੨੦) ਅਰਥ ਦ੍ਰਿਸ਼ਟਾਂਤ

ਸ੍ਰੀ ਕਬੀਰ ਭਗਤ ਗਿਆਨੀ ਜੀ ਆਖਦੇ ਹਨ ਐਸਾ ਹੀਰਾ ਰੂਪੀ ਬ੍ਰਹਮ ਦੇਖਿਆ ਹੈ, ਜੇਹੜਾ ਸਾਰੇ ਹੀ ਸੰਸਾਰ ਵਿਚ ਸਮਾਇਆ ਹੋਇਆ ਹੈ, ਗੁਪਤ ਰੂਪ ਹੋਕੇ ਹਰ ਜਗਾ ਸਮਾਇਆ ਹੋਇਆ ਹੈ, ਪੂਰਨ ਗੁਰੂ ਨੇ ਦਿਖਾ ਦਿਤਾ ਹੈ ਪ੍ਰਗਟ ਕਰਕੇ ਜਿਥੇ ਪ੍ਰਗਟ ਹੈ, ਓਹੀ ਸੰਤ ਭਗਤ ਗਿਆਨੀ ਗੁਰਮੁਖ ਅਸਲੀ ਗੁਰੂ ਹੈ।

## ਉਦਾਹਰਨ

ਜੈਸੇ ਜਲ ਪਾਣੀ ਹਰੇਕ ਧਰਤੀ ਵਿਚ ਸਮਾਯਾ ਹੋਯਾ ਹੈ ਅਰ ਜਿਥੇ ਕੂਆ ਜਾਂ ਤਾਲ ਬੌੜੀ ਪੰਪ ਆਦਿਕ ਲਗਾਕੇ ਪਰਤੱਖ ਕਰ ਲਈਏ ਪਾਣੀ ਓਥੇ ਹਰੇਕ ਦੀ ਤ੍ਰਿਖਾ ਦੂਰ ਕਰ ਦਿੰਦਾ ਹੈ, ਐਸੇ ਹੀ ਬ੍ਰਹਮ ਸਾਰੇ ਵਿਆਪਕ ਹੈ, ਜਿਥੇ ਸੰਤ ਪ੍ਰਤੱਖ ਕਰ ਲੈਣ ਉਥੇ ਸਭ ਕੋਈ ਵਰੋਸਾਂਦੇ ਹਨ ਜੈਸੇ ਕੂਪ ਆਦਿਕਾਂ ਦੇ ਸਾਧਨ ਹਨ, ਤੈਸੇ ਆਤਮਾਂ ਦੇ ਪਾਵਨੇ ਦੇ ਭੀ ਸਾਧਨ ਹਨ। 'ਸਤ ਸੰਤੋਖ ਕਾ ਧਰਹੁ ਧਿਆਨੁ। ਕਥਨੀ ਕਥੀਐ ਬ੍ਰਹਮ ਗਿਆਨੁ'। ਜੈਸੇ ਅੰਬ ਕੇਲਾ ਖਟਾ ਫਿੱਕਾ ਹੁੰਦਾ ਹੈ ਪੈਲ ਪੌਣ ਨਾਲ ਮਿਠਾ ਪਰਗਟ ਹੋ ਜਾਂਦਾ ਹੈ, ਹੈ ਵਿਚੋਂ ਹੀ ਸੀ ਯਤਨ ਸੇ ਸਾਧਨ ਕਰਨੇ ਸੇ ਜ਼ਾਹਰ ਹੋ ਗਿਆ ਹੈ, ਇਸੀ ਪ੍ਰਕਾਰ ਦੇ ਕਈ ਰਸ ਗੁਪਤ ਹੋਕੇ ਰਹਿੰਦੇ ਹਨ, ਸਾਧਨਾ ਸੇ ਪਰਗਟ ਹੁੰਦੇ ਹਨ ਤੈਸੇ ਹੀ ਹਰਇਕ ਜ਼ਮੀਨ ਵਿਚ ਰਸ ਹਨ ਗੁਪਤ ਰੂਪ

ਹਨ ਬੀਜ ਖਸਖਸ ਬੀਜਨੇ ਸੇ ਅਫੀਮ ਕੌੜੀ ਨਿਕਲ ਔਂਦੀ ਹੈ, ਕਮਾਦ ਗੰਨੇ ਸੇ ਗੁੜ ਸ਼ਕਰ ਨਿਕਲ ਔਂਦੀ ਹੈ, ਤੈਸੇ ਹੀ ਵਾਹਿਗੁਰੂ ਬ੍ਰਹਮ ਭੀ ਗੁਪਤ ਹੋਕੇ ਰਹਿੰਦਾ ਹੈ ਗੁਰਮੁਖ ਆਦਿਕਾਂ ਵਿਚ ਪਰਗਟ ਹੋ ਜਾਂਦਾਹੈ ਸਾਧਨ ਸੇ ਐਵੇਂ ਨਹੀਂ।

## ਪ੧੬—੧੪ ਪਉੜੀ ॥

**ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ ॥ ਜਿਉ ਰਾਜੇ ਰਾਜੁ ਕਮਾਵਦੇ ਦੁਖ ਸੁਖ ਭਿੜੀਆ ॥ ਈਸਰੁ ਬ੍ਰਹਮਾ ਸੇਵਦੇ ਅੰਤੁ ਤਿਨ੍ਹੀ ਨ ਲਹੀਆ ॥ ਨਿਰਭਉ ਨਿਰੰਕਾਰੁ ਅਲਖੁ ਹੈ ਗੁਰਮੁਖਿ ਪ੍ਰਗਟੀਆ ॥ ਤਿਥੈ ਸੋਗੁ ਵਿਜੋਗੁ ਨ ਵਿਆਪਈ ਅਸਥਿਰੁ ਜਗਿ ਥੀਆ ॥ ੧੯ ॥**

## ( ੨੧ ) ਅਰਥ ਦ੍ਰਿਸ਼ਟਾਂਤ

ਇਸ ਦੁਨੀਆਂ ਉਪਰ ਬਿਅੰਤ ਹੀ ਈਸ਼ਰ ਅੰਸ ਅਵਤਾਰ ਹੋਏ ਹਨ, ਦੂਜ ਵਿਚ ਹੀ ਲਗੇ ਰਹੇ ਹਨ, ਜੈਸੇ ਹੋਰ ਰਾਜੇ ਰਾਜ ਕਰਦੇ ਸੀ ਉਸੇ ਪ੍ਰਕਾਰ ਉਨ੍ਹਾਂ ਨੇ ਰਾਜ ਸਾਜ ਕੀਤੇ, ਲੜ ੨ ਕੇ ਦੁਖ ਪਾਏ, ਜਿੱਤ ਜਿੱਤਕੇ ਸੁਖ ਪਾਏ, ਸ਼ਿਵਜੀ ਬ੍ਰਹਮਾ ਸੇਵਦੇ ਹਨ, ਅੰਤ ਨਹੀਂ ਆਇਆ ਬ੍ਰਹਮਾ ਦੇ ਰੂਪ ਦਾ ਬਿਨਾਂ ਭੈ ਤੋਂ ਹੈ ਬਿਨਾਂ ਅਕਾਰ ਤੋਂ ਹੈ, ਲਖਾ ਭੀ ਨਹੀਂ, ਦੇਖਾ ਭੀ ਨਹੀਂ ਹੈ, ਉਹ ਬ੍ਰਹਮ ਗੁਰਮੁਖਾਂ ਨੇ ਪ੍ਰਗਟ ਕਰ ਲੀਤਾ ਹੈ, ਉਨ੍ਹਾਂ

ਨੂੰ ਫੇਰ ਸੋਗ ਤੇ ਵਿਜੋਗ ਨਹੀਂ ਹੈ, ਥਿਰ ਹੋ ਗਏ ਹਨ, ਪੂਤੁ ਧੀ ਨਾਰੀ ਕੋਈ ਮਰੇ ਕੋਈ ਜੀਵੇ। ਸੁਥਰਾ ਘੋਲ ਪਤਾਸੇ ਪੀਵੇ। ਐਸੇ ਸੰਤ ਗੁਰਮੁਖ ਹੀ ਅਸਲੀ ਗੁਰੂ ਹੈਨ।

**ਪ੪੨–੧੩ ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ ਹਰਿ ਤਿਸੁ ਮਹਿ ਰਹਿਆ ਸਮਾਏ ਰਾਮ ॥ ਸਰਬੇ ਸਮਾਣਾ ਆਪਿ ਸੁਆਮੀ ਗੁਰਮੁਖਿ ਪਰਗਟੁ ਹੋਇਆ ॥**

## (੨੨) ਅਰਥ ਦ੍ਰਿਸ਼ਟਾਂਤ

ਇਹ ਸਰੀਰ ਰੂਪੀ ਮੰਦਰ ਮਕਾਨ ਬਣਾਇਆ ਹੈ ਹਰੀ ਵਾਹਿਗੁਰੂ ਨੇ, ਆਪ ਤਿਸਦੇ ਵਿਚ ਵੱਸਦਾ ਹੈ, ਸਮਾਇਆ ਹੋਇਆ ਸਾਰਿਆਂ ਵਿਚ ਹੈ ਪਰ ਗੁਰਮੁਖਾਂ ਵਿਚ ਪ੍ਰਗਟ ਹੋਕੇ ਵਸਦਾ ਹੈ, ਕਿਉਂ ਓਹ ਉਸਦਾ ਅਭਿਆਸ ਕਰਕੇ ਪ੍ਰਤਖ ਕਰ ਲੈਂਦੇ ਹਨ, ਓਹੀ ਅਸਲੀ ਗੁਰੂ ਹਨ।

**ਪਪ੯–੧੪ ਮਹਲਾ੩॥ ਸੋ ਜੋਗੀ ਜੁਗਤਿਸੋ ਪਾਏ ਜਿਸਨੋ ਗੁਰਮੁਖਿ ਨਾਮੁ ਪਰਾਪਤਿ ਹੋਇ॥ ਤਿਸੁ ਜੋਗੀ ਕੀ ਨਗਰੀ ਸਭੁ ਕੋ ਵਸੈ ਭੇਖੀ ਜੋਗੁ ਨ ਹੋਇ॥ ਨਾਨਕ ਐਸਾ ਵਿਰਲਾ ਕੋ ਜੋਗੀ ਜਿਸੁ ਘਟਿ ਪਰਗਟੁ ਹੋਇ ॥੨॥**

## ( ੨੩ ) ਅਰਥ ਦ੍ਰਿਸ਼ਟਾਂਤ

ਜਿਸ ਭੀ ਜੋਗੀ ਮਹਾਤਮਾਂ ਨੇ ਪਾਇਆ ਹੈ ਜੁਗਤੀ ਨਾਲ ਹੀ ਪਾਇਆ ਹੈ ਵਾਹਿਗੁਰੂ ਨੂੰ ਜਿਸਨੂੰ ਪੂਰੇ ਗੁਰਮੁਖਾਂ ਸੇ ਨਾਮ ਦੀ ਪ੍ਰਾਪਤੀ ਹੋਈ ਹੈ, ਉਨ੍ਹਾਂ ਜੋਗੀ ਸੰਤਾਂ ਦੇ ਡੇਰੇ ਆਸ਼੍ਰਮ ਆਦਿਕਾਂ ਵਿਚ ਲਖਾਂ ਹੀ ਜੋਗੀ ਭੇਖੀ ਵਸਦੇ ਹਨ, ਇਸ ਪ੍ਰਕਾਰ ਜੋਗ ਨਹੀਂ ਹੁੰਦਾ ਸ੍ਰੀ ਗੁਰੂ ਨਾਨਕ ਦੇਵ ਜੀ ਸਚੇ ਜੋਗੀ ਆਖਦੇ ਹਨ ਐਸਾ ਸਚਾ ਜੋਗੀ ਕੋਈ ਵਿਰਲਾ ਹੀ ਹੈ ਜਿਸਦੇ ਘਟ ਹਿਰਦੇਵਿਚ ਵਾਹਿਗੁਰੂ ਪ੍ਰਗਟ ਹੋ ਜਾਵੇ, ਜਿਸਦੇ ਪਰਗਟ ਹੈ ਓਹੀ ਜੋਗੀ ਪੂਰਨ ਅਸਲੀ ਗੁਰੂ ਹੈ ॥

**੬੦੫-੯ ਆਪੇ ਗਹਿਰ ਗੰਭੀਰੁ ਹੈ ਪਿਆਰਾ ਤਿਸੁ ਜੇਵਡੁ ਅਵਰੁ ਨ ਕੋਇ ॥ ਸਭਿ ਘਟ ਆਪੇ ਭੋਗਵੈ ਪਿਆਰਾ ਵਿਚਿ ਨਾਰੀ ਪੁਰਖ ਸਭੁ ਸੋਇ ॥ ਨਾਨਕ ਗੁਪਤੁ ਵਰਤਦਾ ਪਿਆਰਾ ਗੁਰਮੁਖਿ ਪਰਗਟੁ ਹੋਇ ॥ ੪ ॥੨॥**

## ( ੨੪ ) ਅਰਥ ਦ੍ਰਿਸ਼ਟਾਂਤ

ਆਪੇ ਹੀ ਵਾਹਿਗੁਰੂ ਡੂੰਘਾ ਗੰਭੀਰ ਹੈ, ਉਸ ਜਿਡਾ ਹੋਰ ਕੋਈ ਨਹੀਂ ਹੈ। ਸਾਰਿਆਂ ਘਟਾਂ ਸਰੀਰਾਂ ਵਿਚ ਆਪੇ ਹੀ ਸਾਰੇ ਰਸ ਭੋਗਦਾ ਹੈ ਇਸਤ੍ਰੀਆਂ ਪੁਰਖਾਂ ਵਿਚ ਵਸਕੇ ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਗੁਪਤ

ਹੋਕੇ ਵਸਦਾ ਹੈ ਰਸ ਭੀ ਲੈਂਦਾ ਹੈ ਗੁਪਤ ਹੋਕੇ ਨਾਰੀਆਂ ਵਾ ਆਦਮੀਆਂ ਵਿਚ ਕਿਸੇ ਨੂੰ ਖਬਰ ਨਹੀਂ ਹੈ ਉਸਦੀ ਗੁਰਮੁਖਾਂ ਵਿਚ ਪ੍ਰਗਟ ਹੋ ਜਾਂਦਾ ਹੈ ਤੇ ਪਰਗਟ ਹੋਕੇ ਰਹਿੰਦਾ ਹੈ, ਸੰਤਾਂ ਗੁਰਮੁਖਾਂ ਵਿਚ ਇਹ ਗਲ ਸਾਰੀ ਦੁਨੀਆਂ ਨੂੰ ਹੀ ਮਾਲੂਮ ਹੈ, ਗੁਰਮੁਖਾਂ ਸੰਤਾਂ ਸਾਧਾਂ ਸਕਾਰਾਂ ਜੋਗੀਆਂ ਆਦਿਕਾਂ ਵਿਚ ਹੀ ਐਸੇ ਮਹਾਤਮਾਂ ਅਧਿਕ ਹੋਏ ਹਨ ਸਮੇਂ ਦੇ ਗੇੜ ਨਾਲ ਭਾਵੇਂ ਘਟ ਹਨ ਅਥਵਾ ਵਧ ਹਨ ਹੁੰਦੇ ਇਨਾਂ ਵਿਚ ਹੀ ਹਨ ਕਈਕ ਗ੍ਰਿਹਸਥਾਂ ਵਿਚ ਭੀ ਹੋਏ ਹਨ, ਪਰ ਇਨਾਂ ਦੇ ਉਪਦੇਸ਼ ਨਾਲ ਹੀ ਇਨ੍ਹਾਂ ਦੀ ਸੰਗਤ ਸੇ ਹੀ 'ਸੰਗਤ ਕਾ ਗੁਣ ਬਹੁਤ ਅਧਿਕਾਈ ਪੜਿ ਸੂਆ ਗਨਕ ਉਧਾਰੇ'। ਇਨਾਂ ਸਚਿਆਂ ਗੁਰਮੁਖਾਂ ਸਾਧਾਂ ਸੰਤਾਂ ਭਗਤਾਂ ਆਦਿਕਾਂ ਵਿਚ ਹੀ ਸਚੇ ਗੁਰਮੁਖ ਹਨ ਓਹੀ ਅਸਲੀ ਗੁਰੂ ਹਨ।

## ੬੦੭—੩ ਸੋਰਠਿ ਮਃ ੪ ਦੁਤੁਕੇ ॥

ਅਨਿਕ ਜਨਮ ਵਿਛੁੜੇ ਦੁਖੁਪਾਇਆ ਮਨਮੁਖਿ ਕਰਮ ਕਰੈ ਅਹੰਕਾਰੀ ॥ ਸਾਧੂ ਪਰਸਤ ਹੀ ਪ੍ਰਭੁ ਪਾਇਆ ਗੋਬਿਦ ਸਰਣਿ ਤੁਮਾਰੀ ॥ ੧॥ ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ॥ ਜਬ ਸਤ ਸੰਗ ਭਏ ਸਾਧੂ ਜਨ ਹਿਰਦੈ ਮਿਲਿਆ ਸਾਂਤਿ ਮੁਰਾਰੀ ॥ ਰਹਾਉ ॥ ਤੂ ਹਿਰਦੈ ਗੁਪਤੁ

ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ॥ ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ ॥ ੨ ॥ ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ ਦੁਰਮਤਿ ਬੁਧਿ ਨਿਵਾਰੀ ॥ ਆਤਮ ਬ੍ਰਹਮੁ ਚੀਨਿ ਸੁਖੁ ਪਾਇਆ ਸਤ ਸੰਗਤਿ ਪੁਰਖ ਤੁਮਾਰੀ ॥ ੩ ॥ ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ ਜਿਨ ਕਉ ਕਿਰਪਾ ਭਈ ਤੁਮਾਰੀ ॥ ਨਾਨਕ ਅਤੁਲੁ ਸਹਜ ਸੁਖੁ ਪਾਇਆ ਅਨਦਿਨੁ ਜਾਗਤੁ ਰਹੈ ਬਨਵਾਰੀ ॥ ੪ ॥ ੭ ॥

## (੨੫) ਅਰਥ ਦ੍ਰਿਸ਼ਟਾਂਤ

ਪੂਰਨ ਸਤਿਗੁਰੂ ਪੁਰਖ ਮਿਲਿਆ ਤਾਂ ਵਾਹਿਗੁਰੂ ਪ੍ਰਗਟ ਹੋ ਆਇਆ ਹਿਰਦੇ ਵਿਚੋਂ, ਗੁਣ ਗਾਵੇ ਤੇ ਗੁਣਾਂ ਦਾ ਵਿਚਾਰ ਕਰਦਾ ਹੈ, ਗੁਰਮੁਖਾਂ ਦੇ ਹਿਰਦੇ ਵਿਚ ਪ੍ਰਕਾਸ਼ ਹੋ ਗਿਆ ਹੈ ਕਰਤਾਰ ਦਾ ਸ਼ਾਂਤੀ ਆਗਈ ਧੀਰਜ ਹੋ ਗਿਆ ਮਨ ਇੰਦ੍ਰੀਆਂ ਭੀ ਸੀਤਲ ਹੋਗਈਆਂ ਆਤਮਾ ਨੂੰ ਦੀਨ ਜਾਣਕੇ ਸੁਖ ਰੂਪ ਵਾਹਿਗੁਰੂ ਬ੍ਰਹਮ ਪਾ ਲੀਤਾ ਹੈ ਗੁਰਮੁਖਾਂ ਨੇ ਓਹੀ ਅਸਲੀ ਗੁਰੂ ਹੈਨ ਹੋਰ ਅਰਥ ਸਪਸ਼ਟ ਹੈ।

੬੬੩—੧੯ ਸਭ ਮਹਿ ਵਸੈ ਪ੍ਰਭੁ ਏਕੋ ਸੋਇ ॥ ਗੁਰਮਤੀ ਘਟਿ ਪਰਗਟੁ ਹੋਇ ॥ ਸਹਜੇ ਜਿਨਿ ਪ੍ਰਭੁ ਜਾਣਿ ਪਛਾਣਿਆ ॥ ਨਾਨਕ ਨਾਮੁ ਮਿਲੈ ਮਨੁ ਮਾਨਿਆ ॥੪॥੧॥

## (੨੬) ਅਰਥ ਦ੍ਰਿਸ਼ਟਾਂਤ

ਪ੍ਰਭ ਪਾਰਬ੍ਰਹਮ ਪਰਮੇਸ਼ਰ ਵਾਹਿਗੁਰੂ ਸਾਰਿਆਂ ਵਿਚ ਇਕੋ ਹੀ ਵਸਦਾ ਹੈ ਪੂਰਨ ਗੁਰੂ ਦੀ ਮਤਿ ਸਿਖਿਆ ਨਾਲ ਘਟ ਵਿਚੋਂ ਹੀ ਪ੍ਰਗਟ ਹੋ ਜਾਂਦਾ ਹੈ। ਭਾਵ—'ਹਿਰਦੇ ਕਮਲ ਮਹਿ ਹਰਿ ਕਾ ਵਾਸੁ'। ਹਰੀ ਵਾਹਿਗੁਰੂ ਹਿਰਦੇ ਦੇ ਅੰਦਰ ਹੀ ਹਰ ਵਕਤ ਇਕ ਰਸ ਵੱਸਦਾ ਹੈ, ਸ੍ਰੀ ਗੁਰੂ ਜੀ ਫਰਮਾਂਦੇ ਹਨ ਕਿ ਮਨ ਮੰਨ ਜਾਵੇ ਮਨ ਆਖੇ ਲਗ ਜਾਵੇ ਨਾਮ ਮਿਲ ਜਾਵੇ ਸੁਤੇ ਸਿੱਧ ਹੀ ਪੂਰੇ ਗੁਰੂ ਤੋਂ ਪੂਰੇ ਭਾਗਾਂ ਨਾਲ ਜਿਸਦੇ ਹਿਰਦੇ ਵਿਚੋਂ ਪ੍ਰਗਟ ਹੋਗਿਆ ਹੈ ਓਹੀ ਅਸਲੀ ਗੁਰੂ ਹੈ।

## ਉਦਾਹਰਨ—

ਜੈਸੇ ਹਵਾ ਪੌਣ ਸਾਰਿਆਂ ਮੰਦਰਾਂ ਆਦਿਕਾਂ ਵਿਚ ਪੂਰਨ ਹੈ ਸਾਡੀ ਗਰਮੀ ਦੀ ਨਿਵਿਰਤੀ ਨਹੀਂ ਕਰਦੀ ਉਸੇ ਅੰਦਰ ਮਕਾਨ ਵਿਚ ਵਾਯੂ ਤੋਂ ਬਿਨਾਂ ਤੜਫ ਰਹੇ ਹਾਂ, ਮੁੜ੍ਹਕਾ ਆਉਂਦਾ ਹੈ, ਗਰਮੀ ਹੈ, ਕੋਈ ਸਿਆਣਾ ਬੁਧੀਮਾਨ ਪਖਾ ਦੇ ਦੇਵੇ ਜਾਂ ਝਲੇ ਜਾਂ ਬਿਜਲੀ ਦਾ ਹੋਵੇ ਉਸੇ ਮੰਦਰ ਵਿਚੋਂ ਹਵਾ ਪੈਦੇ ਕਰਕੇ ਗਰਮੀ ਆਦਿਕ

ਦੁਖਾਂ ਦੀ ਨਿਵਿਰਤੀ ਹੋ ਜਾਂਦੀ ਹੈ ਐਵੇਂ ਨਹੀਂ ਇਸੀ ਪ੍ਰਕਾਰ ਸਾਡੇ ਅੰਦਰ ਹੀ ਵਾਹਿਗੁਰੂ ਸੀਤਲ ਰੂਪ ਅਨੰਦ ਰੂਪ ਹੈ, ਪੂਰੇ ਗੁਰੂ ਤੋਂ ਬਿਨਾਂ ਸਾਡੀ ਦੀਨਤਾ ਦਾ ਦੁਖ ਆਦਿਕ ਨਿਵਿਰਤ ਨਹੀਂ ਹੁੰਦਾ ਪੂਰਾ ਗੁਰੂ ਗੁਰਮੁਖ ਸੰਤ ਸਾਧੂ ਆਦਿਕ ਉਪਦੇਸ਼ ਦੇਕੇ ਜੋਤ ਪ੍ਰਗਟ ਕਰਾ ਦੇਵੇ, ਸੋਈ ਅਸਲੀ ਗੁਰੂ ਹੈ।

**੭੫੭--੩ ਸਭਨਾ ਕਾ ਪ੍ਰਭੁ ਏਕੁ ਹੈ ਦੂਜਾ ਅਵਰੁ ਨ ਕੋਇ ॥ ਗੁਰ ਪਰਸਾਦੀ ਮਨਿ ਵਸੈ ਤਿਤੁ ਘਟਿ ਪਰਗਟੁ ਹੋਇ ॥ ੫ ॥**

## (੨੭) ਅਰਥ ਦ੍ਰਿਸ਼ਟਾਂਤ

ਸਾਰਿਆਂ ਜੀਵਾਂ ਦਾ ਪ੍ਰਭੂ ਪ੍ਰਮੇਸ਼ਰ ਇਕੋ ਹੈ, ਦੂਸਰਾ ਕੋਈ ਨਹੀਂ ਹੈ, ਪੂਰਨ ਗੁਰੂ ਦੀ ਕਿਰਪਾ ਨਾਲ ਮਨ ਵਿਚ ਵਸ ਜਾਵੇ, ਉਸ ਘਟ ਵਿਚੋਂ ਹਿਰਦੇ ਸਰੀਰ ਦੇ ਅੰਤਸ਼ ਕਰਨ ਰੂਪੀ ਘਟ ਵਿਚੋਂ ਪ੍ਰਗਟ ਹੋ ਜਾਵੇ, ਓਹੀ ਪੂਰਨ ਅਸਲੀ ਗੁਰੂ ਹੈ।

**੮੦੫--੯ ਪਤਿਤ ਪਾਵਨ ਪ੍ਰਭੁ ਬਿਰਦੁ ਬੇਦਿ ਲੇਖਿਆ ॥ ਪਾਰ ਬ੍ਰਹਮੁ ਸੋ ਨੈਨਹੁ ਪੇਖਿਆ ॥ ੩ ॥ ਸਾਧ ਸੰਗਿ ਪ੍ਰਗਟੇ ਨਾਰਾਇਣ॥ ਨਾਨਕ ਦਾਸ ਸਭਿ ਦੂਖ ਪਲਾਇਣ ॥ ੪ ॥**

## ( ੨੮ ) ਅਰਥ ਦ੍ਰਿਸ਼ਟਾਂਤ

ਪਵਿਤ੍ਰ ਵਾਹਿਗੁਰੂ ਪਾਪੀਆਂ ਨੂੰ ਉਜਲ ਕਰਨੇ ਵਾਲਾ ਉਸਦਾ ਬਿਰਦ ਹਕ ਪਾਲਣਾ ਕਰਨੇ ਦਾ ਬੇਦਾਂ ਪੁਰਾਣਾਂ ਆਦਿਕਾਂ ਵਿਚ ਪੜ੍ਹਕੇ ਦੇਖਿਆ ਹੈ, ਲਿਖਿਆ ਹੈ ਕਿ ਸਭ ਨੂੰ ਪਾਲਦਾ ਹੈ। ਪਾਰਬ੍ਰਹਮ ਪ੍ਰਮੇਸ਼ਰ ਨੇਤਰਾਂ ਨਾਲ ਦੇਖ ਲੀਤਾ ਹੈ ਸਾਧੂਆਂ ਸੰਤਾਂ ਦੀ ਕਿਰਪਾ ਨਾਲ ਇਨਾਂ ਗੁਰਮੁਖਾਂ ਦੀ ਮੇਹਰ ਨਾਲ ਪਰਗਟ ਹੋ ਗਿਆ ਹੈ ਨਰ-ਆਇਣ ਹਰੇਕ ਨਰਾਂ ਦੇ ਵਿਚ ਘਰ ਕਰਨੇ ਵਾਲਾ ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਕਿ ਸਭੀ ਦੁਖ ਦੂਰ ਹੋ ਜਾਂਦੇ ਹਨ, ਜਿਸਦੇ ਹਿਰਦੇ ਵਿਚ ਪ੍ਰਗਟ ਹੋ ਗਿਆ ਹੈ, ਓਹੀ ਅਸਲੀ ਗੁਰੂ ਹੈ ॥

**੯੯੭-੯ ਜਾਕੈ ਅੰਤਰਿ ਪ੍ਰਗਟਿਓ ਆਪ ॥ ਤਾਕਉ ਨਾਹੀ ਦੂਖ ਸੰਤਾਪ ॥ ਲਾਲੁ ਰਤਨੁ ਤਿਸੁ ਪਾਲੈ ਪਰਿਆ ॥ ਸਗਲ ਕੁਟੰਬ ਓਹੁ ਜਨੁ ਲੈ ਤਰਿਆ ॥ ੩ ॥**

## ( ੨੯ ) ਅਰਥ ਦ੍ਰਿਸ਼ਟਾਂਤ

ਜਿਸ ਸਾਧੂ ਸੰਤ ਗੁਰਮੁਖ ਆਦਿਕਾਂ ਦੇ ਹਿਰਦੇ ਵਿਚ ਆਪ ਵਾਹਿਗੁਰੂ ਪਰਗਟ ਹੋ ਗਿਆ ਹੈ, ਉਸ ਨੂੰ ਕੋਈ ਦੁਖ ਨਹੀਂ ਹੈ, ਨਾਹੀ ਸੰਤਾਪ ਹੈ, ਹੋਰ ਕਿਸੇ ਦਾ। ਕਿਉਂ ਜੋ ਉਸਦੇ ਹਿਰਦੇ ਰੂਪੀ ਪਲੇ ਵਿਚ ਵਾ ਝੋਲੀ ਵਿਚ ਵਾਹਿਗੁਰੂ ਲਾਲ ਅਮੋਲਕ ਪਿਆ ਹੈ। ਸਾਰੇ

ਸੰਗੀਆਂ ਨੂੰ ਲੈਕੇ ਸੰਸਾਰ ਰੂਪੀ ਸਮੁੰਦਰ ਤੋਂ ਪਾਰ ਹੋ ਗਿਆ ਹੈ ॥

## ਸੰਤਾਪ ਪਰ ਉਦਾਹਰਨ--

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸੰਤਾਪ ਦੁਖ ਦਿਤਾ ਚੰਦੂ ਲਾਲ ਨੇ, ਉਸ ਸੰਤਾਪ ਦਾ ਦੁਖ ਨਹੀਂ ਹੂਆ ਗੁਰਾਂ ਨੂੰ। ਕੋਈ ਸਰਾਪ ਨਹੀਂ ਦਿਤਾ ਧੀਰਜ ਸ਼ਾਂਤੀ ਰਖੀ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਮਸੰਦ ਜੀਂਵਦੇ ਫੂਕ ਦਿਤੇ ਤੇਲ ਵਿਚ ਪਾਕੇ ਕੋਈ ਸੰਤਾਪ ਨਹੀਂ ਹੂਆ ਹੈ ਆਪਣੇ ਉਤਮ ਪੁਤਰ ਓਹਨਾਂ ਦੇ ਜੀਂਵਦਿਆਂ ਮਾਰੇ ਗਏ ਕੋਈ ਸੰਤਾਪ ਨਹੀਂ ਹੂਆ ਲਖਾਂ ਹੀ ਦੁਸ਼ਟ ਪਾਪੀ ਤੁਰਕ ਮਾਰੇ ਕੋਈ ਸੰਤਾਪ ਨਹੀਂ ਹੂਆ। ਲਖਾਂ ਹੀ ਗਰੀਬ ਉਧਾਰ ਕੀਤੇ ਗਿਆਨ ਦੇਕੇ ਕੋਈ ਹਰਖ ਨਹੀਂ ਹੂਆ ਹੈ ਕਿਉਂ ਜੋ ਵਾਹਿਗੁਰੂ ਲਾਲ ਹਿਰਦੇ ਵਿਚ ਪਰਗਟ ਹੋਕੇ ਇਸਥਿਤ ਸੀ, ਐਸੇ ਵਾਹਿਗੁਰੂ ਪ੍ਰਾਪਤੀ ਵਾਲੇ ਹੀ ਅਸਲੀ ਗੁਰੂ ਹਨ। ਸੰਤ ਦੀਪ ਸਿੰਘ ਪੰਜ ਪਿਆਰੇ ਆਦਿਕ ਐਸੇ ਪੂਰਨ ਗੁਰੂ ਹੋਏ ਹਨ ਤੇ ਅਗੇ ਹੋਣਗੇ ਤੇ ਹੁਣ ਭੀ ਵਿਰਲੇ ਹਨ।

**੯੩੧-੧੩ ਸਭਮਹਿ ਵਰਤੈ ਏਕ ਸੋਇ ॥ਜਿਸਨੋ ਕਿਰਪਾ ਕਰੇ ਤਿਸੁ ਪਰਗਟੁਹੋਇ।੧੪**

## (੩੦) ਅਰਥ ਦ੍ਰਿਸ਼ਟਾਂਤ

ਸਾਰੀ ਦੁਨੀਆਂ ਵਿਚ ਇਕੋ ਕਰਤਾਰ ਵਸਦਾ ਹੈ

ਜਿਸ ਪੁਰਖ ਉਪਰ ਕਿਰਪਾ ਕਰੇ ਉਸਦੇ ਹਿਰਦੇ ਵਿਚ ਪ੍ਰਗਟ ਹੋ ਜਾਂਦਾ ਹੈ ਜਿਸ ਦੇ ਹਿਰਦੇ ਵਿਚ ਪ੍ਰਗਟ ਹੋਗਿਆ ਹੈ ਓਹੀ ਅਸਲੀ ਗੁਰੂ ਹੈ।

**੯੫੪-੭ ਪਉੜੀ ॥ ਕਾਇਆ ਹੰਸੁ ਧੁਰਿ ਮੇਲੁ ਕਰਤੈ ਲਿਖਿ ਪਾਇਆ ॥ ਸਭ ਮਹਿ ਗੁਪਤੁ ਵਰਤਦਾ ਗੁਰਮੁਖਿ ਪ੍ਰਗਟਾਇਆ ॥**

## (੩੧) ਅਰਥ ਦ੍ਰਿਸ਼ਟਾਂਤ

ਇਸ ਸਰੀਰ ਦਾ ਤੇ ਹੰਸ ਜੀਵ ਦਾ ਮੇਲਾਪ ਧੁਰ ਤੋਂ ਹੀ ਕਰਤੇ ਪ੍ਰਮੇਸ਼ਰ ਨੇ ਲਿਖਕੇ ਪਾ ਦਿਤਾ ਹੈ ਇਸੇ ਦੇ ਹਿਰਦੇ ਵਿਚ। ਆਪ ਵਾਹਿਗੁਰੂ ਸਾਰਿਆਂ ਵਿੱਚ ਗੁਪਤ ਰੂਪ ਹੋਕੇ ਵਸਦਾ ਹੈ ਕਿਸੇ ਗੁਰਮੁਖ ਭਗਤ ਸੰਤ ਮਹਾਤਮਾ ਵਿਚ ਪ੍ਰਗਟ ਹੋਕੇ ਰਹਿੰਦਾ ਹੈ ਤੇ ਗੁਰਮੁਖ ਹੀ ਪ੍ਰਗਟ ਕਰ ਦਿੰਦੇ ਹਨ ਓਹੀ ਅਸਲੀ ਗੁਰੂ ਹਨ, ਕਿਉਂ ਜੀ ਨਵੀਨ ਸਿਖ ਜੀ! ਹੁਣ ਭੀ ਕੋਈ ਸ਼ੰਕਾ ਹੈ ਗੁਰੂ ਬਾਣੀ ਉਪਰ?

**੯੫੭-੭ ਕੋਇ ਨ ਜਾਣੈ ਕੀਮ ਕੇਵਡੁ ਮਟਿਆ ॥ ਸਚਾ ਸਾਹਿਬੁ ਆਪਿ ਗੁਰ-ਮੁਖਿ ਪਰਗਟਿਆ ॥ ੧ ॥**

## ( ੩੨ ) ਅਰਥ ਦ੍ਰਿਸ਼ਟਾਂਤ

ਹੇ ਵਾਹਿਗੁਰੂ ਅਕਾਲ ਪੁਰਖ ਆਪ ਦੀ ਕੀਮਤ

ਕੋਈ ਨਹੀਂ ਜਾਣਦਾ ਕਿਡਾ ਕੁ ਮਟ ਹੈ, ਭਾਵ ਵਡੇ ਤੋਂ ਵਡਾ ਆਪ ਹੀ ਹੈ, ਤੂੰਹੀ ਸੱਚਾ ਸਾਹਿਬ ਹੈ, ਆਪ ਹੀ ਗੁਰਮੁਖਾਂ ਦੇ ਹਿਰਦੇ ਵਿਚ ਪ੍ਰਗਟ ਹੋਇਆ ਹੋਇਆ ਹੈ,ਓਹੀ ਗੁਰਮੁਖ ਅਸਲੀ ਗੁਰੂ ਹੈਨ।

**੧੦੪੯-੧੨ ਸਭਨਾ ਵਿਚਿ ਵਰਤੈ ਇਕੁ ਸੋਈ ॥ ਗੁਰ ਪਰਸਾਦੀ ਪਰਗਟੁ ਹੋਈ ॥ ਹਉਮੈ ਮਾਰਿ ਸਦਾ ਸੁਖੁ ਪਾਇਆ ਨਾਇ ਸਾਚੈ ਅੰਮ੍ਰਿਤੁ ਪੀਜੈ ਹੇ ॥ ੯ ॥**

## ( ੩੩ ) ਅਰਥ ਦ੍ਰਿਸ਼ਟਾਂਤ

ਗੁਰਮੁਖਾਂ ਭਗਤਾਂ ਸੰਤਾਂ ਮਹਾਤਮਾਂ ਨੇ ਹੰਕਾਰ ਮਾਰਕੇ ਸਦਾ ਸੁਖ ਰੂਪ ਪਾਰਬ੍ਰਹਮ ਪਾ ਲੀਤਾ ਹੈ, ਨਾਮ ਰੂਪੀ ਸਚਾ ਅਮ੍ਰਿਤ ਪੀ ਲਿਆ ਹੈ, ਜੋਹੜਾ ਸਾਰਿਆਂ ਵਿਚ ਵਸਦਾ ਹੈ, ਇਕੋ ਵਾਹਿਗੁਰੂ ਉਹ ਗੁਰੂ ਦੀ ਕਿਰਪਾ ਨਾਲ ਪ੍ਰਗਟ ਹੋਗਿਆ ਹੈ, ਜਿਸਦੇ ਹਿਰਦੇ ਵਿਚ ਪ੍ਰਗਟ ਹੈ ਬ੍ਰਹਮ, ਸੋਈ ਅਸਲੀ ਗੁਰੂ ਹੈ, ਜਿਸ ਕੂਪ ਬੌਲੀ ਤਾਲ ਆਦਿਕਾਂ ਵਿਚ ਜਲ ਹੈ ਓਹੀ ਸਚੇ ਤਾਲ ਬੌਲੀ ਕੂਪ ਆਦਿਕ ਹਨ ਸੁਕੇ ਝੂਠੇ ਹਨ ॥

**੧੦੫੪-੩ ਸਭ ਜਗ ਮਹਿ ਵਰਤੈ ਏਕੋ ਸੋਈ ॥ ਗੁਰਪਰਸਾਦੀ ਪਰਗਟੁ ਹੋਈ ॥ ਸਬਦੁ ਸਲਾਹਹਿ ਸੇ ਜਨ ਨਿਰਮਲ ਨਿਜ**

ਘਰਿ ਵਾਸਾ ਤਾਹਾ ਹੇ ॥ ੧੪ ॥

## ( ੩੪ ) ਅਰਥ ਦ੍ਰਿਸ਼ਟਾਂਤ

ਗੁਰੂ ਜੀ ਆਖਦੇ ਹਨ ਸਾਰੇ ਸੰਸਾਰ ਵਿਚ ਇਕੋ ਨਾਰਾਇਣ ਵਸਦਾ ਹੈ, ਜੇਹੜੇ ਪੁਰਖ ਗਿਆਨੀ ਬੁਧੀਮਾਨ ਸਬਦ ਦੀ ਉਪਮਾਂ ਕਰਦੇ ਹਨ, ਸੋਈ ਨਿਰਮਲ ਹਨ। ਉਨਾਂ ਦਾ ਨਿਜ ਘਰ ਆਪਣੇ ਘਰ ਵਾਸਾ ਹੈ। ਪੂਰੇ ਗੁਰੂ ਦੀ ਕਿਰਪਾ ਨਾਲ ਪ੍ਰਗਟ ਹੋ ਗਿਆ ਹੈ, ਬ੍ਰਹਮ ਸਤਿ ਰੂਪ ਜਿਸ ਮਾਨੁਖ ਦੇ ਹਿਰਦੇ ਵਿਚ ਪ੍ਰਗਟ ਹੈ, ਓਹੀ ਅਸਲੀ ਗੁਰੂ ਹੈ॥

੧੦੬੨--੬ ਜੇ ਸਚੁ ਦੇਇ ਤ ਪਾਏ ਕੋਈ ॥ ਗੁਰ ਪਰਸਾਦੀ ਪਰਗਟੁ ਹੋਈ ॥ ਸਚੁ ਨਾਮੁ ਸਾਲਾਹੇ ਰੰਗਿ ਰਾਤਾ ਗੁਰ ਕਿਰਪਾ ਤੇ ਸੁਖੁ ਪਾਇਦਾ ॥ ੧੦ ॥

## ( ੩੫ ) ਅਰਥ ਦ੍ਰਿਸ਼ਟਾਂਤ

ਸਚੇ ਨਾਮ ਨੂੰ ਜੇਹੜਾ ਸਲਾਹੇ ਉਸਦੇ ਰੰਗ ਵਿਚ ਰੰਗਿਆ ਜਾਵੇ ਪੂਰੇ ਗੁਰੂ ਦੀ ਕਿਰਪਾ ਹੋਵੇ, ਸਚਾ ਨਾਮ ਕੋਈ ਮਹਾਤਮਾਂ ਦੇਵੇ, ਤਾਂਹੀ ਉਸ ਰੱਬ ਨੂੰ ਕੋਈ ਪਾਵੇਗਾ ਗੁਰੂ ਦੀ ਕਿਰਪਾ ਹੋਵੇ ਤਾਂ ਪ੍ਰਗਟ ਹੋਵੇ ਵਾਹਿ-ਗੁਰੂ ਜਿਸਦੇ ਸਰੀਰ ਦੇਹ ਵਿਚ ਪਰਗਟ ਹੋ ਜਾਵੇ ਓਹੀ ਅਸਲੀ ਗੁਰੂ ਹੈ॥

੧੦੬੮—੧੯ਸਦਹੀ ਨੇੜੈ ਦੂਰਿ ਨ ਜਾਣਹੁ ॥ ਗੁਰਕੈ ਸਬਦਿ ਨਜੀਕਿ ਪਛਾਣਹੁ ॥ ਬਿਗਸੈ ਕਮਲ ਕਿਰਣਿ ਪਰਗਾਸੈ ਪਰਗਟੁ ਕਰਿ ਦੇਖਾਇਆ ॥ ੧੫ ॥

## ( ੩੯ ) ਅਰਥ ਦ੍ਰਿਸ਼ਟਾਂਤ

ਹੇ ਭਾਈ ਸਜਣਾ ਵਾਹਿਗੁਰੂ ਨੂੰ ਸਦਾ ਹੀ ਨੇੜੇ ਸਮਝੋ, ਦੂਰ ਨਹੀਂ ਹੈ, ਗੁਰੂ ਦੇ ਸਬਦ ਦਾ ਵਿਚਾਰ ਕਰਕੇ ਨੇੜੇ ਜਾਣ, ਨੇੜੇ ਦਾ ਜਿਸ ਵੇਲੇ ਦ੍ਰਿੜ ਅਭਿਆਸ ਹੋ ਜਾਵੇਗਾ, ਹਿਰਦੇ ਦਾ ਕੌਲ ਖਿੜ ਜਾਵੇਗਾ, ਫੇਰ ਕਿਰਣਾਂ ਪ੍ਰਕਾਸ਼ ਕਰਨਗੀਆਂ, ਉਨਾਂ ਕਿਰਣਾਂ ਦੇ ਪ੍ਰਕਾਸ਼ ਨਾਲ ਪ੍ਰਗਟ ਹੋਕੇ ਦਿਸੇਗਾ, ਕੋਈ ਭਰਮ-ਭੇਦ ਨਹੀਂ ਰਹੇਗਾ।

## ਉਦਾਹਰਨ--

ਜੈਸੇ ਰਾਤ ਨੂੰ ਕਈ ਪਦਾਰਥ ਸੂਖਮ ਅੰਧਕਾਰ ਕਰਕੇ ਨਹੀਂ ਦਿਸਦੇ, ਜਿਸ ਵਕਤ ਸਵੇਰੇ ਸੂਰਜ ਉਦੇ ਹੁੰਦਾ ਹੈ, ਉਸੇ ਵਕਤ ਦੁਨੀਆਂ ਦੇ ਪਦਾਰਥ ਅਸਮਾਨ ਚੀਜ਼ਾਂ ਆਦਿਕ ਜੂਆਂ ਤੇ ਕੀੜੇ ਗੁਤੀਆਂ ਭੀ ਦਿਸ ਪੈਂਦੀਆਂ ਹਨ, ਕੋਹਾਂ ਮੀਲਾਂ ਤਕ ਨਿਗਾਹ ਚਲੀ ਜਾਂਦੀ ਹੈ, ਤੈਸੇ ਹੀ ਪੂਰਨ ਗੁਰੂ ਦੀ ਸੇਵਾ ਸੇ ਗੁਰੂ ਪ੍ਰਸੰਨ ਹੋ ਜਾਂਦਾ ਹੈ, ਹਿਰਦੇ ਦਾ ਪੜਦਾ ਅਗਿਆਨ ਦਾ ਦੂਰ ਕਰ ਦਿੰਦਾ ਹੈ, ਹਿਰਦੇ ਦਾ ਬ੍ਰਹਮ ਰੂਪ ਸੂਰਜ ਪ੍ਰਕਾਸ਼ ਹੋ ਜਾਂਦਾ ਹੈ ਉਸ ਦੀਆਂ ਕਿਰਣਾਂ ਦੇ ਪ੍ਰਕਾਸ਼ ਨਾਲ ਸੋਝੀ ਆ ਜਾਂਦੀ ਹੈ ਆਪਣੇ

ਆਪ ਦੀ ਜਿਸ ਨੂੰ ਸੋਝੀ ਆਈ ਹੈ ਆਤਮਾ ਪ੍ਰਗਟ ਹੋਕੇ ਓਹੀ ਅਸਲੀ ਗੁਰੂ ਹੈ।

੧੦੬੯--੧੦ ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥ ੬ ॥

## ( ੩੭ ) ਅਰਥ ਦ੍ਰਿਸ਼ਟਾਂਤ

ਪੂਰਾ ਗੁਰੂ ਮਹਾਤਮਾ ਅਮ੍ਰਿਤ ਰੂਪੀ ਰਸ ਨੂੰ ਚੁਆ ਦਿੰਦਾ ਹੈ, ਦਸਮੇਂ ਦੁਆਰੇ ਵਿਚੋਂ ਪ੍ਰਗਟ ਹੋ ਜਾਂਦਾ ਹੈ, ਦਸਮੇਂ ਦੁਆਰੇ ਅਨੇਕ ਪ੍ਰਕਾਰ ਦੇ ਵਾਜੇ ਵਜਦੇ ਹਨ। ਸਬਦ ਵਾਰੰਵਾਰ ਧੁਨੀ ਹੁੰਦੀ ਹੈ, ਮੈਂ ਬ੍ਰਹਮ ਹੂੰ ਮੈਂ ਬ੍ਰਹਮ ਹੂੰ, ਐਸੇ ੨ ਬਾਰੰਬਾਰ ਬ੍ਰਹਮ ਦੀ ਇਛਾ ਵਾਲਾ ਗੁਰਮੁਖ ਉਚਾਰਦਾ ਹੈ, ਬਾਣੀ ਉਹ ਹੈ ਜੇਹੜੀ ਗੁਰੂ ਨੇ ਦਸੀ ਹੈ ਜੇਹੜੀ ਬਾਣੀ ਪੂਰਨ ਗੁਰੂ ਦਸੇ ਅਸਲੀ ਗੁਰੂ ਹੋਵੇ ਕੱਚਾ ਗੁਰੂ ਨਾ ਹੋਵੇ ਸਚਾ ਗੁਰੂ ਹੋਵੇ ਆਪਣੇ ਹਿਰਦੇ ਵਿਚ ਵਾਹਿਗੁਰੂ ਦੀ ਪ੍ਰਾਪਤੀ ਵਾਲਾ ਹੋਵੇ ਸਹਜੇ ਹੀ ਮਿਲਾ ਹੂਆ ਹੋਵੇ ਐਸੇ ਹੀ ਮਹਾਤਮਾ ਅਸਲੀ ਗੁਰੂ ਹੈਂ।

### ਉਦਾਹਰਨ-

ਜੈਸੇ ਕੋਈ ਡ੍ਰਿਲ ਮਾਸਟਰ ਹੈ ਕਵਾਇਦ ਸਿਖਾਲਣੇ

ਵਾਲਾ ਹੋਵੇ ਆਪ ਪੂਰੀ ਸਿਖੀ ਹੋਈ ਹੋਵੇ ਓਹੀ ਸਿਖਾਲ ਸਕਦਾ ਹੈ ਜੈਸੇ ਕੋਈ ਨਿਸ਼ਾਨਚੀ ਹੋਵੇ ਆਪ ਸਿਖੀ ਹੋਈਹੋਵੇ ਤਾਂ ਹੀ ਸਿਖਾਲ ਸਕਦਾ ਹੈ ਨਿਸ਼ਾਨਚੀ ਵਾ ਡ੍ਰਿਲ ਮਾਸਟਰ ਦੀ ਮੂਰਤ ਪਾਸ ਰਖਕੇ ਸਿਖਣਾ ਚਾਹੇ ਤਾਂ ਨਹੀਂ ਸਿਖ ਸਕਦਾ, ਉਸਤਾਦ ਦੀ ਮੂਰਤ ਭਾਵੇਂ ਸੋਇਨੇ ਦੀ ਕਿਉਂ ਨਾ ਹੋਵੇ ਪਰ ਓਹ ਚੇਤਨ ਨਹੀਂ ਹੈ ਚੇਤਨ ਤੋਂ ਬਿਨਾਂ ਚੇਤਨ ਨੂੰ ਗਿਆਨ ਨਹੀਂ ਹੁੰਦਾ, ਦੋਵੇਂ ਚੇਤਨ ਅਭੇਦ ਹੋਵਨ ਤਾਂ ਗਿਆਨ ਹੁੰਦਾ ਹੈ ਐਸੇ ਨਹੀਂ ਜੈਸੇ—ਗੁਰ ਚੇਲੇ ਕੀ ਸੰਧਿ ਮਿਲਾਏ। ਗੁਰ ਵਾਕ ਹੈ।

**੧੦੯੯—੫ ਮ: ੫ ॥ ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥ ਪਰਗਟੁ ਥੀਆ ਆਪਿ ਨਾਨਕ ਮਸਤਕਿ ਲਿਖਿਆ॥੨॥**

## ( ੩੯ ) ਅਰਥ ਦ੍ਰਿਸ਼ਟਾਂਤ

ਸਭ ਵਿਚ ਜੋਤ ਸਮਾਈ ਹੋਈ ਹੈ ਵਾਹਿਗੁਰੂ ਪਾਰਬ੍ਰਹਮ ਦੀ, ਕੈਸੇ ? ਜੈਸੇ ਜਲ ਘੜਿਆਂ ਵਿਚ ਭਰਿਆ ਹੋਇਆ ਹੋਵੇ ਲਖਾਂ ਹੀ ਕਰੋੜਾਂ ਹੀ ਭਰੇ ਹੋਵਨ ਘੜੇ ਪਾਣੀ ਨਾਲ, ਚੰਦ੍ਰਮਾਂ ਇਕੋ ਹੀ ਸਾਰਿਆਂ ਵਿਚ ਭਾਸ ਪਾਕੇ ਪ੍ਰਤਿਬਿੰਬ ਹੋਕੇ ਬਿਆਪਿਆ ਹੋਇਆ ਹੁੰਦਾ ਹੈ, ਤੈਸੇ ਹੀ ਬ੍ਰਹਮ ਸਾਰਿਆਂ ਵਿਚ ਇਕੋ ਹੀ ਰਵਿਆ ਹੂਆ ਹੈ ਜਿਸ ਘੜੇ ਰੂਪੀ ਸਰੀਰ ਵਿਚੋਂ ਅੰਤਸ਼ ਕਰਣ ਜਲ ਨਿਰਮਲ ਵਿਚੋਂ ਪ੍ਰਗਟ ਹੋ ਜਾਵੇ,

ਗੁਰੂ ਦੀ ਕਿਰਪਾ ਸੇ, ਮਥੇ ਦੇ ਭਾਗ ਕਰਮ ਚੰਗੇ ਹੋਣ ਓਹੀ ਸੰਤ ਗੁਰਮੁਖ ਅਸਲੀ ਗੁਰੂ ਹੈ।

## ਦਾਦ੍ਰਿਸ਼ਟਾਂਤ

ਚੰਦ੍ਰਮਾਂ ਰੂਪ ਵਾਲਾ ਹੈ, ਘਟ ਭੀ ਤੇ ਜਲ ਭੀ ਰੂਪ ਵਾਲਾ ਹੈ ਭਾਸ ਪੈ ਸਕਦਾ ਹੈ ਆਤਮਾ ਸੂਖਮ ਹੈ, ਭਾਸ ਕੈਸੇ ਪਿਆ, ਅੰਤਸ਼ ਕਰਣ ਗੁਣਾਂ ਦੀ ਸਤੋ ਅੰਸ ਸੇ ਸੂਖਮ ਅੰਸ ਹੈ, ਅੰਤਸ਼ ਕਰਣ ਭੀ ਸੂਖਮ ਹੈ ਤੇ ਆਤਮਾ ਭੀ ਸੂਖਮ ਹੈ ਨਿਰਮਲ ਹੋਣੇ ਸੇ ਨਿਰਮਲ ਬ੍ਰਹਮ ਦਾ ਭਾਸ ਪੈ ਗਿਆ ਹੈ, ਜਿਤਨ ਜੀਵ ੪ ਖਾਣੀਆਂ ਦੇ ਹਨ—ਅੰਡਜ ੧ ਜੇਰਜ ੨ ਸੇਤਜ ੩ ਉਤਭੁਜ ੪ ਸਾਰੇ ਹੀ ਚੇਤਨ ਸਤਾ ਸਹਿਤ ਹਨ, ਇਸ ਵਾਸਤੇ ਚੇਤਨ ਬ੍ਰਹਮ ਦਾ ਭਾਸ ਪੈ ਗਿਆ ਹੈ ਜੈਸੇ ਘਟ ਜਲ ਨਿਰਮਲ ਹੋਣੇ ਸੇ ਚੰਦ੍ਰਮਾ ਪਟ ਰਹਿਤ ਭੇਦ ਸੇ ਸਾਰਿਆਂ ਹੀ ਘਟਾਂ ਵਿਚ ਬਿਆਪ ਜਾਂਦਾ ਹੈ, ਘਟਾਂ ਦੇ ਅਭਾਵ ਸੇ ਫੇਰ ਜਿਉਂ ਕਾ ਤਿਉਂ ਚੰਦ੍ਰਮਾਂ ਹੈ; ਉਪਾਧੀ ਵਾਲਾ ਡੋਲਦਾ ਹੈ, ਨਿਰ ਉਪਾਧ ਇਸਥਿਤ ਹੈ।

**੧੧੧੧—੯ ਹਉਮੈਗੁਰਿ ਖੋਈ ਪਰਗਟੁ ਹੋਈ ਚੂਕੇ ਸੋਗ ਸੰਤਾਪੇ॥ ਜੋਤੀ ਅੰਦਰਿ ਜੋਤਿ ਸਮਾਣੀ ਆਪੁ ਪਛਾਤਾ ਆਪੇ॥**

## (੩੯) ਅਰਥ ਦ੍ਰਿਸ਼ਟਾਂਤ

ਪੂਰੇ ਗੁਰੂ ਨੇ ਹੰਗਤਾ ਨਾਸ ਕਰਾ ਦਿਤੀ ਜਗਿਆਸੂ ਸਿਖ ਦੇ ਹਿਰਦੇ ਵਿਚੋਂ ਓਦੋਂ ਹੀ ਜੋਤਿ ਵਾਹਿਗੁਰੂ ਦੀ ਪ੍ਰਗਟ ਹੋ ਗਈ ਸਰੀਰ ਦੇ ਨਾਨਾ ਪ੍ਰਕਾਰ ਦੇ ਸੋਗ ਅਤੇ ਸੰਤਾਪ ਆਦਿਕ ਚੁਕ ਗਏ ਮਨ ਵਿਚੋਂ। ਜੋਤੀ ਜੋਤ ਪਾਰਬ੍ਰਹਮ ਹੈ ਉਸ ਦੀ ਜੋਤਿ ਵਿਚ ਜੀਵ ਦੀ ਜੋਤ ਚੇਤਨ ਸਤਾ ਚੇਤਨ ਵਿਚ ਸਮਾ ਗਈ। ਲਖ ਲਖ ਦਾ ਮੇਲ ਹੋ ਗਿਆ ਆਪਣਾ ਆਪ ਅਸਲੀ ਰੂਪ ਪਛਾਣ ਲੀਤਾ ਓਹੀ ਸਿਖ ਸੇਵਕ ਅਸਲੀ ਗੁਰੂ ਹੈ ॥

**੧੧੩੨–੮ ਸਭ ਮਹਿ ਏਕੋ ਰਵਿ ਰਹਿਆ ਗੁਰ ਬਿਨੁ ਬੂਝ ਨ ਪਾਇ ॥ ਗੁਰਮੁਖਿ ਪ੍ਰਗਟੁ ਹੋਆ ਮੇਰਾ ਹਰਿ ਪ੍ਰਭੁ ਅਨਦਿਨੁ ਹਰਿ ਗੁਣ ਗਾਇ ॥ ੨ ॥**

## (੪੦) ਅਰਥ ਦ੍ਰਿਸ਼ਟਾਂਤ

ਸਾਰਿਆਂ ਵਿਚ ਇਕੋ ਰਵਿਆ ਹੂਆ ਹੈ, ਪੂਰੇ ਗੁਰੂ ਤੋਂ ਬਿਨਾ ਸੋਝੀ ਨਹੀਂ ਔਂਦੀ ਗੁਰਮੁਖਾਂ ਭਗਤਾਂ ਆਦਿਕਾਂ ਵਿਚ ਪਰਗਟ ਹੋ ਜਾਂਦਾ ਹੈ, ਜੇਹੜਾ ਰਾਤ ਦਿਨ ਗੁਣ ਗਾਵੇ ਓਹੀ ਅਸਲੀ ਗੁਰੂ ਹੈ ॥

**੧੧੩੯–੮ ਅਗਹ ਅਗਹ ਬੇਅੰਤ ਸੁਆਮੀ ਨਹ ਕੀਮ ਕੀਮ ਕੀਮਾਏ ॥ ਜਨ**

ਨਾਨਕ ਤਿਨ੍ਕੈ ਬਲਿ ਬਲਿ ਜਾਈਐ ਜਿਹ ਘਟਿ ਪਰਗਟੀਆਏ ॥ ੪॥੨ ॥

## ( ੪੧ ) ਅਰਥ ਦ੍ਰਿਸ਼ਟਾਂਤ

ਪਾਰ ਬ੍ਰਹਮ ਪ੍ਰਮੇਸ਼ਰ ਅਕਾਲ ਪੁਰਖ ਵਾਹਿਗੁਰੂ ਅਗਾਹ ਹੈ, ਅਥਾਹ ਹੈ ਬੇਅੰਤ ਹੈ, ਕੋਈ ਭੀ ਉਸਦੀ ਕੀਮਤ ਨਹੀਂ ਪਾ ਸਕਦਾ, ਤਿੰਨ ਵਾਰ ਗੁਰੂ ਜੀ ਪ੍ਰਤ੍ਰਿਗਿਆ ਕਰ ਦੇ ਹਨ, ਸ੍ਰੀ ਗੁਰੂ ਨਾਨਕ ਸਾਹਿਬ ਜੀ ਉਚਾਰਦੇ ਹਨ, ਆਪਣੀ ਰਸਨਾਂ ਸੇ, ਉਸ ਗੁਰਮੁਖ ਸਾਧੂ ਸੰਤ ਗਿਆਨੀ ਆਦਿਕਾਂ ਦੇ ਬਲਿਹਾਰੇ ਜਾਈਏ । ਬਾਰੰ ਬਾਰ ਕਰਕੇ ਜਿਸਦੇ ਘਟ ਹਿਰਦੇ ਵਿਚ ਪਾਰ ਬ੍ਰਹਮ ਪ੍ਰਗਟ ਹੋ ਗਿਆ ਹੈ । ਧੰਨ ਹੈ ਧੰਨ ਹੈ। ਐਸੇ ਬ੍ਰਹਮ ਦੀ ਪਰਾਪਤੀ ਵਾਲੇ ਹੀ ਅਸਲੀ ਗੁਰੂ ਹਨ ਕਰਤਾਰ ਰੂਪ।

੧੧੪੧–੫ ਅੰਤਰਿ ਰਾਮ ਰਾਇ ਪ੍ਰਗਟੇ ਆਇ॥ਗੁਰਿ ਪੂਰੈ ਦੀਓ ਰੰਗੁ ਲਾਇ॥੧।

## ( ੪੨ ) ਅਰਥ ਦ੍ਰਿਸ਼ਟਾਂਤ

ਜਿਸ ਮਹਾਤਮਾਂ ਸੰਤਾਂ ਦੇ ਹਿਰਦੇ ਵਿਚ ਪ੍ਰਗਟ ਹੋ ਗਿਆਹੈ ਵਾਹਿਗੁਰੂ ਪੂਰੇ ਗੁਰੂਨੇ ਹਿਰਦੇ ਨੂੰ ਰੰਗ ਦਿਤਾ ਹੈ ਚੰਗਾ ਰੰਗ ਚੜ੍ਹ ਗਿਆ ਹੈ, ਨਾਮ ਦਾ ਓਹੀ ਅਸਲੀ ਗੁਰੂ ਹੈ।

## ਉਦਾਹਰਨ—

ਜੈਸੇ ਤਾਂਬੇ ਨੂੰ ਪੂਰਾ ਸੰਨਿਆਸੀ ਬੂਟੀ ਦਾ ਰੰਗ ਚਾਹੜ ਦੇਵੇ ਉਹ ਸੁਵਰਨ ਹੋ ਜਾਂਦਾ ਹੈ, ਉਸਦੀ ਕੀਮਤ ਪੈ ਜਾਂਦੀ ਹੈ, ਆਦਰ ਵਾਲਾ ਹੋ ਜਾਂਦਾ ਹੈ, ਜੈਸੇ ਸਵਾਂਤੀ ਬੂੰਦ ਦਾ ਪਥਰ ਨੂੰ ਰੰਗ ਚੜ ਜਾਵੇ ਤਾਂ ਹੀਰਾ ਮੋਤੀ ਬਣ ਜਾਂਦਾ ਹੈ ਜੈਸੇ ਬਾਂਸ ੧ ਸਿਪ ੨ ਸੂਕਰ ੩ ਗਿਰ ੪ ਹਾਥੀ ੫ ਕਛੂ ੬ ਕੇਲਾ ੭ ਇਨਾਂ ਨੂੰ ਸਵਾਂਤੀ ਬੂੰਦ ਦਾ ਰੰਗ ਚੜ੍ਹ ਜਾਵੇ ਤਾਂ ਕੀਮਤ ਵਾਲੇ ਮੋਤੀ ਆਦਿਕ ਪੈਦਾ ਹੋ ਜਾਂਦੇ ਹਨ ਹਿਰਦਾ ਚੇਤਨ ਕਿਉਂ ਨਾ ਹੋਵੇ ?

**੧੧੪੩—੬ ਜਾਕਉ ਪ੍ਰਗਟ ਭਏ ਗੋਪਾਲ ॥ਤਾਕੈ ਦਰਸਨਿ ਸਦਾ ਨਿਹਾਲ ॥ ਸਰਬ ਗੁਣਾ ਤਾਕੈ ਬਹੁਤੁ ਨਿਧਾਨ ॥ ਜਾਕਉ ਸਤਿਗੁਰਿ ਦੀਓ ਨਾਮ ॥ ੩ ॥**

### (੪੩) ਅਰਥ ਦ੍ਰਿਸ਼ਟਾਂਤ

ਜਿਸਦੇ ਹਿਰਦੇ ਵਿਚ ਪ੍ਰਗਟ ਹੋਗਿਆ ਹੈ ਵਾਹਿਗੁਰੂ ਦਾ ਰੂਪ ਉਸਦਾ ਰੂਪ ਭੀ ਵਾਹਿਗੁਰੂ ਹੀ ਹੋਗਿਆ ਹੈ ਉਸ ਦਾ ਦਰਸਨ ਕਰਨੇ ਵਾਲੇ ਭੀ ਨਿਹਾਲ ਕ੍ਰਿਤਾਰਥ ਹੋ ਜਾਂਦੇ ਹਨ, ਸਾਰਿਆਂ ਹੀ ਗੁਣਾਂ ਦਾ ਖਜਾਨਾ ਬਣ ਜਾਂਦਾ ਹੈ, ਨਿਧੀਆਂ ਬਿਅੰਤ ਉਸਦੇ ਹਿਰਦੇ ਵਿਚ ਪ੍ਰਵੇਸ਼ ਕਰ ਜਾਂਦੀਆਂ ਹਨ ਜਿਸਨੂੰ ਪੂਰਾ ਗੁਰੂ ਨਾਮ ਵਾਹਿਗੁਰੂ ਦਾ ਦੇਵੇ।

## ਉਦਾਹਰਨ—

ਉਹਨਾਂ ੨ ਮਹਾਤਮਾ ਦੇ ਨਾਮ ਸਾਰੇ ਨਹੀਂ ਲਿਖ ਸਕਦੇ ਜਿਨਾਂ ੨ ਦੇ ਦਰਸਨ ਕਰਨੇ ਸੇ ਜੇਹੜੇ ੨ ਨਿਹਾਲ ਹੋਏ ਹਨ। 'ਦਰਸ਼ਨ ਭੇਟਤ ਹੋਤ ਨਿਹਾਲ' ਰਾਮ ਚੰਦਰ ਜੀ ਦਾ ਦਰਸ਼ਨ ਭੀਲਣੀ ਨੇ ਕੀਤਾ ਨਿਹਾਲ ਹੋਈ। ਕ੍ਰਿਸ਼ਨ ਜੀ ਦਾ ਦਰਸ਼ਨ ਬਧਕ ਨੇ ਕੀਤਾ ਨਿਹਾਲ ਹੋਯਾ। ਸ੍ਰੀਗੁਰੂ ਨਾਨਕ ਜੀ ਦਾ ਦਰਸ਼ਨ ਕੌਡੇ ਰਾਖਸ਼ ਨੇ ਕੀਤਾ ਨਿਹਾਲ ਹੋਯਾ। ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਬਿਧੀ ਚੰਦ ਨੇ ਦਰਸਨ ਕੀਤਾ ਨਿਹਾਲ ਹੋਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦਰਸ਼ਨ ਕੀਤਾ ਬਾਬੇ ਬੰਦੇ ਨੇ ਨਿਹਾਲ ਹੋਇਆ। ਸ੍ਰੀ ਰਾਮਾਨੰਦ ਜੀ ਦਾ ਦਰਸ਼ਨ ਕਬੀਰ ਜੀ ਨੇ ਕੀਤਾ ਨਿਹਾਲ ਹੋਇਆ। ੭ ਰਿਖੀਆਂ ਦਾ ਬਾਲਮੀਕ ਨੇ ਦਰਸ਼ਨ ਕੀਤਾ ਨਿਹਾਲ ਹੂਆ। ਅਸ਼ਟਾਵਕ੍ਰ ਜੀ ਦਾ ਰਾਜੇ ਜਨਕ ਨੇ ਦਰਸ਼ਨ ਕੀਤਾ ਤਾਂ ਨਿਹਾਲ ਹੋਯਾ। ਐਸੇ ੨ ਮਹਾਤਮਾ ਦੇ ਸਰੀਰਾਂ ਦੇ ਦਰਸ਼ਨ ਕੀਤੇ ਤਾਂਹੀਓਂ ਨਿਹਾਲ ਹੋਏ ਬਿਨਾਂ ਸਰੀਰ ਦੇਹ ਆਦਿਕਾਂ ਤੋਂ ਦਰਸ਼ਨ ਕੈਸੇ ? ਓਹੀ ਅਸਲੀ ਗੁਰੂ ਹੈਨ।

**੧੧੪੪--੧੭ ਜਾਕੇ ਕਰਤਬ ਲਖੇ ਨ ਜਾਹਿ ॥ ਜਾਕਾ ਭਰਵਾਸਾ ਸਭ ਘਟ ਮਾਹਿ ॥ ਪ੍ਰਗਟ ਭਇਆ ਸਾਧੂਕੈ ਸੰਗਿ॥ ਭਗਤ ਅਰਾਧਹਿ ਅਨਦਿਨੁ ਰੰਗਿ ॥ ੨ ॥**

## ( ੪੪ ) ਅਰਥ ਦ੍ਰਿਸ਼ਟਾਂਤ

ਉਸ ਵਾਹਿਗੁਰੂ ਦੇ ਚੋਜ ਲਖੇ ਨਹੀਂ ਜਾਂਦੇ ਜੀਵਾਂ ਤੋਂ ਉਸ ਪ੍ਰਮੇਸਰ ਦਾ ਭਰੋਸਾ ਸਿਦਕ ਸਾਰਿਆਂ ਹੀ ਜੀਵਾਂ ਵਿਚ ਹੈ, ਓਹ ਪ੍ਰਗਟ ਹੁੰਦਾ ਹੈ, ਸਾਧੂਆਂ ਦੀ ਸੰਗਤ ਸੇ ਉਸ ਨੂੰ ਭਗਤ ਜਨ ਰਾਤ ਦਿਨ ਅਰਾਧਦੇ ਹਨ ਜਿਸ ਹਿਰਦੇ ਵਿਚ ਪ੍ਰਗਟ ਹੋ ਗਿਆ ਹੈ, ਓਹੀ ਹਿਰਦੇ ਵਾਲਾ ਸਾਧੂ ਸੰਤ ਗੁਰਮੁਖ ਅਸਲੀ ਗੁਰੂ ਹੈ ॥

## ਉਦਾਹਰਨ--

ਭਗਤ ਪ੍ਰਹਿਲਾਦ ਨੇ ਸ਼ਰਧਾ ਨਾਲ ਅਰਾਧਨ ਕੀਤਾ ਉਸ ਨੂੰ ਵਾਹਿਗੁਰੂ ਮਿਲ ਗਿਆ ਭਗਤ ਧ੍ਰੂ ਨੇ ਸ਼ਰਧਾ ਸੇ ਅਰਾਧਨ ਕੀਤਾ, ਉਸ ਨੂੰ ਉਜਾੜ ਭਿਆਨਕ ਜੰਗਲ ਵਿਚ ਮਿਲਿਆ, ਧੰਨੇ ਜੱਟ ਭਗਤ ਨੇ ਅਰਾਧਨ ਕੀਤਾ ਉਸ ਨੂੰ ਮਿਲਿਆ ਪ੍ਰਤਖ ਹੀ, ਗਜ ਐਰਾਪਤ ਹਾਥੀ ਨੇ ਧਿਆਇਆ ਉਸ ਨੂੰ ਮਿਲਿਆ ਸਹੀ, ਸਧਨੇ ਨੇ ਅਰਾ-ਧਿਆ ਉਸ ਨੂੰ ਮਿਲਿਆ ਰੱਖਿਆ ਕੀਤੀ, ਅਜਾਮਲ, ਗਨਿਕਾ, ਬਧਿਕ, ਫਰੀਦ, ਨਾਮਾ, ਕਬੀਰ, ਆਦਿਕਾਂ ਨੇ ਵਾਹਿਗੁਰੂ ਅਰਾਧਿਆ ਗੁਰਾਂ ਪਾਸੋਂ ਸ਼ਬਦ ਲੈਕੇ ਸਾਰਿਆਂ ਦਾ ਉਧਾਰ ਕੀਤਾ ਬ੍ਰਹਮ ਰੂਪ ਹੋਕੇ ਅਗੇ ਬ੍ਰਹਮ ਗਿਆਨ ਦਾ ਉਪਦੇਸ਼ ਦਿੱਤਾ ਅਨੇਕ ਗੁਰਮੁਖਾਂ ਨੂੰ ਓਹੀ ਅਸਲੀ ਗੁਰੂ ਹੋਏ ਹਨ ॥

੧੧੭੧-੧੯ ਬਸੰਤੁ ਹਿੰਡੋਲ ਮਹਲਾ ੧
॥ ਸਾਚਾ ਸਾਹੁ ਗੁਰੂ ਸੁਖ ਦਾਤਾ ਹਰਿ ਮੇਲੇ
ਭੁਖ ਗਵਾਏ ॥ ਕਰਿ ਕਿਰਪਾ ਹਰਿ ਭਗਤਿ
ਦ੍ਰਿੜਾਏ ਅਨਦਿਨੁ ਹਰਿ ਗੁਣ ਗਾਏ ॥ ੧ ॥
ਮਤ ਭੂਲਹਿ ਰੇ ਮਨ ਚੇਤਿ ਹਰੀ ॥ ਬਿਨੁ ਗੁਰ
ਮੁਕਤਿ ਨਾਹੀ ਤ੍ਰੈਲੋਈ ਗੁਰਮੁਖਿ ਪਾਈਐ
ਨਾਮੁ ਹਰੀ ॥ ੧ ॥ ਰਹਾਉ ॥ ਬਿਨੁ ਭਗਤੀ
ਨਹੀ ਸਤਿਗੁਰੁ ਪਾਈਐ ਬਿਨੁ ਭਾਗਾ ਨਹੀ
ਭਗਤਿ ਹਰੀ ॥ ਬਿਨੁ ਭਾਗਾ ਸਤ ਸੰਗੁ ਨ
ਪਾਈਐ ਕਰਮਿ ਮਿਲੈ ਹਰਿ ਨਾਮੁ ਹਰੀ ॥ ੨ ॥
ਘਟਿ ਘਟਿ ਗੁਪਤੁ ਉਪਾਏ ਵੇਖੈ ਪਰਗਟੁ ਗੁਰ-
ਮੁਖਿ ਸੰਤ ਜਨਾ ॥ ਹਰਿ ਹਰਿ ਕਰਹਿ ਸੁ ਹਰਿ
ਰੰਗਿ ਭੀਨੇ ਹਰਿ ਜਲੁ ਅੰਮ੍ਰਿਤ ਨਾਮੁ ਮਨਾ ॥
੩॥ ਜਿਨ ਕਉ ਤਖਤਿ ਮਿਲੈ ਵਡਿਆਈ ਗੁਰ-
ਮੁਖਿ ਸੇ ਪਰਧਾਨ ਕੀਏ ॥ ਪਾਰਸੁ ਭੇਟਿ ਭਏ
ਸੇ ਪਾਰਸ ਨਾਨਕ ਹਰਿ ਗੁਰਿ ਸੰਗਿ ਥੀਏ
॥੪ ॥ ੪ ॥ ੧੨ ॥

## ( ੪੫ ) ਅਰਥ ਦ੍ਰਿਸ਼ਟਾਂਤ

ਵਾਹਿਗੁਰੂ ਪਾਰਬ੍ਰਹਮ ਪ੍ਰਮੇਸ਼ਰ ਅਕਾਲ ਪੁਰਖ ਘਟ ਘਟ ਵਿਚ ਗੁਪਤ ਹੋਕੇ ਰਹਿੰਦਾ ਹੈ, ਇਸ ਜਗਤ ਨੂੰ ਉਤਪਤਿ ਕਰਕੇ ਦੇਖਦਾ ਹੈ, ਪਰ ਵਿਸ਼ੇਸ਼ ਕਰਕੇ ਪ੍ਰਗਟ ਹੈ ਗੁਰਮੁਖਾਂ ਵਿਚ ਤੇ ਸੰਤਾਂ ਵਿਚ ਤੇ ਜਨਾਂ ਵਿਚ ਜੋਹੜੇ ਸੰਤ ਗੁਰਮੁਖ ਭਗਤ ਜਨ ਆਦਿਕ ਹਰੀ ਰੰਗ ਵਾਹਿਗੁਰੂ ਵਿਚ ਭਿਜੇ ਹੋਏ ਹਨ ਰੰਗੇ ਹੋਏ ਹਨ, ਉਨਾਂ ਹੀ ਹਰਿ ਜਲ ਵਾਹਿਗੁਰੂ ਦਾ ਨਾਮ ਰੂਪੀ ਅਮ੍ਰਿਤ ਮਨ ਵਿਚ ਪੀ ਲੀਤਾ ਹੈ, ਓਹੀ ਗੁਰਮੁਖ ਸੰਤ ਜਨ ਅਸਲੀ ਗੁਰੂ ਹਨ ॥

## ਉਦਾਹਰਨ--

ਕਿਉਂ ਜੀ ਨਵੀਨ ਸਿਖ ! ਹੁਣ ਗੁਰੂ ਨਾਨਕ ਜੀ ਕੀ ਆਖਦੇ ਹਨ, ਇਸ ਮਹਾਂ ਵਾਕ ਰੂਪ ਰੂਪੀ ਸ਼ਬਦ ਵਿਚ ਪੜੋ ਤੇ ਕੰਠ ਕਰੋ, ਅਰਥ ਸਾਰਾ ਸਪਸ਼ਟ ਹੀ ਹੈ ਜੇਹੜੇ ਨਵੀਨ ਸਿਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਹੀ ਨਹੀਂ ਕਰਦੇ ਉਨਾਂ ਨੂੰ ਗੁਰੂ ਕਿਥੋਂ ਲਭੇ ?

## ੧੧੭੭--੧੪ ਰਾਗੁ ਬਸੰਤੁ ਮਹਲਾ ੪ ਘਰੁ ੧ ਇਕਤੁਕੇ ॥

ੴ ਸਤਿਗੁਰ ਪ੍ਰਸਾਦਿ ॥ ਜਿਉ ਪਸਰੀ

ਸੂਰਜ ਕਿਰਣਿ ਜੋਤਿ ॥ ਤਿਉ ਘਟਿ ਘਟਿ ਰਮ-
ਈਆ ਓਤਿ ਪੋਤਿ ॥ ੧ ॥ ਏਕੋ ਹਰਿ ਰਵਿਆ
ਸ੍ਰਬ ਥਾਇ ॥ ਗੁਰ ਸਬਦੀ ਮਿਲੀਐ ਮੇਰੀ ਮਾਇ
॥ ੧ ॥ ਰਹਾਉ ॥ ਘਟਿ ਘਟਿ ਅੰਤਰਿ ਏਕੋ
ਹਰਿ ਸੋਇ ॥ ਗੁਰਿ ਮਿਲਿਐ ਇਕੁ ਪ੍ਰਗਟੁ ਹੋਇ
॥ ੨ ॥ ਏਕੋ ਏਕੁ ਰਹਿਆ ਭਰਪੂਰਿ ॥ ਸਾਕਤ
ਨਰ ਲੋਭੀ ਜਾਣਹਿ ਦੂਰਿ ॥ ੩ ॥ ਏਕੋ ਏਕੁ ਵਰਤੈ
ਹਰਿ ਲੋਇ ॥ ਨਾਨਕ ਹਰਿ ਏਕੋ ਕਰੇ ਸੁ
ਹੋਇ ॥ ੪ ॥ ੧ ॥

## (੪੬) ਅਰਥ ਦ੍ਰਿਸ਼ਟਾਂਤ

ਜੈਸੇ ਸੂਰਜ ਦੀਆਂ ਕਿਰਨਾਂ ਸਾਰੀ ਦੁਨੀਆਂ ਉਪਰ ਪਸਰੀਆਂ ਹੋਈਆਂ ਹਨ, ਤੈਸੇ ਹੀ ਰਾਮ ਵਾਹਿਗੁਰੂ ਘਟਾਂ ੨ ਵਿਚ ਵਿਆਪਿਆ ਹੋਯਾ ਹੈ, ਐਧਰ ਓਧਰ ਅਰਧ ਉਰਧ ਹੇਠ ਉਪਰ ਅੰਦਰ ਬਾਹਰ ਇਕੋ ਰਮਿਆ ਹੋਯਾ ਹੈ, ਮਿਲਦਾ ਹੈ ਪੂਰੇ ਗੁਰੂ ਦੇ ਸਬਦ ਨਾਲ, ਪੂਰਨ ਗੁਰੂ ਨੂੰ ਮਿਲਿਆ ਹੋਇਆ ਮਿਲਦਾ ਹੈ, ਇਕ ਵਾਹਿਗੁਰੂ ਪ੍ਰਗਟ ਹੋ ਜਾਵੇ ਜਿਸਦੇ ਹਿਰਦੇ ਵਿਚ ਓਹੀ ਪੂਰਨ ਗੁਰੂ ਹੈ, ਲੋਭੀ ਸਾਕਤ ਮੂਰਖ ਪੁਰਖ ਉਸਨੂੰ ਦੂਰ ਜਾਣਦੇ ਹਨ, ਗੁਰਮੁਖ ਨੇੜੇ ਅੰਦਰ ਜਾਣਦੇ ਹਨ।

## ਉਦਾਹਰਨ

ਸਬਦ ਭੇਦ ਹੈ ਆਤਮਾ ਦੀ ਪ੍ਰਾਪਤੀ ਵਾਲੇ ਦਾ ਮੰਤ੍ਰ ਸਬਦ ਫਲ ਦਾਇਕ ਹੈ, ਦੂਸਰਾ ਨਹੀਂ ਫਲ ਲਾਇਕ ਅਫਲ ਰਹਿੰਦਾ ਹੈ ਜੇ ਪੂਰੇ ਗੁਰੂ ਦਾ ਸਬਦ ਭੀ ਮਨਮੁਖ ਦੇ ਕੰਨਾਂ ਵਿਚ ਪਵੇ ਤਾਂ ਓਹ ਭੀ ਅਫਲ ਹੈ, ੈਸੇ ਚੰਗੇ ਬੀਜ ਦਾ ਦਾਣਾ ਭੀ ਕਲਰ ਜ਼ਮੀਨ ਵਿਚ ਅਫਲ ਹੋ ਜਾਂਦਾ ਹੈ, ਹਿਰਦੇ ਵਿਚ ਸਰਧਾ ਵਾਲਾ ਕੌਲ ਸ਼ਬਦ ਨੂੰ ਗ੍ਰਹਣ ਨਾ ਕਰੇ, ਓਹ ਭੀ ਗਿਆਨ ਰੂਪੀ ਫਲ ਸੇ ਅਫਲ ਰਹਿੰਦਾ ਹੈ, ਜੇ ਜਲ ਗੰਧਲਾ ਮੈਲਾ ਹੈ ਤਾਂ ਚੰਦ੍ਰਮਾ ਭਾਸ ਨਹੀਂ ਪੈਂਦਾ ਜੇ ਅੰਤਸ਼ ਕਰਨ ਚੰਚਲ ਹੈ ਤਾਂ ਭੀ ਸ਼ਬਦ ਪੂਰਨ ਗੁਰੂ ਦਾ ਟਿਕਦਾ ਨਹੀਂ ਹੈ, ਹਿਰਦੇ ਵਿਚ।

**੧੨੦੫-੬ ਜੈਸੇ ਪਵਨੁ ਬੰਧ ਕਰਿ ਰਾਖਿਓ ਬੂਝ ਨ ਆਵਤ ਜਾਵਤ ॥ ਜਾਕਉ ਰਿਦੈ ੍ਰਗਾਸੁ ਭਇਓ ਹਰਿ ਉਆ ਕੀ ਕਹੀ ਨ ਜਾਇ ਕਹਾਵਤ ॥ ੨ ॥**

## (੪੭) ਅਰਥ ਦ੍ਰਿਸ਼ਟਾਂਤ

ਜੈਸੇ ਪੌਣ ਹਵਾ ਨੂੰ ਬੰਦ ਕਰਕੇ ਰਖੀਏ ਓਹ ਜਾਂਦੀ ਨਿਕਲਦੀ ਪ੍ਰਤੀਤ ਨਹੀਂ ਹੁੰਦੀ, ਕੋਈ ਨੇਤਰਾਂ ਨਾਲ ਉਸ ਵਾਯੂ ਨੂੰ ਦੇਖ ਨਹੀਂ ਸਕਦਾ, ਤੈਸੇ ਹੀ ਜਿਸ ਸੰਤ ਮਹਾਤਮਾਂ ਦੇ ਹਿਰਦੇ ਵਿਚ ਪ੍ਰਕਾਸ਼ ਹੋ ਗਿਆ ਹੈ ਨਾਮ ਦਾ ਤੇ

ਵਾਹਿਗੁਰੂ ਦਾ ਉਸਦੀ ਕੋਈ ਭੀ ਕਹਾਣੀ ਕਥਨ ਨਹੀਂ ਕਰ ਸਕਦਾ, ਕੰਨ, ਪੈਰ, ਅਖਾਂ, ਸਰੀਰ, ਹਥ ਆਦਿਕ ਹੋਰਨਾਂ ਆਦਮੀਆਂ ਵਰਗੇ ਹੀ ਹੋਂਦੇ ਹਨ, ਖਾਣਾ ਪੀਣਾ ਭੀ ਐਸੇ ਹੀ ਹੈ, ਪਰ ਉਸਦੇ ਹਿਰਦੇ ਦਾ ਪ੍ਰਕਾਸ਼ ਉਸੇ ਨੂੰ ਮਲੂਮ ਹੈ, ਜੈਸੇ ਗੂੰਗੇ ਦੀ ਮਠਿਆਈ ਕੋਈ ਉਸਨੂੰ ਕਮਲਾ ਸੁਦਾਈ ਆਖਦੇ ਹਨ, ਓਹ ਸਰੂਪ ਵਿਚ ਇਸਥਿਤ ਹੈ, ਐਸੇ ਸੰਤ ਪ੍ਰਕਾਸ਼ ਵਾਲਾ ਹੀ ਅਸਲੀ ਗੁਰੂ ਹੈ।

**੧੨੯੫-੧੯ ਕਲਿਜੁਗ ਮਹਿ ਘੋਰ ਅੰਧਾਰੁ ਹੈ ਮਨਮੁਖ ਰਾਹੁ ਨ ਕੋਇ ॥ ਸੇ ਵਡ ਭਾਗੀ ਨਾਨਕਾ ਜਿਨ ਗੁਰਮੁਖਿ ਪਰਗਟੁ ਹੋਇ ॥ ੧ ॥**

## (੪੯) ਅਰਥ ਦ੍ਰਿਸ਼ਟਾਂਤ

ਇਸ ਜੁਗ ਵਿਚ ਅੰਧਕਾਰ ਹੈ ਮਨਮੁਖਾਂ ਨੂੰ ਰਸਤਾ ਕੋਈ ਨਹੀਂ ਲਭਦਾ, ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਵਡੇ ਭਾਗਾਂ ਵਾਲੇ ਹਨ ਗੁਰਮੁਖ ਜਿਨਾਂ ਦੇ ਹਿਰਦੇ ਵਿਚ ਪਰਗਟ ਹੋਗਿਆ ਹੈ ਵਾਹਿਗੁਰੂ ਓਹੀ ਗੁਰਮੁਖ ਅਸਲੀ ਗੁਰੂ ਹੈਨ।

**੧੩੩੪-੧੩ ਕਲੀ ਕਾਲ ਮਹਿ ਰਵਿਆ ਰਾਮੁ ॥ ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ ਗੁਰਮੁਖਿ ਪਰਗਟੁ ਹਰਿ ਹਰਿ ਨਾਮੁ**

॥ ੧ ॥ ਰਹਾਉ ॥

## (੪੯) ਅਰਥ ਦ੍ਰਿਸ਼ਟਾਂਤ

ਕਲਜੁਗ ਮਹਿ ਕਾਲ ਬਿਆਪਦਾ ਹੈ ਸੰਸਾਰ ਨੂੰ ਅਗੇ ਸਤਿਜੁਗ ਤਰੇਤਾ ਦੁਆਪਰ ਆਦਿਕਾਂ ਵਿਚ ਆਮ ਲੋਕ ਅਭਿਆਸੀ ਸਨ, ਜੀਵਨ ਦੇ ਸਾਧਨ ਕਰਦੇ ਸਨ, ਹਜਾਰਾਂ ਲਖਾਂ ਸਾਲਾਂ ਦੀਆਂ ਉਮਰਾਂ ਸਨ ਕਲਜੁਗ ਵਿਚ ਕਾਲ ਦਾ ਜੋਗ ਹੋ ਗਿਆ ਹੈ ਸੰਸਾਰੀ ਜੀਵਾਂ ਨੂੰ ਕਿਉਂ ਜੁ ਵਿਸ਼ੇ ਪਰਾਇਣ ਹੋ ਗਏ ਹਨ ਸਤ ਸੰਤੋਖ ਵੈਰਾਗ ਆਦਿਕ ਘਟ ਗਏ ਹਨ, ਕੋਈ ਵਿਰਲਾ ਹੀ ਸਤਿਸੰਗੀ ਹ, ਜੇਹੜਾ ਸੰਜਮ ਰਖਦਾ ਹੋਵੇਗਾ ਰਾਮ ਵਾਹਿਗੁਰੂ ਰਮਿਆ ਹੋਯਾ ਹੈ, ਘਟਾਂ ਘਟਾਂ ਵਿਚ ਪੂਰਨ ਪ੍ਰਭੂ ਹੈ ਇਕੋ ਵਾਹਿਗੁਰੂ ਗੁਰਮੁਖਾਂ ਦੇ ਹਿਰਦੇ ਵਿਚ ਪ੍ਰਗਟ ਹੈ ਭਗਤੀ ਨਾਮ ਦਾ ਅਭਿਆਸ ਕਰਕੇ ਜਿਸਦੇ ਹਿਰਦੇ ਵਿਚ ਪ੍ਰਗਟ ਹੈ ਰਾਮ ਰੂਪ ਵਾਹਿਗੁਰੂ ਓਹੀ ਅਸਲੀ ਗੁਰੂ ਹੈ।

**੧੪੧੨-੧ ਸਭਨੀ ਘਟੀ ਸਹੁ ਵਸੈ ਸਹ ਬਿਨੁ ਘਟੁ ਨ ਕੋਇ ॥ ਨਾਨਕ ਤੇ ਸੋਹਾਗਣੀ ਜਿਨ੍ਹਾ ਗੁਰਮੁਖਿ ਪਰਗਟੁ ਹੋਇ ॥ ੧੯।**

## (੫੦) ਅਰਥ ਦ੍ਰਿਸ਼ਟਾਂਤ

ਸਾਰਿਆਂ ਘਟਾਂ ਵਿਚ ਪ੍ਰਮੇਸ਼ਰ ਵਸਦਾ ਹੈ, ਉਸ ਤੋਂ ਬਿਨਾਂ ਕੋਈ ਖਾਲੀ ਨਹੀਂ ਹੈ। ਓਹੀ ਸੁਹਾਗਨਾਂ ਹਨ ਬੁਧੀ ਰੂਪੀ ਇਸਤ੍ਰੀਆਂ ਜਿਨਾਂ ਗੁਰਮੁਖਾਂ ਦੇ ਦਿਲਾਂ ਵਿਚ ਪ੍ਰਗਟ

ਹੈ ਵਾਹਿਗੁਰੂ ਓਹੀ ਅਸਲੀ ਗੁਰੂ ਹਨ ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਆਪ।

**੧੩੭੪-੧੦ ਕਬੀਰ ਅਲਹ ਕੀ ਕਰਿ ਬੰਦਗੀ ਜਿਹ ਸਿਮਰਤ ਦੁਖੁ ਜਾਇ॥ ਦਿਲ ਮਹਿ ਸਾਂਈ ਪਰਗਟੈ ਬੁਝੈ ਬਲੰਤੀ ਨਾਂਇ॥੧੮੬॥**

## (੫੧) ਅਰਥ ਦ੍ਰਿਸ਼ਟਾਂਤ

ਸ੍ਰੀ ਮਾਨ ਭਗਤ ਕਬੀਰ ਜੀ ਆਖਦੇ ਹਨ ਵਾਹਿਗੁਰੂ ਦੀ ਬੰਦਗੀ ਕਰੋ। ਭਗਤੀ ਕਰਨੇ ਸੇ ਅਕਾਲ ਪੁਰਖ ਦੀ, ਦੁਖ ਚਲੇ ਜਾਂਦੇ ਹਨ। ਜਦੋਂ ਦਿਲ ਸੁਧ ਹੋ ਜਾਵੇ ਓਦੋਂ ਦਿਲ ਵਿਚੋਂ ਹੀ ਸਾਂਈ ਵਾਹਿਗੁਰੂ ਪ੍ਰਗਟ ਹੋ ਜਾਂਦਾ ਹੈ ਬਲਦੀ ਅਗਨੀ ਰੂਪੀ ਤ੍ਰਿਸ਼ਨਾ ਬੁਝ ਜਾਂਦੀ ਹੈ ਵਾਹਿਗੁਰੂ ਦੇ ਨਾਮ ਨਾਲ। ਜੈਸੇ ਅਸ਼ੁਧ ਸ਼ੀਸ਼ੇ ਨੂੰ ਮਾਂਜਦੇ ਜਾਈਏ ਤਾਂ ਉਸੇ ਵਿਚ ਆਪਣਾ ਸਰੂਪ ਦਿੱਸ ਪੈਂਦਾ ਹੈ ਤੈਸੇ ਹੀ ਅੰਤਸ਼ ਕਰਨ ਸ਼ੀਸ਼ਾ ਮੈਲਾ ਹੂਆ ਹੈ, ਅਨੇਕ ਪ੍ਰਕਾਰ ਦੇ ਕਰਮ ਕਰਕੇ ਚੰਚਲ ਹੋਇਆ ਹੂਆ ਹੈ ਵਾਹਿਗੁਰੂ ਦੇ ਨਾਮ ਦਾ ਅਭਿਆਸ ਕਰੀਏ, ਤਾਂ ਵਾਹਿਗੁਰੂ ਮਨ ਵਿਚੋਂ ਹੀ ਪ੍ਰਗਟ ਹੋ ਜਾਂਦਾ ਹੈ, ਜਿਸਦੇ ਮਨ ਵਿਚੋਂ ਪ੍ਰਗਟ ਪ੍ਰਤਖ ਹੋ ਜਾਵੇ ਓਹੀ ਭਗਤ ਸੰਤ ਅਸਲੀ ਗੁਰੂ ਹੈ, ਇਨਾਂ ਭਗਤਾਂ ਸੰਤਾਂ ਦੇ ਮਤੇ ਭੀ ਅਨੇਕ ਹੈਨ, ਜੈਸੇ—ਸੰਤ ਸਮੂਹ ਅਨੇਕ ਮਤੀ ਕੇ। ਮਤ ਭੇਖ

ਆਦਿਕ ਅਨੇਕ ਹਨ, ਗਿਆਨ ਮਤ ਇਕੋ ਜੈਸਾ ਹੈ। ਕਈ ਅਲਫ ਨੰਗੇ, ਕਈ ਕੁਪੀਨ ਮਾਤ੍ਰ ਕਈ ਜਟਾਂ ਮਾਤਰ ਕਈ ਕੇਸਾਂ ਮਾਤ੍ਰ ਕਈ ਰਹਿਤ ਮਾਤਰ ਕਈ ਖਾਕ ਮਾਤ੍ਰ ਕਈ ਪੁਸ਼ਾਕ ਮਾਤਰ ਕਈ ਚਿਟੇ ਮਾਤ੍ਰ, ਕਈ ਭਗਵੇ ਮਾਤ੍ਰ ਕਈ ਲਾਲ ਮਾਤ੍ਰ ਕਈ ਮੈਲੇ ਮਾਤ੍ਰ ਕਈ ਚੁਪ ਮਾਤ੍ਰ ਕਈ ਪ੍ਰਚਾਰ ਮਾਤ੍ਰ ਕਈ ਗਿਆਨ ਮਾਤ੍ਰ ਕਈ ਕਥਾ ਮਾਤ੍ਰ ਕਈ ਗਾਲੀਆਂ ਮਾਤ੍ਰ ਕਈ ਦਾਨੇ, ਕਈ ਮਸਤਾਨੇ, ਕਈ ਸ਼ਾਦੀ ਮਾਤਰ ਕਈ ਤਿਆਗੀ ਮਾਤ੍ਰ ਕਈ ਭੋਗ ਮਾਤ੍ਰ ਕਈ ਜੋਗ ਮਾਤ੍ਰ ਇਨਾਂ ਦੀਆਂ ਕਿਰਿਆਂ ਦਾ ਕੋਈ ਅੰਤ ਨਹੀਂ ਕਈ ਅਨੇਕਾਂ ਨੂੰ ਤਾਰਦੇ ਹਨ, ਕਈ ਇਕ ਭੀ ਨਹੀਂ ਤਾਰਦੇ, ਅਪਨੇ ਅਨੰਦ ਵਿਚ ਹੀ ਮਗਨ ਰਹਿੰਦੇ ਹਨ ਇਹ ਬਿਅੰਤ ਨੂੰ ਮਿਲੇ ਹੋਏ ਆਪ ਭੀ ਬਿਅੰਤ ਹੀ ਹੋ ਜਾਂਦੇ ਹਨ ਇਨ੍ਹਾਂ ਦੀ ਸਰਨੀ ਪਿਆਂ ਹੀ ਤਰੀਦਾ ਹੈ ਪਰ ਲਭਦੇ ਔਖੇ ਹੀ ਹਨ ਕੌੜੇ ਹਨ ਹਨ ਥੋੜੇ ਮਿਠੇ ਬਹੁਤੇ ਹਨ। ਘਰ ੨ ਮੰਗਦੇ ਫਿਰਦੇ ਬਥੇਰੇ ਹਨ।

**੧੪੧੩-੧੦ ਨਾਨਕ ਜਹ ਜਹ ਮੈ ਫਿਰਉ ਤਹ ਤਹ ਸਾਚਾ ਸੋਇ ॥ ਜਹ ਦੇਖਾ ਤਹ ਏਕੁ ਹੈ ਗੁਰਮੁਖਿ ਪਰਗਟੁ ਹੋਇ ॥ ੯ ॥**

## (ਪਤ) ਅਰਥ ਦ੍ਰਿਸ਼ਟਾਂਤ

ਸ੍ਰੀ ਗੁਰੂ ਨਾਨਕ ਸਾਹਿਬ ਜੀ ਪਰਮ ਗਿਆਨੀ ਪੂਰਨ ਅਵਤਾਰ ਆਖਦੇ ਹਨ, ਜਿਥੇ ੨ ਅਸੀ ਫਿਰੇ ਹਾਂ,

ਓਥੇ ੨ ਹੀ ਸਚਾ ਵਾਹਿਗੁਰੂ ਦੇਖਿਆ ਹੈ, ਜਿਥੇ ਦੇਖਾਂ ਉਥੇ ਇਕ ਹੀ ਹੈ, ਗੁਰਮੁਖਾਂ ਵਿਚ ਪ੍ਰਗਟ ਹੋਇਆ ਹੈ ਓਹ ਅਸਲੀ ਗੁਰੂ ਹੈ।

## ੧੪੨੧-੭ ਸਲੋਕ ਮਹਲਾ ੪

## ੧ ਓ ਸਤਿਗੁਰਪ੍ਰਸਾਦਿ ॥

ਵਡਭਾਗੀਆ ਸੋਹਾਗਣੀ ਜਿਨ੍ਾ ਗੁਰਮੁਖਿ ਮਿਲਿਆ ਹਰਿ ਰਾਇ ॥ ਅੰਤਰਿ ਜੋਤਿ ਪਰ-ਗਾਸੀਆ ਨਾਨਕ ਨਾਮਿ ਸਮਾਇ ॥ ੧ ॥

## (ਪੜ) ਅਰਥ ਦ੍ਰਿਸ਼ਟਾਂਤ

ਉਹ ਵਡੇ ਭਾਗਾਂ ਵਾਲੀਆਂ ਹਨ, ਸੁਹਾਗਣੀਆਂ ਬੁਧੀ ਰੂਪੀ ਇਸਤ੍ਰੀਆਂ ਜਿਨ੍ਹਾਂ ਨੂੰ ਗੁਰਮੁਖ ਸੰਤ ਜਨ ਮਿਲੇ ਹਨ, ਹਰੀ ਰੂਪ ਸੰਤ ਉਨ੍ਹਾਂ ਦੇ ਮਿਲਣੇ ਸੇ ਅੰਦਰੋਂ ਹੀ ਜੋਤਿ ਪ੍ਰਗਟ ਹੋ ਗਈ ਹੈ, ਸ੍ਰੀ ਗੁਰੂ ਨਾਨਕ ਜੀ ਆਖਦੇ ਹਨ, ਨਾਮ ਵਿਚ ਸਮਾ ਗਏ ਹਨ ਓਹੀ ਅਸਲੀ ਗੁਰੂ ਹੈਨ।

ਪ੧੪੨੭–੫ ਜਿਹ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ ॥ ਕਹੁ ਨਾਨਕ ਸੁਨ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ ॥ ੧੯ ॥

ਪੂਨਾ—੧੪੨੯-੫ ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ ॥ ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤੁ ॥੫੬॥ ਰਾਮ ਨਾਮੁ ਉਰਿ ਮੈ ਗਹਿਓ ਜਾਕੈ ਸਮ ਨਹੀ ਕੋਇ ॥ ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥ ੫੭ ॥ ੧ ॥

## (੫੪) ਅਰਥ ਦ੍ਰਿਸ਼ਟਾਂਤ

ਜਿਸ ਸੰਤ ਮਹਾਤਮਾਂ ਗੁਰਮੁਖਾਂ ਨੇ ਮਮਤਾ ਮਾਇਆ ਤਿਆਗ ਦਿਤੀ ਹੈ, ਦੁਨੀਆਂ ਦੇ ਪਦਾਰਥਾਂ ਤੋਂ ਉਦਾਸ ਬਿਰਾਗਵਾਨ ਰਹਿੰਦਾ ਹੈ, ਸ੍ਰੀ ਗੁਰੂ ਤੇਗ ਬਹਾਦਰ ਜੀ ਆਖਦੇ ਹਨ ਉਸਦੇ ਹਿਰਦੇ ਵਿਚ ਪਾਰਬ੍ਰਹਮ ਪ੍ਰਮੇ-ਸ਼ਰ ਅਕਾਲ ਪੁਰਖ ਦਾ ਨਿਵਾਸ ਹੋ ਜਾਂਦਾ ਹੈ, ਓਹੀ ਅਕਾਲ ਪੁਰਖ ਵਾਹਿਗੁਰੂ ਦਾ ਰੂਪ ਹੈ ਉਸਦੀ ਚਰਨੀ ਲਗਿਆਂ ਮੁਕਤ ਹੋ ਜਾਈਦਾ ਹੈ, ਓਹੀ ਅਸਲੀ ਗੁਰੂ ਹੈ। ਇਸ ਸੰਸਾਰ ਵਿਚ ਇਕ ਨਾਮ ਹੀ ਰਹਿਣਾ ਹੈ, ਸਾਖਯਾਤਕਾਰ ਸਾਧੂ ਰਹਿਣੇ ਹਨ, ਗੁਰੂ ਰੂਪ ਹੋਕੇ ਗੋਬਿੰਦ ਰੂਪ ਹੋਕੇ ਹਮੇਸ਼ਾਂ ਹੀ ਰਹਿੰਦੇ ਹਨ, ਜਿਨ੍ਹਾਂ ਨੇ ਉਨ੍ਹਾਂ ਦਾ ਮੰਤ੍ਰ ਜਪਿਆ ਹੈ ਓਹ ਭੀ ਉਨਾਂ ਵਰਗੇ ਹੀ ਹੋ ਜਾਂਦੇ ਹਨ, ਉਨਾਂ ਦਾ ਰਾਮ ਨਾਮ ਉਚਾਰਿਆ ਹੋਇਆ ਹਿਰਦੇ ਵਿਚ ਗ੍ਰਹਣ ਕਰੋ। ਉਸਦੇ ਤੁਲ ਹੋਰ ਕੋਈ ਵਸਤੂਆਂ

ਨਹੀਂ ਹਨ, ਉਸ ਦੇ ਨਾਮ ਰਾਮ ਨੂੰ ਉਚਾਰਿਆਂ ਹੋਇਆਂ ਸਿਮਰਨ ਕਰਨੇ ਸੇ ਕੁਲ ਸੰਕਟ ਕਲੇਸ਼ ਮਿਟ ਜਾਂਦੇ ਹੈਂ। ਸ੍ਰੀ ਵਾਹਿਗੁਰੂ ਅਕਾਲ ਪੁਰਖ ਦਾ ਦਰਸ਼ਨ ਹੋ ਜਾਂਦਾ ਹੈ, ਜਿਸ ਨੂੰ ਦਰਸ਼ਨ ਹੋ ਜਾਵੇ ਓਹੀ ਅਸਲੀ ਗੁਰੂ ਹੈ॥

ਦੋਹਰਾ

ਸੰਮਤ ਖਾਲਸਾ ਗੁਰ ਪੰਥ ਕੋ ਅੰਗਦ ਗੁਰੂ ਨਿਹਾਰ।
੨
ਰਾਮਦਾਸ ਗੁਰੁ ਕੋ ਮਾਨ ਲੇ ਨਾਨਕ ਰੂਪ ਮਝਾਰ
੪ ੧ (੨੪੧)



੧ ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

—o—

# ਸੰਤ ਗਿਆਨੀ ਬ੍ਰਹਮ ਇਕ ਰੂਪ

੬੫—੪ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਹਉਮੈ ਮੋਹੁ ਚੁਕਾਇਆ ॥ ਜਿਸੁ ਸਿਉ ਰਾਤਾ ਤੈਸੋ ਹੋਵੈ ਸਚੇ ਸਚਿ ਸਮਾਇਆ ॥ ੫ ॥

## (੧) ਅਰਥ ਪ੍ਰਮਾਣ

ਰਾਤ ਦਿਨ ਨਾਮ ਜਪਣੇ ਵਾਲਾ ਗੁਰਮੁਖ ਮਹਾਤਮਾਂ ਹੰਕਾਰ ਤੇ ਮੋਹ ਨਿਵਿਰਤ ਕਰਕੇ ਜਿਸਦੀ ਵਾਹਿਗੁਰੂ ਨਾਲ ਪ੍ਰੀਤ ਲਗ ਗਈ ਹੈ, ਉਹ ਉਸਦਾ ਰੂਪ ਹੋ ਗਿਆ ਹੈ, ਉਹ ਬ੍ਰਹਮ ਵਿਚ ਲੀਨ ਰਹਿੰਦਾ ਹੈ, ਸਚੇ ਨਾਲ ਅਭੇਦ ਹੋ ਗਿਆ ਹੈ । ਓਹੀ ਅਸਲੀ ਗੁਰੂ ਹਨ ॥

**੭੯-੬ ਨਾਨਕ ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੋਹੰਦੀ ॥ ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ ॥ ੫ ॥ ੧ ॥**

## (੨) ਅਰਥ ਪ੍ਰਮਾਣ

ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ, ਨਾਮ ਜਪਣੇ ਵਾਲਾ ਸੰਤ ਤੇ ਵਾਹਿਗੁਰੂ ਦੋਵੇਂ ਇਕ ਰੂਪ ਹਨ, ਪ੍ਰਮੇਸ਼ਰ ਦਾ ਨਾਮ ਜਪਣੇ ਵਾਲਾ ਜਗਿਆਸੂ ਉਸਦਾ ਰੂਪ ਹੋ ਗਿਆ ਹੈ, ਓਹ ਹੀ ਅਸਲੀ ਗੁਰੂ ਹੈ ॥

**੯੩-੧੫ ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥ ਕਨਕ ਕਟਿਕ ਜਲ ਤਰੰਗ ਜੈਸਾ ॥ ੧ ॥**

## (੩) ਅਰਥ ਪ੍ਰਮਾਣ

ਭਗਤ ਜੀ ਆਖਦੇ ਹਨ ਹੇ ਪ੍ਰਮੇਸ਼ਰ ਤੇਰਾ ਮੇਰਾ ਭੇਦ ਕੋਈ ਨਹੀਂ ਹੈ ਸੋਨੇ ਦਾ ਤੇ ਕੜੇ ਦਾ ਭੇਦ ਕੋਈ ਨਹੀਂ ਹੈ, ਇਕੋ ਸੋਨਾ ਰੂਪ ਹੈ ਪਾਣੀ ਦਾ ਤੇ ਲੈਹਰ ਦਾ ਭੀ ਕੋਈ ਭੇਦ ਨਹੀਂ ਤੈਸੇ ਹੀ ਆਪ ਨੂੰ ਜਪਣੇ ਵਾਲੇ ਦਾ ਤੇ ਆਪ ਦਾ ਕੋਈ ਫਰਕ ਨਹੀਂ ਹੈ। ਦੋਵੇਂ ਇਕ ਰੂਪ ਹਨ, ਸੋਈ ਸੰਤ ਭਗਤ 'ਅਸਲੀ ਗੁਰੂ ਹੈ ॥

੧੦੧-੧੯ ਤੂੰ ਦਾਨਾ ਠਾਕੁਰੁ ਸਭ ਬਿਧਿ ਜਾਨਹਿ ॥ ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ ॥ ਜੋਕਿਛੁ ਠਾਕੁਰਕਾ ਸੋਸੇਵਕ ਕਾ ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ॥ ੩ ॥

## (੪) ਅਰਥ ਪ੍ਰਮਾਣ

ਹੇ ਵਾਹਿਗੁਰੂ ਪ੍ਰਮੇਸ਼ਰ ਤੂੰ ਸਾਰੀਆਂ ਹੀ ਵਿਧੀਆਂ ਜਾਣਦਾ ਹੈਂ ਜੋ ਕੁਛ ਆਪਦਾ ਰੂਪ ਹੈ, ਸੋਈ ਸੇਵਕ ਦਾ ਹੈ, ਤੂੰ ਦਾਸ ਦੇ ਸੰਗ ਹੀ ਰਹਿੰਦਾ ਹੈਂ ਤੈਨੂੰ ਸੰਗ ਜਾਣਨੇ ਵਾਲਾ ਸੰਤ ਤੇਰਾ ਰੂਪ ਹੈ ਓਹੀ ਅਸਲੀ ਗੁਰੂ ਹੈ ਜੈਸੇ-੯੭-੧੯ ਅੰਕ ਮੇਂ ਹੈ 'ਅਦ੍ਰਿਸ਼ਟ ਅਗੋਚਰ ਅਲਖ ਨਿਰੰਜਨ ਸੋ ਦੇਖਿਆ ਗੁਰਮੁਖਿ ਆਖੀ' ਗੁਰਮੁਖ ਗੁਰੂ ਦੇ ਦਸਿਆਂ ਹੋਇਆਂ ਆਖਿਆਂ ਹੋਇਆਂ ਜਿਤਲਾਇਆਂ ਹੋਇਆਂ ਜਣਾਇਆਂ ਹੋਇਆਂ ਬਤਲਾਇਆਂ ਹੋਇਆਂ ਵਾਹਿਗੁਰੂ ਨੂੰ ਪਾ ਲਈਦਾ ਹੈ, ਵਾ ਦੇਖ ਲਈਦਾ ਹੈ, ਕਿਉਂ ਜੀ ਨਵੀਨ ਸਿਖ ਗੁਰਮੁਖ ਕਿਸੇ ਗ੍ਰੰਥ ਦਾ ਨਾਮ ਹੈ ਕਿ ਦੇਹ ਸਰੀਰ ਵਾਲੇ ਦਾ ?

੧੩੭-੭ ਜਿਸੁ ਮਨਿ ਵਸੈ ਨਰਾ-ਇਣੋ ਸੋ ਕਹੀਐ ਭਗਵੰਤੁ ॥ ਜੀਅ ਕੀ ਲੋਚਾ ਪੂਰੀਐ ਮਿਲੈ ਸੁਆਮੀ ਕੰਤੁ ॥

## (੫) ਅਰਥ ਪ੍ਰਮਾਣ

ਜਿਸ ਭਗਤ ਸੰਤ ਗੁਰਮੁਖ ਦੇ ਮਨ ਵਿਚ ਵਾਹਿਗੁਰੂ ਵਸ ਰਿਹਾ ਹੈ ਉਸੇ ਨੂੰ ਪ੍ਰਮੇਸ਼ਰ ਜਾਣੋ ਓਹ ਸਾਰੀਆਂ ਇਛਾਂ ਪੂਰਨ ਕਰਨੇ ਵਾਲਾ ਹੈ, ਜਿਸ ਨੂੰ ਮਿਲ ਗਿਆ ਹੈ ਰਬ ਓਹੀ ਅਸਲੀ ਗੁਰੂ ਹੈ।

**੨੦੮-੧੭ ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ ॥ ਜਾਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨ ਦਿਨੁ ਕੀਰਤਨੁ ਰਸਨ ਰਮੋਰੀ ॥ ੩ ॥**

## (੬) ਅਰਥ ਪ੍ਰਮਾਣ

ਸੰਤਾਂ ਵਿਚ ਤੇ ਰਾਮ ਪ੍ਰਮੇਸ਼ਰ ਵਾਹਿਗੁਰੂ ਵਿਚ ਕੋਈ ਭੀ ਭੇਦ ਫਰਕ ਨਹੀਂ ਹੈ ਭਾਵੇਂ ਇਕ ਮਹਾਤਮਾਂ ਹੋਵੇ ਭਾਵੇ ਕਈ ਲਖ ਹੋਵਨ ਅਥਵਾ ਕਈ ਕਰੋੜ ਹੋਵਨ ਫੇਰ ਭੀ ਓਹ ਸੰਤ ਬ੍ਰਹਮ ਰੂਪ ਹਨ, ਜਿਸ ਸਰੀਰ ਵਿਅਕਤੀ ਵਿਚ ਅਭਿਆਸ ਕਰਨੇ ਸੇ ਵਾਹਿਗੁਰੂ ਪ੍ਰਗਟ ਪ੍ਰਤਖ ਹੋ ਗਿਆ ਹੈ ਤੇ ਰਾਤ ਦਿਨ ਕੀਰਤਨ ਕਰਦਾ ਹੈ, ਓਹੀ ਅਸਲੀ ਗੁਰੂ ਹੈ।

**੨੨੦-੫ ਗਉੜੀ ਮਹਲਾ ੯ ॥ ਸਾਧੋ ਰਾਮ ਸਰਨਿ ਬਿਸਰਾਮਾ ॥ ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥**

੧ ॥ ਰਹਾਉ ॥ ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ ॥ ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ ॥੧॥ ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ ॥ ਉਸਤਤਿ ਨਿੰਦਾ ਏ ਸਮ ਜਾਕੈ ਲੋਭੁ ਮੋਹੁ ਫੁਨਿ ਤੈਸਾ ॥ ੨ ॥ ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਹੁ ਗਿਆਨੀ ॥ ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥ ੩ ॥ ੭ ॥

## (੭) ਅਰਥ ਪ੍ਰਮਾਣ

ਜਿਨਾਂ ਸਾਧਾਂ ਸੰਤਾਂ ਦਾ ਰਾਮ ਵਾਹਿਗੁਰੂ ਵਿਚ ਨਿਵਾਸ ਹੋ ਗਿਆ ਹੈ ਇਹੋ ਹੀ ਗ੍ਰੰਥ ਪੜ੍ਹਨੇ ਦਾ ਸਿਧਾਂਤ ਹੈ, ਕਿ ਸਿਮਰਨ ਕਰੋ, ਵਾਹਿਗੁਰੂ ਦੇ ਨਾਮ ਦਾ, ਇਹ ਵਿਕਾਰ ਮੋਹ ਆਦਿਕ ਤਿਆਗ ਦਿਤੇ ਹਨ, ਜਿਨ੍ਹਾਂ ਨੇ ਉਹੀ ਭਗਤ ਦੇਵ ਪ੍ਰਮੇਸ਼ਰ ਦਾ ਰੂਪ ਹਨ ਸੁਰਗ ਆਦਿਕ ਪਦਾਰਥ ਕਿਸੀ ਪ੍ਰਕਾਰ ਦੇ ਸੋਨਾ ਚਾਂਦੀ ਆਦਿਕ ਮੋਹ ਨਹੀਂ ਸਕਦੇ, ਦੁਖ ਸੁਖ ਦਾ ਭੀ ਲੇਪ ਨਹੀਂ ਹੈ ਉਨ੍ਹਾਂ ਨੂੰ ਜਾਣੋ ਸਚੇ ਗਿਆਨੀ ਹਨ, ਓਹੀ ਮੁਕਤ ਰੂਪ ਹਨ ਇਸ ਪ੍ਰਕਾਰ ਦੇ ਜੇਹੜੇ ਪ੍ਰਾਣੀ ਸਰੀਰ ਵਾਲੇ ਸੰਤ ਭਗਤ ਗੁਰਮੁਖ ਆਦਿਕ ਹਨ,

ਸ੍ਰੀ ਗੁਰੂ ਨਾਨਕ ਜੀ ਆਖਦੇ ਹਨ. ਓਹੀ ਅਸਲੀ ਗੁਰੂ ਹਨ, ਉਸ ਪਾਸੋਂ ਨਾਮ ਲੈਕੇ ਜਪੋ ਤੇ ਜਪਾਵੋ ਕਿਉਂ ਜੁ ਓਹ ਵਾਹਿਗੁਰੂ ਦਾ ਰੂਪ ਹੈ, ਪ੍ਰਤਖ ਕਰਕੇ, ਪ੍ਰਤਖ ਗੁਰੂ ਭੀ ਐਸੇ ਹੀ ਗਿਆਨੀਆਂ ਭਗਤਾਂ ਨੂੰ ਹੀ ਆਖੀਦਾ ਹੈ, ਕਿਉਂ ਨਾ ਆਖਿਆ ਜਾਵੇ ਬ੍ਰਹਮ ਦਾ ਰੂਪ ਜੁ ਹੋ ਗਏ ਹਨ।

**੨੩੫-੧੫ ਜਬ ਇਨਿ ਅਪੁਨੋ ਬਾਧਿਓ ਮੋਹਾ ॥ ਆਵੈ ਜਾਇ ਸਦਾ ਜਮਿ ਜੋਹਾ ॥ ਜਬ ਇਸਤੇ ਸਭ ਬਿਨਸੈ ਭਰਮਾ ॥ ਭੇਦੁ ਨਾਹੀ ਹੈ ਪਾਰਬ੍ਰਹਮਾ ॥੪॥**

## (੮) ਅਰਥ ਪ੍ਰਮਾਣ

ਜਦੋਂ ਇਨ੍ਹਾਂ ਜੀਵਾਂ ਨੂੰ ਅਨੇਕ ਪ੍ਰਕਾਰਾਂ ਦੇ ਮੋਹ ਆਦਿਕ ਬੰਧਨ ਪਏ ਹੋਏ ਹਨ। ਉਨਾਂ ਕਰਕੇ ਹੀ ਜੰਮਦਾ ਤੇ ਮਰਦਾ ਹੈ ਜਦੋਂ ਪੂਰੇ ਗੁਰੂ ਦੇ ਉਪਦੇਸ਼ ਨਾਲ ਸਾਰੇ ਬੰਧਨ ਤੇ ਅਨੇਕ ਪਰਕਾਰਾਂ ਦੇ ਜ਼ਾਤੀ ਆਦਿਕ ਮਜ਼ਹਬ ਆਦਿਕ ਭਰਮ ਦੂਰ ਹੋ ਗਏ ਓਦੋਂ ਇਹੋ ਜੀਵ ਪਾਰ-ਬ੍ਰਹਮ ਪ੍ਰਮੇਸ਼ਰ ਵਾਹਿਗੁਰੂ ਨਾਲ ਅਭੇਦ ਹੋ ਗਿਆ ਹੈ, ਉਸਦਾ ਤੇ ਅਕਾਲ ਪੁਰਖ ਦਾ ਕੋਈ ਭੇਦ ਨਹੀਂ ਹੈ, ਓਹੀ ਅਸਲੀ ਗੁਰੂ ਹੈਨ ॥

**੨੫੦-੧੬ ਸਲੋਕ ॥ ਸੇਈ ਸਾਹ ਭਗਵੰਤ ਸੇ ਸਚੁ ਸਪੈ ਹਰਿ ਰਾਸਿ ॥ ਨਾਨਕ**

ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ ।੧।

## (੯) ਅਰਥ ਪ੍ਰਮਾਣ

ਜਿਨਾਂ ਸੰਤਾਂ ਪਾਸ ਸੱਚੀ ਰਾਸ ਹੈ ਵਾਹਿਗੁਰੂ ਦੇ ਨਾਮ ਦੀ ਓਹੀ ਭਗਵੰਤ ਰੂਪ ਹਨ, ਓਨਾਂ ਪਾਸੋਂ ਸਦਾ ਵਾਹਿਗੁਰੂ ਤੇ ਸੁਚ ਪਵਿਤ੍ਰਤਾ ਪਾਈਏ, ਓਹੀ ਸੰਤ ਗੁਰੂ ਅਸਲੀ ਹਨ, ਇਹ ਬਚਨ ਸ੍ਰੀ ਗੁਰੂ ਨਾਨਕ ਜੀ ਆਖਦੇ ਹਨ। ਸਾਡੇ ਨਿਹਚੇ ਅਨੁਸਾਰਃ— ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਉਚਾਰਨੇ ਵਾਲੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਹੀਸਨ ਕਿਉਂ ਜੋ ਦਸੇ ਗੁਰੂ ਇਕ ਰੂਪ ਹੋਏਹਨ ਅਥਵਾ ਸਾਰੇ ਹੀ ਭਗਤ ਵੀ ਇਕੋ ਰੂਪ ਹਨ ਕਿਉਂ ਜੋ ਗਿਆਨੀ ਕੋਈ ਭੀ ਹੈ ਬ੍ਰਹਮ ਰੂਪ ਹੈ ॥

੨੫੧--੩ ਜਾਕੈ ਹੀਐ ਦੀਓ ਪ੍ਰਭ ਨਾਮ ॥ ਨਾਨਕ ਸਾਧ ਪੂਰਨ ਭਗਵਾਨ ॥

## (੧੦) ਅਰਥ ਪ੍ਰਮਾਣ

ਜਿਸ ਮਹਾਤਮਾ ਜਨਾਂ ਦੇ ਹਿਰਦੇ ਵਿਚ ਵਾਹਿਗੁਰੂ ਦਾ ਨਾਮ ਵਸ ਗਿਆ ਹੈ ਓਹ ਸਾਧੂ ਪੂਰਨ ਭਗਵਾਨ ਰੂਪ ਹਨ,ਉਨਾਂ ਦਾ ਤੇ ਪਰਮੇਸਰ ਦਾ ਕੋਈ ਭੇਦ ਨਹੀਂ ਹੈ,ਸ੍ਰੀ ਗੁਰੂ ਨਾਨਕ ਜੀ ਇਹਵਾਕ ਆਖਦੇ ਹਨ ਓਹੀ ਸਾਧੂ ਰੂਪ ਅਸਲੀ ਗੁਰੂ ਹੈਨ।

੨੫੯-- ੧ ਸਲੋਕ ॥ ਮਤਿਪੂਰੀ

ਪਰਧਾਨ ਤੇ ਗੁਰ ਪੂਰੇ ਮਨ ਮੰਤ॥ ਜਿਹ ਜਾਨਿ-ਓ ਪ੍ਰਭੁ ਆਪੁਨਾ ਨਾਨਕ ਤੇ ਭਗਵੰਤੁ ॥ ੧ ॥

## (੧੧) ਅਰਥ ਪ੍ਰਮਾਣ

ਜਿਨਾਂ ਸੰਤਾਂ ਨੇ ਪੂਰੇ ਗੁਰੂ ਪਾਸੋਂ ਮਤਿ ਸਿਖਿਆ ਲਈ ਹੈ ਮਨ ਵਿਚ ਮੰਤ੍ਰ ਵਾਹਿਗੁਰੂ ਦਾ ਵਸਾਇਆ ਹੈ ਹਿਰਦੇ ਵਿਚ ਓਹੀ ਪ੍ਰਧਾਨ ਚਤਰ ਹੈ ਜਿਨ੍ਹਾਂ ਨੇ ਵਾਹਿਗੁਰੂ ਨੂੰ ਜਾਨ ਲੀਤਾ ਹੈ, ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਤੇ ਸੰਤ ਭਗਵਾਨ ਰੂਪ ਵਾਹਿਗੁਰੂ ਹਨ ਓਹੀ ਅਸਲੀ ਗੁਰੂ ਹਨ।

੨੭੨-੯ ਸਾਧ ਕੀ ਸੋਭਾ ਸਾਧ ਬਨਿਆਈ ॥ ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥ ੮ ॥ ੭ ॥

## (੧੨) ਅਰਥ ਪ੍ਰਮਾਣ

ਸਾਧੂਆਂ ਦੀ ਵਡਿਆਈ ਸਾਧੂਆਂ ਨਾਲ ਹੀ ਬਣੀ ਆਈ ਹੈ ਸੰਤਾਂ ਦੀ ਪ੍ਰੀਤੀ ਸੰਤਾਂ ਨਾਲ ਹੀ ਹੁੰਦੀ ਹੈ ਨਾਨਕ ਜੀ ਆਖਦੇ ਹਨ ਸਾਧੂਆਂ ਦਾ ਤੇ ਵਾਹਿਗੁਰੂ ਦਾ ਕੋਈ ਭੀ ਭੇਦ ਨਹੀਂ ਹੈ, ਜੇਹੜੇ ਸੰਤ ਅਭੇਦ ਹੋ ਗਏ ਹਨ ਓਹੀ ਅਸਲੀ ਗੁਰੂ ਹੈਨ ॥

੨੭੩-੧੨ ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥ ਨਾਨਕ ਬ੍ਰਹਮ ਗਿਆਨੀ

ਆਪਿ ਪਰਮੇਸੁਰ ॥ ੬ ॥

## ( ੧੩ ) ਅਰਥ ਪ੍ਰਮਾਣ

ਬ੍ਰਹਮ ਦੀ ਪ੍ਰਾਪਤੀ ਵਾਲੇ ਮਹਾਤਮਾਂ ਨੂੰ ਗਿਆਨੀ ਆਖੀਦਾ ਹੈ, ਜਿਸਨੂੰ ਵਾਹਿਗੁਰੂ ਦਾ ਸਾਖਿਆਤ ਕਾਰ ਗਿਆਨ ਹੋ ਗਿਆ ਹੈ, ਉਸ ਸੰਤ ਸਾਧ ਨੂੰ ਤਾਂ ਸ਼ਿਵਜੀ ਭੀ ਲਭਦੇ ਫਿਰਦੇ ਹਨ. ਮਹਾਦੇਵ ਨੂੰ ਗਿਆਨੀਆਂ ਦੀ ਪਛਾਣ ਹੈ. ਕਿਉਂਕਿ ਓਹ ਗਿਆਨੀ ਪ੍ਰਮੇਸ਼ਰ ਦੀ ਗਿਆਤ ਵਾਲਾ ਆਪ ਭੀ ਪ੍ਰਮੇਸ਼ਰ ਰੂਪ ਹੋਗਿਆ ਹੈ ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ ਓਹੋ ਪੁਰਖ ਗਿਆਨੀ ਗੁਰਮੁਖ ਅਸਲੀ ਗੁਰੂ ਹੈ।

## ੨੭੪-੧ ਬ੍ਰਹਮਗਿਆਨੀ ਕਾਸਗਲ ਅਕਾਰੁ ॥ ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥

## ( ੧੪ ) ਅਰਥ ਪ੍ਰਮਾਣ

ਵ੍ਹਾਹਿਗੁਰੂ ਦੇ ਗਿਆਨੀ ਦਾ ਸਾਰਾ ਸੰਸਾਰ ਹੀ ਅਕਾਰ ਹੈ, ਕਿਉਂ ਜੋ ਰਬ ਨਾਲ ਅਭੇਦ ਹੋ ਗਿਆ ਹੈ, ਆਪ ਹੀ ਨਿਰੰਕਾਰ ਦਾ ਸਰੂਪ ਹੋ ਗਿਆ ਹੈ, ਮੁਕਤ ਰੂਪ ਹੋਕੇ ਵਿਚਰਦਾ ਹੈ ਓਹੋ ਹੀ ਪੂਰਨ ਬ੍ਰਹਮ ਹੈ ਓਹੋ ਹੀ ਸਰੀਰ ਕਰਕੇ ਅਸਲੀ ਗੁਰੂ ਹੈ ਸਰਬ ਕੋ ਉਪਦੇਸ਼ ਦੇਕੇ ਮੁਕਤ ਕਰ ਦਿੰਦਾ ਹੈ, ਜੈਸੇ ਬ੍ਰਹਮ ਗਿਆਨੀ ਪੂਰਨ ਪੁਰਖ ਬਿਧਾਤਾ ਬ੍ਰਹਮ ਰੂਪ ਹੈ, ਉਪ-ਦੇਸ਼ ਦੇਣੇ ਵਾਲਾ ਹੈ ਅਥਵਾ ਵਾਹਿਗੁਰੂ ਹੀ ਰੂਪ ਹੈ ਕੋਈ

ਭੇਦ ਨਹੀਂ ਹੈ ਅਕਾਲ ਪੁਰਖ ਦਾ ਤੇ ਗਿਆਨੀ ਦਾ ਕਿਉਂ ਨਵੀਨ ਸਿਖ ਜੀ ! ਇਹ ਭੀ ਗੁਰੂ ਅਸਲੀ ਨਹੀਂ ਬਣ ਸਕਦਾ ਜ਼ਰੂਰ ਧਾਰੋ ਗੁਰੂ ॥

**੨੯੨-੯ ਆਪਸ ਕਉ ਆਪਿ ਦੀਨੋ ਮਾਨੁ ॥ ਨਾਨਕ ਪ੍ਰਭ ਜਨੁ ਏਕੋ ਜਾਨੁ ॥ ੧ ॥**

## (੧੫) ਅਰਥ ਪ੍ਰਮਾਣ

ਆਪਣੇ ਆਪ ਕੋ ਪ੍ਰਗਟ ਕਰਕੇ ਆਪ ਕੋ ਹੀ ਮਾਨ ਵਡਿਆਈ ਦਿੰਦਾ ਹੈ, ਕਿਉਂ ਵਾਹਿਗੁਰੂ ਤੇ ਜਨ ਸੇਵਕ ਮਹਾਤਮਾ ਸਾਧੂ ਗਿਆਨੀ ਰਬ ਤੇ ਗਿਆਨੀ ਇਕੋ ਰੂਪ ਹਨ, ਇਸ ਕਰਕੇ ਐਸਾ ਪੁਰਖ ਖੁਦ ਬ੍ਰਹਮ ਹੀ ਅਸਲੀ ਗੁਰੂ ਹੈ।

**੨੯੭--੩ ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥ ਏਕਹਿ ਆਪਿ ਨਹੀ ਕਛੁ ਭਰਮੁ ॥ ੧॥**

## (੧੬) ਅਰਥ ਪ੍ਰਮਾਣ

ਪਾਰਬ੍ਰਹਮ ਵਿਚ ਜਨ ਸੰਤ ਸੇਵਕ ਸਾਧੂ ਗੁਰਮੁਖ ਹੈ, ਇਨ੍ਹਾਂ ਜਨਾਂ ਵਿਚ ਪਾਰਬ੍ਰਹਮ ਵਾਹਿਗੁਰੂ ਵਸਦਾ ਹੈ, ਦੋਵੇਂ ਇਕ ਰੂਪ ਹਨ, ਕੋਈ ਭਰਮ ਭੇਦ ਨਹੀਂ ਹੈ ਪਰਤੱਖ ਰੱਬ ਹੈ ਬ੍ਰਹਮ ਗਿਆਨੀ ਵਿਚ, ਕੋਈ ਰੰਚਕ ਮਾਤ੍ਰ ਭੀ ਭੇਦ ਨਹੀਂ ਹੈ, ਜਿਸ ਮਹਾਤਮਾ ਗਿਆਨੀ

ਗੁਣੀ ਵਿਚ ਭੇਦ ਨਹੀ ਹੈ ਓਹੀ ਅਸਲੀ ਗੁਰੂ ਹੈ।

ਕਿਉਂ ਜੀ ਨਵੀਨ ਸਿਖ ਜੀ ! ਹੁਣ ਤਾਂ ਸਚੇ ਗੁਰੂ ਦਾ ਆਖਾ ਮੰਨੋ, ਪਾਠ ਕਰੋ ਗੁਰਬਾਣੀ ਦਾ ਵਿਚਾਰਕੇ ਬ੍ਰਹਮ ਦੀ ਪ੍ਰਾਪਤੀ ਵਾਸਤੇ, ਕਿ ਪੂਜਾ ਮਾਇਆ ਵਾਸਤੇ ? ਪੇਟ ਭਰਨ ਦੇ ਵਾਸਤੇ ਲਖਾਂ ਹੀ ਪਾਠ ਕਰਦੇ ਹਨ, ਲੋਭੀ ਪਖੰਡੀ ਦੰਭੀ ਭੇਖੀ ਆਦਿਕ, ਮਜ਼ਹਬੀ ਅੰਨੇ ਕਾਣੇ ਆਦਿਕ ਬਿਅੰਤ ਹਨ ਪਾਠੀ ਜਗਤ ਵਿਚ।

## ੨੯੯--੪ ਦ੍ਰਿੜੁ ਕਰਿ ਗਹਹੁ ਨਾਮੁ ਹਰਿ ਵਥੁ॥ ਇਹੁ ਧਨੁ ਸੰਚਹੁ ਹੋਵਹੁ ਭਗਵੰਤ ॥

## (੧੭) ਅਰਥ ਪ੍ਰਮਾਣ

ਜਿਨਾਂ ਗੁਰਮੁਖਾਂ ਨੇ ਵਾਹਿਗੁਰੂ ਦੇ ਨਾਮ ਨੂੰ ਦ੍ਰਿੜ ਕਰਕੇ ਸਚੀ ਵਸਤੂ ਜਾਣਕੇ ਗ੍ਰਹਣ ਕਰ ਲਯਾ ਹੈ ਨਿਹਚਾ ਹੋ ਗਿਆ ਹੈ ਆਪਣੇ ਸਰੂਪ ਪਰ। ਹੇ ਭਾਈ ਗੁਰ ਮੁਖੋ ! ਇਹ ਧਨ ਕਠਾ ਕਰੋ ਤੁਸੀਂ ਭੀ ਭਗਵੰਤ ਦਾ ਰੂਪ ਹੋ ਜਾਓਗੇ, ਜੇਹੜਾ ਵਾਹਿਗੁਰੂ ਦਾ ਰੂਪ ਹੋ ਗਿਆ ਹੈ, ਸੋਈ ਅਸਲੀ ਗੁਰੂ ਹੈ ॥

## ੩੩੯-- ੯ ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ ॥ ਅਬ ਹਮ ਤੁਮ ਏਕ ਭਏ ਹਹਿ ਏਕੈ ਦੇਖਤ ਮਨੁ ਪਤੀਆਹੀ ॥ ੧ ॥

## (੧੮) ਅਰਥ ਪ੍ਰਮਾਣ

ਭਗਤ ਜੀ ਆਖਦੇ ਹਨ ਹੇ ਵਾਹਿਗੁਰੂ ਪ੍ਰਮੇ-ਸ਼ਰ ਜਦੋਂ ਮੇਰੇ ਵਿਚ ਮਮਤਾ ਸੀ ਤਦੋਂ ਆਪ ਨਹੀਂ ਸੀ ਮੇਰੇ ਵਿਚ ਵੱਸਦੇ ਜਦੋਂ ਆਪ ਮੇਰੇ ਦਿਲ ਵਿੱਚ ਬੱਸਕੇ ਪ੍ਰਕਾਸ਼ ਕੀਤਾ ਹੈ, ਹੁਣ ਹਮ ਨਹੀਂ ਰਹੇ, ਅੰਤਰ ਬਾਹਰ ਆਪ ਹੀ ਹੋ ਭਾਵ ਅਸੀਂ ਤੇ ਆਪ ਇਕ ਰੂਪ ਹੋ ਗਏ ਹਾਂ, ਇਕ ਬ੍ਰਹਮ ਅਦੁਤੀ ਪ੍ਰਮੇਸ਼ਰ ਨੂੰ ਦੇਖਕੇ ਮਨ ਪਤਿਆਇਆ ਗਿਆ ਹੈ, ਭਾਵ ਨਿਹਚਾ ਹੋ ਗਿਆ ਹੈ ਕਿ ਮੈਂ ਹੀ ਬ੍ਰਹਮ ਰੂਪ ਹਾਂ ਓਹੀ ਸੰਤ ਭਗਤ ਅਸਲੀ ਗੁਰੂ ਹੈ ॥

**੩੯੦-੬ ਮਿਟਿ ਗਈ ਗਣਤ ਬਿਨਾਸਿਓ ਸੰਸਾ ॥ ਨਾਮਿ ਰਤੇ ਜਨ ਭਏ ਭਗਵੰਤਾ ॥ ੧ ॥ ਰਹਾਉ ॥**

## (੧੯) ਅਰਥ ਦ੍ਰਿਸ਼ਟਾਂਤ

ਜਿਨਾਂ ਮਹਾਤਮਾਂ ਦੇ ਰਗੜੇ ਝਗੜੇ ਮਨ ਦੀਆਂ ਗਿਣਤੀਆਂ ਮਿਟ ਗਈਆਂ ਹਨ, ਸੰਸੇ ਨਾਨਾ ਪ੍ਰਕਾਰ ਦੇ ਮਿਟ ਗਏ ਹਨ। ਜਾਤੀ ਮਜ਼ਹਬਾਂ ਆਦਿਕਾਂ ਦੇ ਨਾਮ ਨਾਲ ਰਤੇ ਗਏ ਹਨ ਵਾਹਿਗੁਰੂ ਦੇ ਨਾਮ ਦਾ ਰੰਗ ਚੜ੍ਹ ਗਿਆ ਹੈ, ਹੋ ਗਏ ਹਨ ਭਗਵੰਤ ਦਾ ਰੂਪ ਓਹੀ ਸੰਤ ਅਸਲੀ ਗੁਰੂ ਹਨ।

**੩੯੧--੫ ਹਮ ਕਿਛੁ ਨਾਹੀ ਏਕੈ**

ਓਹੀ ॥ ਆਗੈ ਪਾਛੈ ਏਕੋ ਸੋਈ ॥ ਨਾਨਕ ਗੁਰਿ ਖੋਏ ਭ੍ਰਮ ਭੰਗਾ ॥ ਹਮ ਓਇ ਮਿਲਿ ਹੋਏ ਇਕ ਰੰਗਾ ॥ ੪ ॥

## ( ੨੦ ) ਅਰਥ ਪ੍ਰਮਾਣ

ਅਸੀਂ ਕਿਛੁ ਭੀ ਨਹੀਂ ਹਾਂ ਇਕ ਓਹੀ ਪ੍ਰਮੇਸ਼ਰ ਹੈ ਭਰਪੂਰ ਜਲ ਥਲ ਮੇਂ ਐਧਰ ਉਧਰ, ਅੰਤਰ ਬਾਹਰ ਜਿਨਾਂ ਮਹਾਤਮਾ ਦੇ ਭਰਮ ਨਾਸ ਹੋ ਗਏ ਹਨ, ਨਾਮ ਜਪਕੇ ਤੇ ਸੰਗਤ ਕਰਕੇ ਪੂਰੇ ਗੁਰੂ ਨੇ ਭਰਮ ਨਿਵਿਰਤ ਕਰ ਦਿਤੇ ਹਨ ਅਸੀ ਤੇ ਬ੍ਰਹਮ ਰਬ ਇਕ ਰੂਪ ਹੋ ਗਏ ਹਾਂ, ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਓਹੀ ਸੰਤ ਗਿਆਨੀ ਅਸਲੀ ਗੁਰੂ ਹੈ।

## ਉਦਾਹਰਨ--

ਅਵਤਾਰਾਂ ਤੇ ਗਿਆਨੀਆਂ ਦੇ ਸਰੀਰਾਂ ਦੇ ਅੰਤ ਹੋਣਨਾਲ ਤਤਾਂ ਨਾਲ ਤਤ ਮਿਲ ਜਾਂਦੇ ਹਨ,ਆਤਮਾ ਬ੍ਰਹਮ ਲਖ ਚੇਤਨ ਲਖ ਨਾਲ ਮਿਲਕੇ ਅਭੇਦ ਹੋ ਜਾਂਦਾ ਹੈ। ਜੈਸੇ ਗੁਰੂ ਵਾਕ ਹੈ। 'ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰ ਬਲਿਰਾਮ ਜੀਉ ॥' ਇਨਾਂ ਤੋਂ ਗੁਰੂ ਭਾਵਨਾ ਕਰਨੇ ਸੇ ਅਭਾਵ ਕਾਲ ਮੇਂ ਕੁਛ ਭੀ ਲਾਭ ਨਹੀਂ ਹੈ। ਜਿਸ ਨਾਲ ਅਭੇਦ ਹੋ ਗਏ ਹਨ ਉਸਦਾ ਅਰਾਧਨ ਕਰਨਾ ਚਾਹੀਏ ਕਰਾਨੇ ਵਾਲਾ ਪ੍ਰਤਖ ਗੁਰੂ ਚੇਤਨ ਹੋਵੇ।

ਸੇ ਕਿਨੇਹਿਆ ॥ ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥ ੧ ॥

## (੨੧) ਅਰਥ ਪ੍ਰਮਾਣ

ਜਿਨਾਂ ਮਹਾਤਮਾਂ ਪੁਰਸ਼ਾਂ ਨੂੰ ਵਾਹਿਗੁਰੂ ਦਾ ਨਾਮ ਨਹੀਂ ਵਿਸਰਦਾ ਅਠੇ ਹੀ ਪਹਿਰ ਨਾਮ ਨਾਲ ਲਿਵ ਲਗੀ ਰਹਿੰਦੀ ਹੈ, ਓਹ ਕਿਨਾਂ ਵਰਗੇ ਹਨ, ਰਾਈ ਜਿਤਨਾ ਭੀ ਭੇਦ ਨਹੀਂ ਹੈ, ਸਾਖਿਆਤ ਕਾਰ ਸਾਂਈ ਵਾਹਿਗੁਰੂ ਵਰਗੇ ਹਨ ਓਹੋ ਸੰਤ ਭਗਤ ਗੁਰਮੁਖ ਅਸਲੀ ਗੁਰੂ ਹਨ।

੪੧੫--੧੫ ਗੁਰਮੁਖਿ ਰਾਗਸੁਆਦ ਅਨ ਤਿਆਗੇ ॥ ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥ ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ॥ ਆਤਮੁ ਚੀਨਿ੍ ਭਏ ਨਿਰੰਕਾਰੀ॥੭।

## ( ੨੨ ) ਅਰਥ ਪ੍ਰਮਾਣ

ਵਾਹਿਗੁਰੂ ਨੂੰ ਜਪਣੇ ਵਾਲੇ ਗੁਰਮੁਖ ਜਿਹਬਾ ਦੇ ਸੁਵਾਦ ਤਿਆਗ ਦਿੰਦੇ ਹਨ ਇਹ ਮਨ ਭਗਤੀ ਵਿਚ ਜਾਗਦਾ ਰਹਿੰਦਾ ਹੈ, ਦਸਵੇਂ ਦੁਆਰ ਦਾ ਵਾਜਾ ਪੰਚ ਪ੍ਰਕਾਰ ਦਾ ਸੁਣਕੇ ਸ਼ਬਦ ਦਾ ਵੀਚਾਰ ਕਰਦੇ ਹਨ, ਆਤਮਾ ਬ੍ਰਹਮ ਨੂੰ ਪਹਿਚਾਨਕੇ ਵਾਹਿਗੁਰੂ ਦਾ ਰੂਪ ਹੀ ਹੋ ਜਾਂਦੇ ਹਨ, ਭਾਵ ਇਕ ਰੂਪ ਹਨ, ਓਹੀ ਅਸਲੀ ਗੁਰੂ ਹਨ।

**੪੧੯--੧੦ ਜਾਕੀ ਭਗਤਿ ਹੇਤੁ ਮੁਖਿ ਨਾਮੁ ॥ ਸੰਤ ਭਗਤ ਕੀ ਸੰਗਤਿ ਰਾਮੁ ॥ ਬੰਧਨ ਤੋਰੇ ਸਹਜਿ ਧਿਆਨੁ ॥ ਛੂਟੈ ਗੁਰਮੁਖਿ ਹਰਿ ਗੁਰ ਗਿਆਨੁ ॥ ੭ ॥**

## ( ੨੩ ) ਅਰਥ ਪ੍ਰਮਾਣ

ਸੰਤਾਂ ਭਗਤਾਂ ਦੀ ਸੇਵਾ ਭਗਤੀ ਸੁਖਾਂ ਦੀ ਹੇਤੂ ਹੈ ਤੇ ਨਾਮ ਦੀ ਜੇਹੜੀ ਇਨ੍ਹਾਂ ਸੰਤਾਂ ਭਗਤਾਂ ਦੀ ਸੰਗਤ ਹੈ ਇਹੋ ਰਾਮ ਦੀ ਸੰਗਤ ਹੈ, ਇਹੋ ਪ੍ਰਤਖ ਰਾਮਰੂਪ ਹਨ, ਇਨ੍ਹਾਂ ਦੀ ਸੰਗਤ ਬੰਧਨਾਂ ਨੂੰ ਤੋੜਕੇ ਸੁਤੇ ਸਿਧ ਹੀ ਧਿਆਨ ਲਗ ਜਾਂਦਾ ਹੈ, ਗੁਰਮੁਖ ਛੁਟ ਜਾਂਦੇ ਹਨ, ਵਾਹਿਗੁਰੂ ਦਾ ਗਿਆਨ ਗੁਰੂ ਤੋਂ ਪਾਕੇ, ਇਹੋ ਅਸਲੀ ਗੁਰੂ ਹਨ।

**੪੪੭--੧੪ ਜਨਮ ਮਰਣ ਦੋਵੈ ਦੁਖ ਮੇਟੇ ਹਰਿ ਰਾਮੈ ਨਾਮਿ ਸਮਾਇਆ ॥ ਹਰਿ ਜਨ ਪ੍ਰਭੁ ਰਲਿ ਏਕੋ ਹੋਏ ਹਰਿ ਜਨ ਪ੍ਰਭੁ ਏਕ ਸਮਾਨਿ ਜੀਉ ॥**

## ( ੨੪ ) ਅਰਥ ਪ੍ਰਮਾਣ

ਜੰਮਣ ਤੇ ਮਰਣ ਦੋਵੇਂ ਦੁਖ ਮਿਟ ਗਏ ਹਨ, ਹਰੀ ਵਾਹਿਗੁਰੂ ਦੇ ਰਾਮ ਨਾਮ ਰੂਪ ਵਿਚ ਨਿਵਾਸ ਹੋ ਗਿਆ ਹੈ, ਹਰੀ ਅਕਾਲ ਪੁਰਖ ਪਾਰ ਬ੍ਰਹਮ ਤੇ ਜਨ

ਸੰਤ ਭਗਤ ਇਕ ਰੂਪ ਹੋ ਗਏ ਹਨ, ਹਰਿ ਜਨ ਇਕੋ ਰੂਪ ਹਨ। ਇਸ ਵਾਸਤੇ ਹਰਿ ਜਨ ਹੀ ਅਸਲੀ ਗੁਰੂ ਹਨ ॥

**੪੪੯--੧੫ਗੁਰ ਤੂਠੈ ਹਰਿ ਪਾਇਆ ਚੂਕੇ ਧਕ ਧਕੇ॥ ਹਰਿ ਜਨੁ ਹਰਿ ਹਰਿ ਹੋਇਆ ਨਾਨਕ ਹਰਿ ਇਕੇ॥ ੪ ॥**

## ( ੨੫ ) ਅਰਥ ਪ੍ਰਮਾਣ

ਪੂਰਾ ਗੁਰੂ ਪ੍ਰਸੰਨ ਹੋ ਗਿਆ ਹੈ ਸੇਵਾ ਕਰਕੇ ਚੁਕ ਗਏ ਜਨਮਾਂ ਜਨਮਾਂਦੇ ਧਕੇ ਵਾਹਿਗੁਰੂ ਦਾ ਜਨ ਹਰੀ ਰੂਪ ਹੋ ਗਿਆ ਸ੍ਰੀਗੁਰੂ ਨਾਨਕ ਜੀ ਆਖਦੇ ਹਨ, ਹਰਿ ਤੇ ਜਨ ਇਕੋ ਰੂਪ ਹਨ, ਓਹੀ ਅਸਲੀ ਗੁਰੂ ਹੈਨ॥

**੪੯੬--੧੩ ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ॥ ਸੰਤ ਅਨੰਤਹਿ ਅੰਤਰੁ ਨਾਹੀ॥**

## ( ੨੬ ) ਅਰਥ ਪ੍ਰਮਾਣ

ਭਗਤ ਜੀ ਆਖਦੇ ਹਨ, ਜੋ ਜਾਨਣੇ ਜੋਗ ਵਸਤੂ ਹੈ, ਸੋ ਜਾਣ ਲਈ ਹੈ, ਜਿਨ੍ਹਾਂ ਸੰਤਾਂ ਭਗਤਾਂ ਗੁਰਮੁਖਾਂ ਨੇ, ਉਨ੍ਹਾਂ ਦਾ ਅਨੰਤ ਵਾਹਿਗੁਰੂ ਵਿਚ ਅੰਤਰ ਨਹੀਂ ਹੈ ਭਾਵ ਕੋਈ ਭੀ ਭੇਦ ਨਹੀਂ ਹੈ, ਬ੍ਰਹਮ ਤੇ ਸੰਤ ਇਕ ਰੂਪ ਹਨ, ਜੈਸੇ ਨਦੀਆਂ ਦਰਿਆ ਬਿਅੰਤ ਹਨ, ਜਲ ਕਰਕੇ ਇਕ ਰੂਪ ਹਨ, ਅਕਾਰ ਭਿੰਨ ੨ ਹਨ ਵਾਸਤਵ ਕਰ

ਕੇ ਇਕ ਰੂਪ ਹਨ, ਜੇਹੜੇ ਬ੍ਰਹਮ ਰੂਪ ਹੋ ਗਏ ਹਨ, ਸੋਈ ਅਸਲੀ ਗੁਰੂ ਹਨ ॥

ਦੋਹਰਾ

ਬ੍ਰਹਮ ਸੋਹੰ ਪਛਾਣੀਏ ਜਾਮਹਿ ਭੇਦ ਨ ਕੋਇ।
ਟਹਿਲ ਹਰੀ ਸਮ ਜਾਣੀਏ ਇਹ ਜਾਣੇ ਸਭ ਲੋਇ।

**੪੮੭--੧੫ ਧੰਨੈ ਧਨੁ ਪਾਇਆ ਧਰਣੀ ਧਰੁ ਮਿਲਿ ਜਨ ਸੰਤ ਸਮਾਨਿਆ ॥**

## ( ੨੭ ) ਅਰਥ ਪ੍ਰਮਾਣ

ਭਗਤ ਧੰਨੇ ਜੱਟ ਨੇ ਧਰਤੀ ਦਾ ਅਧਾਰ ਰੂਪ ਪਾਰਬ੍ਰਹਮ ਪਾ ਲਿਆ, ਫੇਰ ਧੰਨਾ ਜਨ ਤੇ ਵਾਹਿਗੁਰੂ ਇਕ ਰੂਪ ਹੋ ਗਏ ਸੰਤ ਤੇ ਰਬ ਇਕ ਸਮਾਨ ਹੋ ਗਏ, ਜੇਹੜਾ ਮਹਾਤਮਾ ਅਭੇਦ ਹੈ, ਈਸ਼ਰ ਨਾਲ ਗਿਆਨ ਕਰਕੇ, ਉਹੀ ਅਸਲੀ ਗੁਰੂ ਹੈ।

**੫੨੪—੭ ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ ॥ ਗੁਰ ਪ੍ਰਸਾਦਿ ਨਾਨਕ ਸਚਿ ਸਮਾਇਆ ॥**

## (੨੮) ਅਰਥ ਪ੍ਰਮਾਣ

ਪ੍ਰਮੇਸ਼ਰ ਤੇ ਸੇਵਕ ਇਕ ਰੂਪ ਹੋ ਜਾਂਦੇ ਹਨ, ਇਕੋ ਨਿਗ੍ਹਾ ਆਂਦੇ ਹਨ ਪੂਰੇ ਗੁਰੂ ਦੀ ਕਿਰਪਾ ਨਾਲ, ਸਚੇ ਵਾਹਿਗੁਰੂ ਵਿਚ ਸਮਾਏ ਹੋਏ ਸੰਤ ਹੀ ਅਸਲੀ

ਗੁਰੂ ਹਨ,—ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ—

## ਉਦਾਹਰਨ—

ਜਿਸ ਬ੍ਰਹਮ ਜਗਿਆਸੂ ਦੀ ਅਲੋਪ ਗੁਰੂਤੋ ਭਾਵਨਾ ਨਾ ਨਿਵਿਰਤ ਹੋਵੇ, ਓਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਵਿਚਾਰ ਕਰੇ, ਫੇਰ ਭੀ ਨਾ ਹੋਵੇ ਤਾਂ ਇਸ ਗ੍ਰੰਥ ਦਾ ਵਿਚਾਰ ਕਰੇ ਫੇਰ ਭੀ ਨਾ ਹੋਵੇ ਤਾਂ ਦਾਸ ਪਾਸੋਂ ਗੁਰੂ ਗ੍ਰੰਥ ਬਾਣੀ ਸੁਣੇ, ਇਸ ਭਾਵ ਦੀ ਜਾਲਪ ਵਿਤੰਡਾ ਬਾਦ ਤਜਕੇ। ਪ੍ਰਤਖ ਗੁਰੂ ਦਾ ਤੇ ਅਲੋਪ ਗੁਰੂ ਦਾ ਕਰੋੜਾਂ ਕੋਹਾਂ ਦਾ ਫਰਕ ਹੈ, ਜੈਸੇ ਦੂਰ ਸੇ ਸਸੇ ਦੇ ਸਿੰਙ ਭੀ ਪ੍ਰਤੀਤ ਹੁੰਦੇ ਹਨ, ਗੰਧਰਬ ਨਗਰ ਭੀ ਪ੍ਰਤੀਤ ਹੁੰਦਾ ਹੈ, ਪਰ ਹੈ ਨਹੀ ਤ੍ਰਿਕਾਲ, ਅਲੋਪ ਗੁਰੂ ਅਵਤਾਰਾਂ ਦੇ ਅਗੇ ਭੀ ਭਰਮ ਸਨ ਸਾਰੀ ਦੁਨੀਆਂ ਨੂੰ ਇਸੇ ਵਾਸਤੇ ਪ੍ਰਤਖ ੧੦ਗੁਰੂ ਹੋਏ ਸਨ ਦਸਣੇ ਨੂੰ।

**ਪ੨੭—੧ ਸੇਵਕ ਜਨ ਬਨੇ ਠਾਕੁਰ ਲਿਵਲਾਗੇ॥ ਜੋ ਤੁਮਰਾ ਜਸ ਕਹਤੇ ਗੁਰਮਤਿ ਤਿਨ ਮੁਖ ਭਾਗ ਸਭਾਗੇ॥**

## (੨੯) ਅਰਥ ਪ੍ਰਮਾਣ

ਸੇਵਾ ਕਰਨੇਵਾਲੇ ਸੇਵਕ ਬਣਗਏ ਹਨ ਈਸਰਰੂਪ ਠਾਕਰ, ਕੈਸੇ? ਲਿਵ ਵਾਹਿਗੁਰੂ ਨਾਲ ਲਗਾਕੇ, ਜਿਨਾਂ ੨ ਨੇ ਹੇ ਅਕਾਲ ਪੁਰਖ ਤੇਰਾ ਜਸ ਕਥਨ ਕੀਤਾ ਹੈ, ਪੂਰੇ ਗੁਰੂ ਪਾਸੋਂ ਮਤ ਅਕਲ ਸਿਖਿਆ ਲੈਕੇ ਤਿਨਾਂ ਦੇ ਭਾਗ ਚੰਗੇ

ਹਨ, ਖੁਦ ਠਾਕਰ ਬਣ ਗਏ ਹਨ ਓਹੀ ਅਸਲੀ ਗੁਰੂਹੈਨ।

ਪ੬੨-੫ ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ ਜਿਸੁ ਸਤਿਗੁਰੁ ਪੂਰਾ ਮੇਰਾ ਮਿਲਿਆ ॥ ਨਾਨਕ ਹਰਿ ਜਨ ਹਰਿ ਇਕੋਹੋਏ ਹਰਿ ਜਪਿ ਹਰਿ ਸੇਤੀ ਰਲਿਆ॥੬॥

## (੩੦) ਅਰਥ ਪ੍ਰਮਾਣ

ਜੇਹੜਾ ਗੁਰਮੁਖ ਵਾਹਿਗੁਰੂ ਦਾ ਨਾਮ ਹਮੇਸ਼ਾਂ ਹੀ ਹਿਰਦੇ ਵਿਚ ਸਮਾਲਕੇ ਰਖਦਾ ਹੈ, ਜਿਸ ਨੂੰ ਪੂਰਾ ਗੁਰੂ ਮਿਲਿਆ ਹੈ, ਓਹ ਭੀ ਪੂਰਾ ਗੁਰੂ ਬ੍ਰਹਮ ਰੂਪ ਹੈ ਹਰੀ ਵਾਹਿਗੁਰੂ ਤੇ ਹਰਿ ਜਨ ਇਕੋ ਰੂਪ ਹੋ ਗਏ, ਕੈਸੇ ? ਹਰਿ ਜਪਕੇ, ਉਸਦੇ ਨਾਲ ਰਲ ਮਿਲ ਗਏ ਹਨ, ਓਹੀ ਅਸਲੀ ਗੁਰੂ ਹਨ ਜਿਤਨਾਂ ਚਿਰ ਸਰੀਰ ਵਿਚਹਨ ਉਤਨਾ ਚਿਰ ਪੂਰੇ ਗੁਰੂ ਹਨ ਹਰੇਕ ਨੂੰ ਉਪਦੇਸ਼ ਦੇਕੇ ਮੁਕਤ ਕਰ ਸਕਦੇ ਹਨ।

੬੫੨-੯ ਸੋ ਹਰਿਜਨੁ ਨਾਮੁ ਧਿਆਇਦਾ ਹਰਿ ਹਰਿ ਜਨ ਇਕ ਸਮਾਨ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਪੈਜ ਰਖਹੁ ਭਗਵਾਨੁ ॥ ੧ ॥

## ( ੩੧ ) ਅਰਥ ਪ੍ਰਮਾਣ

ਜੇਹੜਾ ਭੀ ਹਰੀ ਦਾ ਜਨ ਭਗਤ ਵਾਹਿਗੁਰੂ ਦਾ ਨਾਮ ਧਿਆਂਦਾ ਹੈ ਉਹ ਤੇ ਹਰੀ ਇਕ ਰੂਪ ਹੈ ਕੋਈ ਭੇਦ ਨਹੀਂ ਹੈ । ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਉਸ ਦੇ ਦਾਸ ਬਣੋ ਆਪਦੀ ਪੈਜ ਰਖੇਗਾ ਵਾਹਿਗੁਰੂ ਆਪ ਉਹੋ ਅਸਲੀ ਗੁਰੂ ਹੈ ॥

**੬੬੪—ਪਜਿਨਿ ਹਰਿ ਰਸੁ ਚਾਖਿਆ ਸੋ ਹਰਿ ਜਨੁ ਲੋਗੁ ॥ ਤਿਸੁ ਸਦਾ ਹਰਖੁ ਨਾਹੀ ਕਦੇ ਸੋਗੁ ॥ ਆਪਿ ਮੁਕਤੁ ਅਵਰਾ ਮੁਕਤੁ ਕਰਾਵੈ ॥ ਹਰਿ ਨਾਮੁ ਜਪੈ ਹਰਿਤੇ ਸੁਖ ਪਾਵੈ ॥**

## (੩੨) ਅਰਥ ਪ੍ਰਮਾਣ

ਜਿਸ ਗੁਰਮੁਖ ਨੇ ਵਾਹਿਗੁਰੂ ਦੇ ਨਾਮ ਦਾ ਰਸ ਪੀਤਾ ਹੈ, ਓਹੀ ਹਰੀ ਦਾ ਲੋਕ ਹੈ, ਉਸਨੂੰ ਸਦਾ ਹੀ ਖੁਸ਼ੀ ਹੈ, ਅਨੰਦ ਹੈ, ਸ਼ੋਕ ਕਦੇ ਨਹੀਂ ਹੁੰਦਾ ਆਪ ਭੀ ਮੁਕਤ ਰੂਪ ਹੈ, ਰਬ ਹੋ ਗਿਆ ਹੈ, ਦੂਸਰਿਆਂ ਨੂੰ ਮੁਕਤੀ ਦਾਨ ਦਿੰਦਾ ਹੈ, ਆਪ ਨਾਮ ਜਪਦਾ ਹੈ, ਤੇ ਦੂਜਿਆਂ ਨੂੰ ਜਪਾਂਦਾ ਹੈ ਉਪਦੇਸ਼ ਦੇਕੇ ਅਸਲੀ ਗੁਰੂ ਓਹੀ ਹੈ।

**੬੬੭—੧੯ਹਰਿਕੇ ਸੰਤ ਜਪਹੁ ਹਰਿ ਜਪਣਾ ਹਰਿ ਸੰਤੁ ਚਲੈ ਹਰਿ ਨਾਲਿ ॥ ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ**

ਕੇਲ ਕੇਲਾਲੀ ॥

## ( ੩੩ ) ਅਰਥ ਪ੍ਰਮਾਣ

ਵਾਹਿਗੁਰੂ ਦੇ ਸੰਤ ਹਰੀ ਨੂੰ ਜਪਦੇ ਹਨ ਹਰੀ ਦੇ ਨਾਲ ਹੀ ਚਲਦੇ ਫਿਰਦੇ ਤੁਰਦੇ ਹਨ ਜਿਸਨੇ ਭੀ ਪ੍ਰਮੇਸ਼ਰ ਨੂੰ ਜਪਿਆ ਹੈ, ਓਹੀ ਹਰੀ ਰੂਪ ਹੋ ਗਏ ਹਨ, ਉਨ੍ਹਾਂ ਨੂੰ ਹੀ ਪਾਰਬ੍ਰਹਮ ਕਰਕੇ ਪੂਜੋ, ਕਿਉਂਕਿ ਉਨਾਂ ਨੂੰ ਵਾਹਿਗੁਰੂ ਕੇਲ ਚੋਜ ਕਰਨੇ ਵਾਲਾ ਕਰਤਾਰ ਮਿਲ ਗਿਆ ਹੈ, ਓਹੀ ਸੰਤ ਗੁਰਮੁਖ ਜਨ ਭਗਤ ਅਸਲੀ ਗੁਰੂ ਹਨ ॥

## ਉਦਾਹਰਨ--

ਰਾਮ ਚੰਦ੍ਰ ਜੀ ਹੋਕੇ ਕੇਲ ਕੀਤੇ, ਕ੍ਰਿਸ਼ਨ ਚੰਦਰ ਜੀ ਹੋਕੇ ਕੇਲ ਕੀਤੇ, ਨਰ ਸਿੰਘ ਜੀ ਹੋਕੇ ਕੇਲ ਕੀਤੇ, ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੋਕੇ ਨਾਨਾ ਪਰਕਾਰ ਦੇ ਖੇਲ ਕੀਤੇ ਫੇਰ ਭੀ ਨਿਰਲੇਪ ਹੀ ਰਹੇ, ਇਸੀ ਪਰਕਾਰ ਪਾਰ ਬ੍ਰਹਮ ਪ੍ਰਮੇਸ਼ਰ ਨੇ ਅਨੇਕ ਰੂਪ ਧਾਰਕੇ ਅਨੇਕ ਪ੍ਰਕਾਰ ਦੇ ਖੇਲ ਚਲਿਤਰ ਚੋਜ ਜੰਗ ਆਦਿਕ ਕੀਤੇ, ਇਸੇ ਵਾਸਤੇ ਉਸ ਨੂੰ ਕੇਲ ਕੇਲਾਲੀ ਆਖਿਆ ਹੈ, ਜਿਸ ਗਾਤ ਸਰੀਰ ਵਿਚ ਪ੍ਰਗਟ ਹੋ ਜਾਵੇ ਉਸੇ ਵਿਚ ਕੇਲ ਕਰ ਸਕਦਾ ਹੈ ਅਸਲੀ ਗੁਰੂ ਓਹੀ ਹੈ ਸਰੀਰਾਂ ਵਾਲਾ ॥

ਹਮ ਕਾਸਟ ਲੋਸਟ ॥ ਹਰਿ ਸੰਗਿ ਹਰੀ ਸਤ-
ਸੰਗੁ ਭਏ ਹਰਿ ਕੰਚਨ ਚੰਦਨ ਕੀਨੇ ॥੧
॥ ਰਹਾਉ ॥

## (੩੪) ਅਰਥ ਪ੍ਰਮਾਣ

ਹੇ ਵਾਹਿਗੁਰੂ ਪਾਰਬ੍ਰਹਮ ਪ੍ਰਮੇਸਰ ਅਕਾਲ ਪੁਰਖ ਆਪ ਪਾਰਸ ਤੇ ਚੰਦਨ ਰੂਪ ਹੋ ਅਸੀ ਜੀਵ ਲਕੜਾਂ ਤੇ ਲੋਹੇ ਹਾਂ ਆਪ ਦਾ ਸੰਗ ਕਰਕੇ ਹਰੀ ਰੂਪ ਹੋ ਗਏ ਹਾਂ। ਮਹਾਂ ਪੁਰਖਾਂ ਦਾ ਸੰਗ ਕਰਕੇ ਆਪ ਦਾ ਸਰੂਪ ਹੀ ਹੋ ਗਏ ਹਾਂ ਜੈਸੇ ਪਾਰਸ ਲੋਹੇ ਨੂੰ ਸੁਵਰਨ ਕਰ ਦਿੰਦਾ ਹੈ ਜੈਸੇ ਚੰਦਨ ਕਾਸਟ ਬਨਾਸਪਤੀ ਦੀਆਂ ਲਕੜਾਂ ਨੂੰ ਚੰਦਨ ਕਰ ਦਿੰਦਾ ਹੈ।

## ਉਦਾਹਰਨ-

ਚੰਦਨ ਹਰਾ ਜੀਉਂਦਾ ਜਾਗਦਾ ਲਗਾ ਹੂਆ ਜੰਗਲ ਵਿਚ ਉਸਦੇ ਸਮੀਪਵਰਤੀ ਬਿਰਖ ਭੀ ਉਸਦੀ ਵਾਸ਼ਨਾ ਨੂੰ ਗ੍ਰਹਿਣ ਕਰ ਲੈਂਦੇ ਹਨ ਪਰ ਹਰੇ ਭਰੇ ਜੀਉਂਦੇ ਜਾਗਦੇ ਜੇ ਚੰਦਨ ਨੂੰ ਵਢਕੇ ਕੱਟਕੇ ਲੁਕਾਕੇ ਲਕੜਾਂ ਵਿਚ ਰਖ ਦੇਈਏ ਤਾਂ ਓਹ ਵਢੀਆਂ ਹੋਈਆਂ ਲਕੜਾਂ ਚੰਦਨ ਨਹੀ ਬਣ ਦੀਆਂ ਕਿਉਂਕਿ ਉਨਾਂ ਦੋਹਾਂ ਵਿਚ ਚੇਤਨ ਸ਼ਕਤੀ ਨਹੀਹੈ ਇਸੀ ਪ੍ਰਕਾਰ ਜੇਹੜੇ ਮਹਾਤਮਾ ਸੰਤ ਗੁਰਮੁਖ ਜੀਂਉਦੇ ਜਾਗਦੇ ਹਨ ਓਹੀ ਜੀਉਂਦੇ ਜਾਗਦੇ ਗੁਰਮੁਖਾਂ ਭਗਤਾਂ ਸੇਵਕਾਂ ਜਗਿਆਸੂਆਂ

ਨੂੰ ਰਬ ਰੂਪ ਪ੍ਰਮੇਸ਼ਰ ਰੂਪ ਬਣਾਉਂਦੇ ਹਨ, ਉਪਦੇਸ਼ ਦੇਕੇ ਗਿਆਨ ਕਰ ਦਿੰਦੇ ਹਨ ਜੇ ਤਤ ਵੇਤਿਆਂ ਅਵਤਾਰਾਂ ਸੰਤਾਂ ਭਗਤਾਂ ਦੇ ਸਰੀਰ ਸੁਕਾਕੇ ਰਖ ਛਡੀਏ ਜਾਂ ਪਥਰਾਂ ਲਕੜਾਂ ਕਾਗਤਾਂ ਦੇ ਬਣਾਕੇ ਰਖ ਲਈਏ ਓਹ ਮੁਕਤੀਆਂ ਨਹੀਂ ਕਰ ਸਕਦੇ, ਕਿਉਂ ਜੁ ਉਨ੍ਹਾਂ ਵਿਚ ਜੀਉਂਦੀ ਜਾਗਦੀ ਜੋਤ ਚੇਤਨ ਸ਼ਕਤੀ ਨਹੀਂ ਹੁੰਦੀ, ਸਮਾਨ ਸ਼ਕਤੀ ਤਾਂ ਹੁੰਦੀ ਹੈ, ਪਰ ਵਸ਼ੇਸ਼ ਸ਼ਕਤੀ ਹੈਨਹੀਂ, ਅੰਤਸ਼ ਕਰਣ ਚੇਤਨ ਸ਼ਕਤੀ ਸਹਿਤ ਹੈ, ਹੋਰ ਵਸਤੂਆਂ ਜੜ੍ਹ ਸਮਾਨ ਸ਼ਕਤੀ ਸਹਿਤ ਹਨ, ਇਸ ਵਾਸਤੇ ਚੇਤਨ ਸ਼ਕਤੀ ਵਾਲਾ ਹੀ ਅਸਲੀ ਗੁਰੂ ਹੈ।

## ਉਦਾਹਰਨ—

ਪਾਰਸ ਜੜ੍ਹ ਹੈ, ਲੋਹੇ ਨੂੰ ਕੰਚਨ ਕਰ ਦਿੰਦਾ ਹੈ, ਚੇਤਨ ਵਸਤੂ ਨੂੰ ਨਹੀਂ ਕਰ ਸਕਦਾ, ਚੰਦਨ ਜੜ੍ਹ ਨੂੰ ਨਹੀਂ ਕਰਦਾ, ਪਾਰਸ ਚੇਤਨ ਨੂੰ ਨਹੀਂ ਕਰ ਸਕਦਾ ਆਪਸ ਵਿਚ ਭੇਦ ਹੈ।

**੬੮੫--੧੫ ਰਖਿ ਰਖਿ ਚਰਣ ਧਰੇ ਵੀਚਾਰੀ॥ ਦੁਬਿਧਾ ਛੋਡਿ ਭਏ ਨਿਰੰਕਾਰੀ॥ ਮੁਕਤਿ ਪਦਾਰਥੁ ਹਰਿ ਰਸ ਚਾਖੇ॥ ਆਵਣ ਜਾਣ ਰਹੇ ਗੁਰਿ ਰਾਖੇ॥ ੨॥**

## ( ੩੫ ) ਅਰਥ ਪ੍ਰਮਾਣ

ਜੇਹੜੇ ਸੰਤ ਮਹਾਤਮਾ ਵਿਚਾਰ ੨ ਕੇ ਦੁਨੀਆਂ ਉਪਰ ਚਰਨ ਧਰਦੇ ਹਨ, ਭਾਵ ਪੈਰ ਪੈਰ ਵਿਚ ਆਤਮਾ ਦਾ ਵਿਚਾਰ ਕਰ ਦੇ ਹਨ ਸਵਾਸ ੨ ਧਿਆਨ ਵਾਹਿਗੁਰੂ ਵਿਚ ਲਗਾਂਦੇ ਹਨ, ਦਵੈਤ ਭਾਵ ਛੋਡ ਦਿਤਾ ਹੈ, ਓਹ ਵਾਹਿਗੁਰੂ ਦਾ ਰੂਪ ਹੋ ਗਏ ਹਨ ਉਨ੍ਹਾਂ ਦਾ ਤੇ ਕਰਤਾਰ ਦਾ ਕੋਈ ਭੇਦ ਨਹੀਂ ਹੈ, ਉਨਾਂ ਨੇ ਮੁਕਤੀ ਪਦਾਰਥ ਹਰੀ ਰੂਪੀ ਅਮ੍ਰਿਤ ਦਾ ਰਸ ਪੀ ਲੀਤਾ ਹੈ, ਦੁਨੀਆਂ ਵਿਚ ਮਰਨਾ ਜੰਮਣਾ ਪੂਰੇ ਗੁਰੂ ਨੇ ਬੰਦ ਕਰ ਦਿਤਾ ਹੈ ਓਹੀ ਗੁਰਮੁਖ ਅਸਲੀ ਗੁਰੂ ਹਨ ॥

**੬੭੬--੫ ਸਹਜਿ ਮਿਲੈ ਮਿਲਿਆ ਪਰਵਾਣੁ ॥ ਨਾ ਤਿਸੁ ਮਰਣੁ ਨ ਆਵਣੁ ਜਾਣੁ ॥ ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ॥ ਜਹ ਦੇਖਾ ਤਹ ਅਵਰੁ ਨ ਕੋਇ ॥ ੧ ॥**

## ( ੩੬ ) ਅਰਥ ਪ੍ਰਮਾਣ

ਜਿਸ ਨੂੰ ਵਾਹਿਗੁਰੂ ਮਿਲ ਗਿਆ ਹੈ ਓਹ ਪ੍ਰਵਾਣ ਹੋ ਗਿਆ ਹੈ, ਉਸਦਾ ਆਵਣ ਜਾਣਾ ਮਿਟ ਗਿਆ ਹੈ ਠਾਕਰ ਵਾਹਿਗੁਰੂ ਦੇ ਵਿਚ ਦਾਸ ਉਸਦਾ ਰੂਪ ਹੈ। ਓਤ ਪੋਤ ਕਰਕੇ ਇਕ ਰੂਪ ਹੋ ਗਏ ਹਨ, ਜਿਥੇ ਭੀ ਦੇਖੀਏ ਓਹੀ ਹੈ ਹੋਰ ਕੋਈ ਨਿਗਾ ਨਹੀਂ ਆਉਂਦਾ ਐਸਾ ਮਹਾਤਮਾਂ ਅਸਲੀ ਗੁਰੂ ਹੈ, ਜੈਸੇ–ਚੜਿ ਦੇਹੜਿ

ਘੋੜੀ ਬਿਖਮੁ ਲੰਘਾਏ ਮਿਲਿ ਗੁਰਮੁਖਿ ਪਰਮਾਨੰਦਾ॥
(੫੭੭-੧੫)

ਅਰਥ-ਦੇਹ ਸਰੀਰ ਰੂਪੀ ਘੋੜੀ ਉਪਰ ਚੜ੍ਹਕੇ ਸੰਸਾਰ ਰੂਪੀ ਸਾਗਰ ਸੇ ਪਾਰ ਹੋ ਜਾਈ ਦਾ ਹੈ, ਕਿਉਂ ਜੋ ਗੁਰਮੁਖ ਹੀ ਪਰਮਾ ਨੰਦ ਰੂਪ ਹੈ, ਉਸ ਨੂੰ ਮਿਲੋ ਵਾਹਿਗੁਰੂ ਦਾ ਤੇ ਜਨਾਂ ਦਾ ਕੋਈ ਭੇਦ ਨਹੀਂ ॥

**੭੧੯--੩ ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ ਜੇਤ ਉਪਾਮ॥ ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ ਤੇ ਸੰਤ ਭਲੇ ਹਰਿ ਰਾਮ॥੨॥੧॥**

## (੩੭) ਅਰਥ ਪ੍ਰਮਾਣ

ਹੇ ਅਕਾਲ ਪੁਰਖ ਪ੍ਰਮੇਸ਼ਰ ਤੈਨੂੰ ਦੇਵਤੇ ਪੁਰਖ ਗਣ ਰਾਗੀ ਤੇਰਾ ਜਸ ਗਾਂਦੇ ਹਨ ਭਾਵ ਜਿਤਨੀ ਸ੍ਰਿਸ਼ਟੀ ਉਤਪਤ ਹੋਈ ਹੈ, ਸਾਰੀ ਹੀ ਤੈਨੂੰ ਗਾਂਵਦੀ ਹੈ ਜਿਸ ਉਪਰ ਵਾਹਿਗੁਰੂ ਕਿਰਪਾ ਕਰਦਾ ਹੈ, ਗੁਰੂ ਰੂਪ ਹੋਕੇ ਓਹ ਸੰਤ ਚੰਗੇ ਹਨ ਰਾਮ ਰੂਪ ਹੋ ਗਏ ਹਨ ਕੋਈ ਭੇਦ ਨਹੀਂ ਹੈ ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਅਸਲੀ ਗੁਰੂ ਓਹੀ ਹੈ।

**੭੫੫--੯ ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥ ਓਇ ਅੰਮ੍ਰਿਤ ਭਰੇ**

ਭਰਪੂਰ ਹਹਿ ਓਨਾ ਤਿਲੁ ਨ ਤਮਾਇ ॥੮॥
ਗੁਣ ਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ ॥
ਸੇ ਵਡਭਾਗੀ ਜਿ ਓਨਾ ਮਿਲਿ ਰਹੇ ਅਨਦਿਨੁ
ਨਾਮੁ ਲਇਨਿ ॥ ੯ ॥

## ( ੩੮ ) ਅਰਥ ਪ੍ਰਮਾਣ

ਜਿਨਾਂ ਨੂੰ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਵੇ ਓਨਾਂ ਨੂੰ ਮਹਾਂ ਪੁਰਖ ਆਖੀ ਦਾ ਹੈ, ਓਨਾਂ ਦਾ ਬੋਲਣਾ ਲਿਖਣਾ ਕਿਸੇ ਪ੍ਰਬਾਇ ਪਰ ਹੁੰਦਾ ਹੈ, ਓਹ ਨਾਮ ਰੂਪੀ ਅਮ੍ਰਿਤ ਨਿਧੀ ਨਾਲ ਭਰੇ ਹੋਏ ਹੁੰਦੇ ਹਨ, ਓਨਾਂ ਨੂੰ ਇਕ ਤਿਲ ਜਿਤਨੀ ਭੀ ਤਮਾ ਨਹੀਂ ਹੁੰਦੀ ਭਾਵ ਕੋਈ ਇਛਾ ਨਹੀਂ ਹੈ, ਖਾਣੇ ਪੀਣੇ ਪੈਹਨਣੇ ਦੀ ਗੁਣਾਂ ਦਾ ਸੰਗ੍ਰਹ ਕਰਦੇ ਹਨ ਆਪਣੇ ਹਿਰਦੇ ਵਿਚ ਔਗਣ ਤਿਆਗ ਦਿੰਦੇ ਹਨ ਗੁਣ ਜਮਾਂ ਕਰੀ ਜਾਂਦੇ ਹਨ ਸੂਮਾਂ ਤੁੱਲ, ਬਿਨਾਂ ਅਧਿਕਾਰੀ ਤੋਂ ਕਿਸੇ ਨੂੰ ਨਹੀਂ ਦਸਦੇ ਜਦੋਂ ਕੋਈ ਸੇਵਕ ਪੂਰਾ ਸ਼ਰਧਾ ਵਾਲਾ ਆਵੇ ਤਾਂ ਗੁਣਾਂ ਦੇ ਦਾਤੇ ਨਾਮ ਦਾ ਉਪਦੇਸ਼ ਦਿੰਦੇ ਹਨ ਕੋਈ ਭਾਗਾਂ ਵਾਲਾ ਉਨਾਂ ਨੂੰ ਮਿਲਦਾ ਹੈ, ਰਾਤ ਦਿਨ ਰਾਮ ਨਾਮ ਜਪਦੇ ਰਹਿੰਦੇ ਹਨ ਅਸਲੀ ਗੁਰੂ ਓਹੀ ਹਨ ॥

੭੫੮-੨ ਤੂ ਆਪੇ ਗੁਰੁ ਚੇਲਾ ਹੈ
ਆਪੇ ਗੁਰ ਵਿਚੁ ਦੇ ਤੁਝਹਿ ਧਿਆਈ ॥ ਜੋ

ਤੁਧੁ ਸੇਵਹਿ ਸੇ ਤੂ ਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ ॥ ੧ ।

## (੩੯) ਅਰਥ ਪ੍ਰਮਾਣ

ਹੇ ਵਾਹਿਗੁਰੂ ਪ੍ਰਮਾਤਮਾ ਧੰਨ ਹੈਂ ਤੂੰ ਆਪੇ ਗੁਰੂ ਰੂਪ ਹੈਂ ਤੇ ਆਪੇ ਚੇਲਾ ਹੈਂ, ਗੁਰੂ ਨੂੰ ਵਿਚ ਕਰਕੇ ਰਖਕੇ ਭਾਵ ਗੁਰੂ ਚੇਲਾ ਰੂਪ ਹੋਕੇ ਫੇਰ ਗੁਰੂ ਰੂਪ ਹੋ ਜਾਂਦਾ ਹੈਂ, ਇਸੇ ਪ੍ਰਕਾਰ ਤੈਨੂੰ ਜੀਵ ਧਿਆਂਦੇ ਆਏ ਹੈਨ, ਜੇਹੜਾ ਤੈਨੂੰ ਸੇਵਦਾਂ ਹੈ ਓਹ ਤੇਰਾ ਹੀ ਰੂਪ ਹੋ ਜਾਂਦਾ ਹੈ ਆਪ ਹੀ ਸੇਵਕ ਦੀ ਪੈਜ ਰਖਦਾ ਹੈਂ ।

## ਉਦਾਹਰਨ—

ਜੈਸੇ ਕੋਈ ਜਗਿਆਸੂ ਸੇਵਕ ੧੫ ਸਾਲ ਦੀ ਆਯੂ ਦਾ ਕਿਸੇ ਚੰਗੇ ਗੁਰੂ ਪਾਸ ਸਚੇ ਮਹਾਤਮਾ ਤਤ ਵੇਤੇ ਬ੍ਰਹਮ ਗਿਆਨੀ ਪਾਸ ਚਲਿਆ ਜਾਵੇ, ਉਹ ਸੇਵਕ ਸਿਖ ੩੦ ਸਾਲ ਤਕ ਫੇਰ ਗੁਰੂ ਹੋ ਜਾਂਦਾ ਹੈ ਹੋਰਨਾ ਨੂੰ ਉਪਦੇਸ਼ ਦੇਣ ਲਗ ਜਾਂਦਾ ਹੈ ਜੇ ਪੂਰਨ ਗਿਆਨੀ ਹੋ ਜਾਵੇ ਤਾਂ ਆਪਣੇ ਗੁਰੂ ਤੋਂ ਸਿਖਿਆ ਲਈ ਹੋਈ ਬ੍ਰਹਮ ਸਾਖਯਾਤ ਕਰਿਆ ਹੂਆ ਹੋਰ ਸੇਵਕਾਂ ਨੂੰ ਦਸ ਸਕਦਾ ਹੈ, ਤੇ ਦੱਸਦੇ ਆਏ ਹਨ ਮਹਾਤਮਾ ਦੱਸਦੇ ਹਨ ਤੇ ਦਸਣਗੇ, ਜੈਸੇ ਇਕ ਲੜਕਾ ਕਿਸੇ ਮਾਸਟਰ ਪਾਸ ਵਿਦਿਆ ਪੜੇ ਪੂਰੇ ੧੬ ਸਾਲ ਜਾਂ ੧੨ ਬਰਸਾਂ ਫੇਰ ਉਹ ਮਾਸਟਰ ਬਣ ਸਕਦਾ ਹੈ, ਦੂਸਰਿਆਂ ਨੂੰ ਪੜ੍ਹਾ ਸਕਦਾ ਹੈ, ਇਸੀ ਪ੍ਰਕਾਰ

ਗੁਰੂ ਚੇਲੇ ਗੁਰੂ ਬਣਦੇ ਆਏ ਹਨ, ਇਸੀ ਪ੍ਰਕਾਰ ਵਿਦਿਆਰਥੀ ਮਾਸਟਰ ਬਣਦੇ ਆਏ ਹਨ, ਮਾਸਟਰ ਦੀ ਤਸਵੀਰ ਤੇ ਗੁਰੂ ਦੀ ਮੂਰਤ ਗੁਰੂ ਮਾਸਟਰ ਨਹੀਂ ਬਣ ਸਕਦੀ, ਕਿਉਂ ਚੇਤਨ ਤੋਂ ਬਿਨਾਂ ਚੇਤਨ ਦਾ ਗਿਆਨ ਨਹੀਂ ਹੁੰਦਾ, ਓਹੀ ਪੂਰਨ ਗੁਰਮੁਖ ਅਸਲੀ ਗੁਰੂ ਹੈ ਜਿਸਨੂੰ ਗਿਆਨ ਹੈ।

**੭੯੩--੧੧ ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋ ॥ ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾਕਾ ਨਾਉ ਬਿਬੇਕੋ ॥੪॥੫**

## (੪੦) ਅਰਥ ਪ੍ਰਮਾਣ

ਕਬੀਰ ਭਗਤ ਜੀ ਆਖਦੇ ਹਨ ਕਿ ਸੰਤਾਂ ਦੀ ਨਿੰਦਿਆ ਨਾ ਕਰੋ ਕਿਉਂ ਸੰਤ ਤੇ ਰਾਮ ਇਕ ਰੂਪ ਹਨ ਭਗਤ ਜੀ ਆਖਦੇ ਹਨ ਕਿ ਅਸੀ ਉਹੀ ਸੰਤ ਰੂਪ ਰਾਮ ਗੁਰੂ ਪਾਇਆ ਹੈ, ਜਿਸਦਾ ਨਾਮ ਹੀ ਬਿਬੇਕੀ ਸੰਤ ਹੈ ਬਿਬੇਕੀ ਸੰਤ ਓਹ ਹੁੰਦੇ ਹਨ ਜਿਨਾਂ ਨੇ ਬਿਬ ਨੂੰ ਤਿਆਗਕੇ ਇਕ ਰਾਮ ਨੂੰ ਪਾਇਆ ਹੈ, ਰਾਮ ਪਾਇਕੇ ਰਾਮ ਦਾ ਰੂਪ ਹੋ ਗਏ ਹਨ ਓਹੀ ਸੰਤ ਰਾਮ ਰੂਪ ਅਸਲੀ ਗੁਰੂ ਹਨ।

**੯੨੯--੧੧ ਜਨ ਪਾਰਬ੍ਰਹਮ ਜਾਕੀ ਨਿਰਮਲ ਮਹਿਮਾ ਜਨਕੇ ਚਰਨ ਤੀਰਥ ਕੋਟਿ ਗੰਗਾ**

॥ ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਹਰੇ ਕਲੰਗਾ ॥

## ( ੪੧ ) ਅਰਥ ਪ੍ਰਮਾਣ

ਭਗਤ ਜਨ ਹੀ ਪਾਰ ਬ੍ਰਹਮ ਰੂਪ ਹਨ ਜਿਸ ਭਗਤ ਦੀ ਮਹਿਮਾਂ ਨਿਰਮਲ ਹੈ ਤਿਸਦੇ ਚਰਨ ਹੀ ਕਰੋੜਾਂ ਤੀਰਥਾਂ ਗੰਗਾ ਦੇ ਤੁਲ ਹਨ ਭਗਤ ਜਨਾਂ ਦੀ ਧੂੜੀ ਚਰਨਾਂ ਦੀ ਇਸ਼ਨਾਨ ਕਰਨੇ ਸੇ ਕਈ ਜਨਮਾਂ ਦੇ ਕਲੰਕ ਰੂਪ ਪਾਪ ਨਵਿਰਤ ਹੋ ਜਾਂਦੇ ਹਨ ਭਾਵ ਜੈਸੇ ਬਾਵਨ ਰੂਪ ਅਵਤਾਰ ਦੇ ਚਰਨਾਂ ਦੇ ਜਲ ਦਾ ਗੰਗਾ ਤੀਰਥ ਬਣਿਆਂ ਹੈ, ਇਸੀ ਪ੍ਰਕਾਰ ਬ੍ਰਹਮ ਨੂੰ ਪਛਾਨਣੇ ਵਾਲ਼ਾ ਭੀ ਬ੍ਰਹਮ ਰੂਪ ਹੈ ਦੋਵੇਂ ਇਕ ਰੂਪ ਹਨ, ਓਹ ਜਨ ਅਸਲੀ ਗੁਰੂ ਹੈ, ਭਾਵ ਇਹ ਹੈ ਕਿ ਜਨ, ਭਗਤ, ਸੰਤ, ਸਾਧ, ਗਿਆਨੀ, ਤਤ ਵੇਤਾ, ਸਾਧੂ ਆਦਿਕ ਪ੍ਰਯਾਇ ਸ਼ਬਦ ਹਨ, ਦੇਸਾਂ ਦੇ ਰਵਾਜ ਅਤੇ ਭੇਖਾਂ ਦੇ ਕਥਨ ਹਨ, ਗੁਰੂ ਜੀ ਨੇ ਐਸੇ ੨ ਭੇਦ ਬਾਣੀਆਂ ਵਿਚ ਬਿਅੰਤ ਦਸੇ ਹਨ, ਗੁਰਮੁਖਾਂ ਬ੍ਰਹਮ ਗਿਆਨੀਆਂ ਦੇ।

### ੮੫੮--੮ ਬਿਲਾਵਲੁ ॥

ਜਿਹ ਕੁਲ ਸਾਧੁ ਬੈਸਨੌ ਹੋਇ ॥ ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ ॥ ੧ ॥ ਰਹਾਉ ॥

## ( ੪੨ ) ਅਰਥ ਪ੍ਰਮਾਣ

ਜਿਸ ਕੁਲ ਵਿਚੋਂ ਸਚਾ ਸਾਧੂ ਬੈਰਾਗੀ ਵੈਸ਼ਨੋ ਬਣ ਜਾਵੇ ਭਾਵੇਂ ਬ੍ਰਹਮਣਾਂ, ਛਤ੍ਰੀਆਂ, ਵੈਸਾਂ, ਸੂਦਾਂ ਵਿਚੋਂ ਕੋਈ ਹੋਵੇ ਭਾਵੇਂ ਅਬਰਣ ਚੂਹੜੇ ਚਮਾਰ ਸਾਂਹਸੀ ਆਦਿਕਾਂ ਵਿਚੋਂ ਹੋਵੇ ਸਚਾ ਸਾਧੂ ਰਬ ਨੂੰ ਮਿਲਿਆ ਹੋਯਾ, ਓਹ ਰੰਕ ਕੰਗਾਲ ਗਰੀਬ ਨਹੀਂ ਹੈ, ਈਸ਼ਰ ਰੂਪ ਹੈ ਉਜਲਾ ਹੈ, ਜਸ ਕੀਰਤੀ ਵਾਲਾ ਹੈ, ਜਗ ਵਿਚ ਐਸੇ ਗੁਣਾਂ ਵਾਲਾ ਰਬ ਦੀ ਪ੍ਰਾਪਤੀ ਵਾਲਾ ਅਸਲੀ ਗੁਰੂ ਹੈ, ਸਮਦਰਸੀ ਹੋਣਾ ਜ਼ਰੂਰੀ ਹੈ, ਸਮ ਵਰਤੀ ਜ਼ਰੂਰੀ ਨਹੀਂ ਹੈ, ਕਿਉਂਕਿ ਹਰੇਕ ਨਾਲ ਖਾਣੇ ਸੇ ਮਨ ਬਿਵਸ ਹੋ ਜਾਂਦਾ ਹੈ, ਕਈ ਪਤਿਤ ਕਰਨੇ ਵਾਸਤੇ ਹੀ ਸਮ ਵਰਤੀ ਬਣ ਜਾਂਦੇ ਹਨ, ਸ਼ਰਬਭਖੀ ਸਵਾਦੂ ਜਣੇ ਖਣੇ ਨਾਲ ਖਾਣਾ ਚੰਗਾ ਨਹੀਂ ਹੈ।

**੮੬੭-੧੯ ਸੋਈ ਸੰਤੁ ਜਿ ਭਾਵੈ ਰਾਮ ॥ ਸੰਤ ਗੋਬਿੰਦ ਕੈ ਏਕੈ ਕਾਮ ॥**

## ( ੪੩ ) ਅਰਥ ਪ੍ਰਮਾਣ

ਇਸ ਦੁਨੀਆਂ ਵਿਚ ਓਹੀ ਸੰਤ ਹੈ ਜੇਹੜਾ ਵਾਹਿ-ਗੁਰੂ ਨੂੰ ਭਾਵੇ, ਭਾਵ ਬ੍ਰਹਮ ਨੂੰ ਪਛਾਣ ਲਵੇ ਆਪਾ ਭਾਵ ਜੀਵਾ ਭਾਵ ਮਿਟ ਜਾਵੇ, ਬ੍ਰਹਮ ਭਾਵ ਸਰੀਰ ਵਿਚ ਪ੍ਰਤੀਤ ਹੋ ਜਾਵੇ ਤਾਂ ਉਸ ਸੰਤ ਦੇ ਤੇ ਗੋਬਿੰਦ ਦੇ ਇਕੋ ਕੰਮ ਹਨ, ਜੋ ਕੁਛ ਬ੍ਰਹਮ ਕਰਦਾ ਹੈ ਸੋਈ ਕੁਛ ਓਹ ਸੰਤ ਕਰਦਾ ਹੈ, ਇਕ ਰੂਪ ਜੋ ਹੋ ਗਏ, ਓਹੀ

ਸੰਤ ਉਪਦੇਸ਼ ਦੇਣ ਦੇ ਲਾਇਕ ਹੈ, ਆਪ ਭੀ ਮੁਕਤ ਰੂਪ ਹੈ ਤੇ ਹੋਰਨਾਂ ਨੂੰ ਭੀ ਮੁਕਤ ਕਰ ਦੇਵੇਗਾ, ਓਹੀ ਅਸਲੀ ਗੁਰੂ ਹੈ ॥

**੯੯੧–੩ ਹਰਿਕੇ ਲੋਗ ਰਾਮ ਜਨ ਨੀਕੇ ਭਾਗ ਹੀਣ ਨ ਸੁਖਾਇ ॥ ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ॥**

## ( ੪੪ ) ਅਰਥ ਪ੍ਰਮਾਣ

ਵਾਹਿਗੁਰੂ ਦੇ ਲੋਕ ਜਨ, ਭਗਤ, ਗੁਰਮੁਖ, ਸੰਤ, ਸਾਧੂ ਫਕੀਰ ਗਿਆਨੀ; ਮਹਾਤਮਾਂ ਏਹ ਰਾਮ ਦੇ ਜਨ ਚੰਗੇ ਹਨ । ਪਰ ਭਾਗ ਹੀਣ ਪੁਰਖਾਂ ਨੂੰ ਚੰਗੇ ਨਹੀਂ ਲਗਦੇ, ਓਹ ਭਾਵੇਂ ਵਾਹਿਗੁਰੂ ਸਤਿਨਾਮ ਰਾਮ ਰਾਮ ਅੱਲਾ ੨ ਕਰਨ ਉਚੀ ਸੁਰ ਨਾਲ ਫੇਰ ਭੀ ਭਾਗ ਹੀਣ ਆਦਮੀਆਂ ਨੂੰ ਚੰਗੇ ਅੱਛੇ ਨਹੀਂ ਲਗਦੇ । ਨਰ ਨਿੰਦਕ ਪੁਰਖ ਓਨ੍ਹਾਂ ਦੀ ਨਿੰਦਿਆ ਹੀ ਕਰਦੇ ਰਹਿੰਦੇ ਹਨ ਹੈਭੀ ਸਚੀ ਗਲ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਤੇ ਕਬੀਰ ਜੀ ਨੂੰ ਤੇ ਨਾਮਦੇਵ ਜੀ ਨੂੰ ਰਵਿਦਾਸ ਜੀ ਨੂੰ ਹੋਰ ਭੀ ਬਿਅੰਤ ਤਤ ਬੇਤੇ ਮਸਤਾਨੇ ਸਾਧੂ ਹੋਏ ਹਨ, ਮੂਰਖ ਲੋਕ ਇੱਟਾਂ ਪਥਰ ਹੀ ਮਾਰਦੇ ਸੀ, ਡੰਸ (ਡੰਗ) ਹੀ ਮਾਰਦੇ ਰਹੇ ਹਨ ਪ੍ਰਿਥੀਏ ਵਰਗੇ ਪਰ ਤਤ ਵੇਤੇ ਸੰਤ ਅਵਤਾਰ ਕਰਨੀਆਂ ਵਾਲੇ ਕਿਸੇ ਪਰ ਗੁੱਸਾ ਕਰੋਧ ਨਹੀਂ ਕਰਦੇ ਸਨ, ਅਗੋਂ ਹਸ ੨ ਕੇ

ਬਿਲਾਸ ਹੀ ਕਰਦੇ ਤੁਰਦੇ ਫਿਰਦੇ ਸਨ, ਇਸ ਦੁਨੀਆਂ ਵਿਚ ਭਾਗ ਹੀਨ ਪੁਰਸ਼ ਬਹੁਤੇ ਹਨ, ਭਾਗਾਂ ਵਾਲੇ ਥੋਹੜੇ ਹਨ—ਹੈਨ ਵਿਰਲੇ ਨਾਹੀ ਘਣੇ ਫੈਲ ਫਕੜ ਸੰਸਾਰ। ਗੁਣੀਆਂ ਗਿਆਨੀਆਂ ਦੇ ਅਧਿਕਾਰੀ ਬਿਰਲੇ ਹੀ ਹਨ, ਐਸੇ ੨ ਧੀਰਜਾਂ ਵਾਲੇ ਸੰਤ ਮਹਾਤਮਾਂ ਹੀ ਅਸਲੀ ਗੁਰੂ ਹੁੰਦੇ ਹਨ, ਸਾਰਿਆਂ ਪਰਬਤਾਂ ਵਿਚ ਮਾਣਕ ਨਹੀ, ਸਾਰਿਆਂ ਹਾਥੀਆਂ ਵਿਚ ਮੋਤੀ ਨਹੀਂ, ਸਾਰਿਆਂ ਬਣਾਂ ਵਿਚ ਮਲਿਆਗਰ ਚੰਦਨ ਨਹੀਂ, ਸਾਰਿਆਂ ਨਗਰਾਂ ਵਿਚ ਪੂਰਨ ਸੰਤ ਭੀ ਨਹੀਂ ਹਨ।

**੯੦੪--ੜ ਸਬਦੁਬੀਚਾਰਿ ਭਏ ਨਿਰੰਕਾਰੀ ॥ ਗੁਰਮਤਿਜਾਗੇ ਦੁਰਮਤਿ ਪਰਹਾਰੀ ॥ ਅਨਦਿਨੁ ਜਾਗਿ ਰਹੇ ਲਿਵਲਾਈ ॥ ਜੀਵਨ ਮੁਕਤਿ ਗਤਿ ਅੰਤਰਿ ਪਾਈ ॥**

## ( ੪੫ ) ਅਰਥ ਪ੍ਰਮਾਣ

ਜਿਨਾਂ ਗੁਰਮੁਖਾਂ ਭਗਤਾਂ ਸੰਤਾਂ ਨੇ ਸਬਦਾਂ ਦਾ ਵਿਚਾਰ ਕੀਤਾ ਹੈ ਗੁਰੂ ਤੋਂ ਸਿਖਿਆ ਲੈਕੇ, ਤੇ ਸਬਦ ਉਪਦੇਸ਼ ਲੈਕੇ ਓਹ ਵਾਹਿਗੁਰੂ ਦਾ ਰੂਪ ਹੋਗਏ ਹਨ। ਗੁਰੂ ਦੀ ਮਤਿ ਸਿਖਿਆ ਲੈਕੇ ਜਾਗ ਪਏ ਹਨ ਖੋਟੀ ਮਤਿ ਦਾ ਤਿਆਗ ਕਰ ਦਿਤਾ ਹੈ। ਰਾਤ ਤੇ ਦਿਨ ਵਾਹਿਗੁਰੂ ਦੇ ਨਾਮ ਵਿਚ ਹੀ ਲਾਗ ਲਗੀ ਰਹਿੰਦੀ ਹੈ, ਜੀਵਨ ਮੁਕਤੀ ਗਤੀ ਪਾ ਲਈ ਹੈ ਅੰਦਰੋਂ ਹੀ ਬ੍ਰਹਮ ਪਛਾਣ ਲੀਤਾ

ਹੈ ਜੇਹੜੇ ਵਾਹਿਗੁਰੂ ਨੂੰ ਮਿਲਕੇ ਉਸਦਾ ਰੂਪ ਹੋ ਗਏ ਹਨ ਓਹੀ ਅਸਲੀ ਗੁਰੂ ਹੈਨ।

**੯੪੩-੧੭ ਅਨਹਤ ਸੁੰਨਿ ਰਤੇ ਸੇ ਕੈਸੇ ॥ ਜਿਸਤੇ ਉਪਜੇ ਤਿਸਹੀ ਜੈਸੇ ॥ ਓਇ ਜਨਮਿ ਨ ਮਰਹਿ ਨ ਆਵਹਿ ਜਾਹਿ ॥ਨਾਨਕ ਗੁਰਮੁਖਿ ਮਨੁ ਸਮਝਾਹਿ ॥**

## ( ੪੬ ) ਅਰਥ ਪ੍ਰਮਾਣ

ਜੇਹੜੇ ਮਹਾਤਮਾਂ ਗੁਰਮੁਖ ਸੁੰਨ ਸਰੂਪ ਬ੍ਰਹਮ ਨਾਲ ਰਤੇ ਹੋਏ ਹਨ ਓਹ ਕੈਸੇ ਹਨ ਜਿਸ ਤੇ ਉਤਪਤ ਹੋਏ ਹਨ, ਉਸ ਹੀ ਜੈਸੇ ਹਨ ਓਹ ਨਾ ਕਦੇ ਜੰਮਦੇ ਹਨ ਨਾਂ ਮਰਦੇ ਹਨ ਨਾ ਆਂਦੇ ਹਨ ਨਾਂ ਜਾਂਦੇ ਹਨ ਕਿਤੇ ਕਿਉਂ ਜੋ ਗੁਰਮੁਖਾਂ ਨੇ ਆਪਣੇ ਮਨ ਨੂੰ ਸਮਝਾ ਲਿਆ ਹੈ ਕੈਸੇ ਪੂਰੇ ਸੰਤਾਂ ਗੁਰਮੁਖਾਂ ਦੀ ਸੰਗਤ ਕਰਕੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ ਉਸ ਬ੍ਰਹਮ ਨਾਲ ਰਤੇ ਹੋਏ ਉਸੇ ਵਰਗੇ ਹਨ ਓਹੀ ਅਸਲੀ ਗੁਰੂ ਹਨ ॥

**੯੬੯--੧੬ ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥ ੬ ॥ ੩ ॥**

## ( ੪੭ ) ਅਰਥ ਪ੍ਰਮਾਣ

ਕਬੀਰ ਭਗਤ ਜੀ ਆਖਦੇ ਹਨ ਅਭਿਆਸ ਕਰਕੇ ਦਸਮੇਂ ਦੁਆਰ ਚੜ ਗਏ ਹਾਂ ਮਿਲ ਗਿਆ ਹੈ ਸਾਰੰਗ ਪਾਨੀ ਵਾਹਿਗੁਰੂ ਜਿਸਨੇ ਕਦੇ ਅਵਤਾਰ ਧਾਰਕੇ ਧਨੁਖ ਧਾਰਕੇ ਸੰਤ ਦਰੋਹੀ ਮਾਰੇ ਸਨ। ਹੁਣ ਕਬੀਰ ਤੇ ਰਾਮ ਇਕ ਰੂਪ ਹੋ ਗਏ ਹਾਂ ਕੋਈ ਭੀ ਪਛਾਣ ਨਹੀਂ ਕਰ ਸਕਦਾ ਐਸੇ ਸੰਤ ਭਗਤ ਅਸਲੀ ਗੁਰੂ ਹਨ॥

### ੬੭੭--੧੭ ਹਰਿ ਅਕਥ ਕਥਾ ਕਾ

**ਜਿਨਿ ਰਸੁ ਚਾਖਿਆ ਤਿਸੁ ਜਨ ਸਭ ਭੂਖ ਲਹੰਤੀ ॥ ਨਾਨਕ ਜਨ ਹਰਿ ਕਥਾ ਸੁਣਿ ਤ੍ਰਿਪਤੇ ਜਪਿ ਹਰਿ ਹਰਿ ਹਰਿ ਹੋਵੰਤੀ ॥ ੨ ॥**

## (੪੮ ) ਅਰਥ ਦ੍ਰਿਸ਼ਟਾਂਤ

ਜਿਸਨੇ ਵਾਹਿਗੁਰੂ ਅਕੱਥ ਦਾ ਰਸ ਚੱਖਿਆ ਹੈ ਤਿਸ ਦੀਆਂ ਭੁਖਾਂ ਸਭੀ ਲਥ ਗਈਆਂ ਹਨ ਹਰੀ ਦੀ ਕਥਾ ਨਾਮ ਸੁਣਕੇ ਪ੍ਰਸੰਨ ਹੋ ਗਏ ਹਨ ਜਪ ਜਪ ਕੇ ਹਰੀ ਰੂਪ ਹੀ ਹੋ ਗਏ ਹਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ ਕਿ ਇਹ ਜੀਵ ਆਤਮਾ ਬ੍ਰਹਮ ਦਾ ਧਿਆਨ ਲਗਾਕੇ ਖੁਦ ਹੀ ਬ੍ਰਹਮ ਬਣ ਗਿਆ ਹੈ ਜੇਹੜਾ ਬਣ ਜਾਵੇ ਰਬ ਖੁਦ ਓਹੀ ਅਸਲੀ ਗੁਰੂ ਹੈ। ਜੈਸੇ—ਘਰੀਣੀ ਭਰਿੰਗੀ ਅਤੇ ਕੀਟ ਇਕ ਰੂਪ ਹੋ ਜਾਂਦੇ ਹਨ ਧਿਆਤਾ ੧ ਧਿਆਨ ੨ ਧੇਇਤ ਤੈਸੇ ਹੀ ਵਾਹਿਗੁਰੂ ਦੀ ਧੁਨੀ ਸੁਣਕੇ ਜੀਵ ਤੇ ਬ੍ਰਹਮ

ਇਕ ਰੂਪ ਹੋ ਜਾਂਦੇ ਹਨ ॥

੯੯੯--੧੩ ਤਿਆਗਿਓ ਸਗਲਾ ਮਾਨੁ ਮਹਤਾ ਦਾਸ ਰੇਣ ਸਰਣਾਇ ॥ ਕਹੁ ਨਾਨਕ ਹਰਿ ਮਿਲਿ ਭਏ ਏਕੈ ਮਹਾ ਅਨੰਦ ਸੁਖ ਪਾਇ ॥ ੪ ॥

## ( ੪੯ ) ਅਰਥ ਪ੍ਰਮਾਣ

ਜਿਨਾਂ ਗੁਰਮੁਖਾਂ ਭਗਤਾਂ ਸੰਤਾਂ ਨੇ ਮਾਨ ਆਦਿਕ ਤਿਆਗਕੇ ਦਾਸਾਂ ਦੀ ਰੇਣ ਭਾਵ ਧੂੜੀ ਹੋ ਗਏ ਹਨ ਸਰਣ ਪੈ ਗਏ ਹਨ, ਪੂਰੇ ਮਹਾਤਮਾਂ ਦੀ ਓਹ ਹਰੀ ਵਾਹਿਗੁਰੂ ਨਾਲ ਮਿਲ ਗਏ ਹਨ ਇਕ ਰੂਪ ਹੋ ਗਏ ਹਨ ਮਹਾਂ ਅਨੰਦ ਰੂਪ ਪਾਰਬ੍ਰਹਮ ਪਾ ਲਿਆ ਹੈ ਓਹੀ ਗੁਰਮੁਖ ਅਸਲੀ ਗੁਰੂ ਹੈਨ ਕਹਿੰਦੇ ਹਨ ਸ੍ਰੀ ਗੁਰੂ ਨਾਨਕ ਸਾਹਿਬ ਜੀ।

੧੦੦੫--੮ ਸਾਧ ਰੂਪ ਅਪਨਾ ਤਨੁ ਧਾਰਿਆ ॥ ਮਹਾ ਅਗਨਿ ਤੇ ਆਪਿ ਉਬਾਰਿਆ ॥

## (੫੦) ਅਰਥ ਪ੍ਰਮਾਣ

ਵਾਹਿਗੁਰੂ ਪ੍ਰਮੇਸ਼ਰ ਅਕਾਲ ਪੁਰਖ ਨੇ ਜੀਵਾਂ ਦੇ ਉਧਾਰ ਵਾਸਤੇ ਆਪਨਾ ਸਰੀਰ ਧਾਰਿਆ ਹੂਆ ਹੈ ਸੰਤ ਸਾਧੂ ਰੂਪ ਗੁਰਮੁਖ ਰੂਪ ਫਕੀਰ ਰੂਪ ਜਨ ਰੂਪ ਆਦਿਕ

ਇਨਾਂ ਅਗਿਆਨੀਆਂ ਜੀਵਾਂ ਨੂੰ ਨਰਕ ਦੀ ਅਗਨੀ ਜੰਮਣ ਮਰਣੇ ਦੀ ਅਗ ਤੋਂ ਉਬਾਰਿਆ ਹੈ ਜੇ ਸੰਤ ਰੂਪ ਨਾ ਹੋਵੇ ਵਾਹਿਗੁਰੂ ਤਾਂ ਜਗਤ ਦਾ ਉਧਾਰ ਕਦੇ ਨਹੀਂ ਹੋ ਸਕਦਾ ਸੀ ਜਿਥੇ ਸਰੀਰ ਰੂਪੀ ਮੰਦਰ ਵਿਚ ਬ੍ਰਹਮ ਪ੍ਰਗਟ ਹੋ ਗਿਆ ਹੈ ਓਥੋਂ ਹੀ ਪ੍ਰਚਾਰ ਕਰਕੇ ਉਪਦੇਸ਼ ਦੇਕੇ ਅਗਿਆਨੀਆਂ ਨੂੰ ਗਿਆਨ ਕਰ ਦਿੰਦਾ ਹੈ, ਓਹੀ ਸਾਧੂ ਅਸਲੀ ਗੁਰੂ ਹੈ।

ਪ੍ਰਮਾਣ—ਜੈਸੇ ਧਰਤੀ ਵਿਚ ਪਾਣੀ ਹੈ ਤ੍ਰਿਖਾ ਆਦਿਕਾਂ ਦੀ ਨਿਵਿਰਤੀ ਨਹੀਂ ਕਰਦਾ ਜਿਥੇ ਜਲ ਪ੍ਰਗਟ ਹੋ ਜਾਵੇ ਓਥੇ ਕਰਦਾ ਹੈ, ਤੈਸੇ ਹੀ ਬ੍ਰਹਮ ਸਾਰੇ ਹੀ ਹੈ ਪਰ ਅਗਿਆਨ ਆਦਿਕਾਂ ਦੀ ਨਿਵਿਰਤੀ ਨਹੀਂ ਕਰਦਾ, ਜੇ ਕਿਸੇ ਸਰੀਰ ਵਿਚ ਪ੍ਰਤੱਖ ਹੋ ਜਾਵੇ ਤਾਂ ਸਭੀ ਕੁਝ ਕਰਤਾ ਹੈ ਨਹੀਂ ਅਕਰਤਾ ਹੈ।

## ੧੦੨੧-੧੪ ਗੁਰ ਤੇ ਬੂਝੈ ਤ੍ਰਿਭਵਣੁ ਸੂਝੈ ॥ ਮਨਸਾ ਮਾਰਿ ਮਨੈ ਸਿਉ ਲੂਝੈ ॥ ਜੋ ਤੁਧੁ ਸੇਵਹਿ ਸੇ ਤੁਧਹੀ ਜੇਹੇ ਨਿਰਭਉ ਬਾਲ ਸਖਾਈ ਹੇ ॥ ੪ ॥

## (੫੧) ਅਰਥ ਪ੍ਰਮਾਣ

ਪੂਰੇ ਗੁਰੂ ਤੋਂ ਜਿਨਾਂ ਨੇ ਆਪਣਾ ਆਪ ਸਮਝ ਲਿਆ ਹੈ ਉਨ੍ਹਾਂ ਨੂੰ ਤਿੰਨਾਂ ਭਵਨਾ ਦਾ ਮਾਲਕ ਵਾ ਭਵਨ ਦਿਸ ਪਏ ਹਨ ਮਨਸਾ ਇਛਾ ਮਾਰ ਕੇ ਮਨ ਨਾਲ ਜੰਗ ਕਰਕੇ ਟਿਕਾ ਲੀਤਾ ਹੈ ਵਾ ਵਸ ਕਰ ਲਿਆ ਹੈ ਜਿਨਾਂ ਨੇ ਤੇ

ਸੇਵਿਆ ਹੈ ਓਹ ਤੇਰੇ ਜੇਹੇ ਹੀ ਹੋ ਗਏ ਹਨ ਬਿਨਾ ਭੈ ਸੇ ਬਾਲ ਸਹਾਈ ਹੋਗਏਹਨ ਜਿਨਾਂਦਾ ਤੇ ਤੇਰਾ ਭੇਦ ਕੋਈ ਨਹੀ ਰਿਹਾ ਓਹੀ ਅਸਲੀ ਗੁਰੂ ਹੈਨ।

**੧੦੭੬--੩ ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ॥ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ॥੯॥**

## (੫੨) ਅਰਥ ਪ੍ਰਮਾਣ

ਹਰੀ ਵਾਹਿਗੁਰੂ ਦਾ ਸੇਵਕ ਉਸਦੇ ਤੁਲ ਹੀ ਹੈ ਭੇਦ ਕੋਈ ਨਹੀਂ ਹੈ ਭਾਵੇਂ ਮਾਣਸ ਦੇਹ ਵਿਚ ਹੀ ਹੈ ਅਜੇ ਸਰੀਰ ਜਿਉਂਕਾ ਤਿਉਂ ਹੀ ਹੈ ਜ਼ੀਊਂ ਦਾ ਜਾਗਦਾ ਫੇਰ ਭੀ ਈਸ਼ਰ ਬ੍ਰਹਮਾ ਦਾ ਭੇਦ ਨਹੀਂ ਰੁਬ ਦੇ ਸੇਵਕਾਂ ਦਾ ਭਾਵ ਜਿਸ ਵਕਤ ਭਰਮਾਂ ਦਾ ਪੜਦਾ ਟੁਟ ਜਾਂਦਾ ਹੈ, ਅੰਤਸ਼ ਕਰਨ ਵਿਚੋਂ ਉਸੇ ਵਕਤ ਗਿਆਨ ਵਾਨ ਬ੍ਰਹਮਨਾਲ ਅਭੇਦ ਹ ਜਾਂਦਾ ਹੈ, ਤਾਹੀਓਂ ਤਾਂ ਕਰਾਮਾਤਾਂ ਵਾਲਾ ਹੋ ਜਾਂਦਾ ਹੈ ਸੇਵਕ। ਹੋਰ ਪ੍ਰਮਾਣ–ਜਿਉਂ ਜਲ ਵਿਚੋਂ ਕਈ ਲੈਹਰਾਂ ਤਰੰਗ ਆਦਿਕ ਉਠਦੇ ਹਨ ਫੇਰ ਉਸੇ ਜਲ ਵਿਚ ਹੀ ਸਮਾ ਜਾਂਦੇ ਹਨ ਤੈਸੇ ਹੀ ਸੇਵਕ ਤੇ ਬ੍ਰਹਮ ਇਕ ਰੂਪ ਹਨ ਸੋਈ ਅਸਲੀ ਗੁਰੂ ਹੈ।

**੧੦੯੫–੪ ਸੰਤਾ ਕੀ ਇਹ ਰੀਤਿ**

ਨਿਰਾਲੀ ॥ ਪਾਰਬ੍ਰਹਮੁ ਕਰਿ ਦੇਖਹਿ ਨਾਲੀ ॥ ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤਿ ਕੀਜੈ ਆਲਕਾ ॥ ੯ ॥

ਪੂਨਾ--੧੦੯੫--੯ ਨਾਮੁ ਰਤਨੁ ਤੇਰਾ ਹੈ ਪਿਆਰੇ ॥ ਰੰਗਿ ਰਤੇ ਤੇਰੈ ਦਾਸ ਅਪਾਰੇ ॥ ਤੇਰੈ ਰੰਗਿ ਰਤੇ ਤੁਧੁ ਜੇਹੇ ਵਿਰਲੇ ਕੇਈ ਭਾਲਕਾ ॥ ੧੨ ॥

## ( ਪੜ ) ਅਰਥ ਪ੍ਰਮਾਣ

ਪੂਰਨ ਸੰਤਾਂ ਦੀ ਮਰਯਾਦਾ ਦੁਨੀਆਂ ਨਾਲੋਂ ਵਖਰੀ ਹੈ ਕੇਹੜੀ? ਪਾਰਬ੍ਰਹਮ ਪ੍ਰਮੇਸਰ ਨੂੰ ਆਪਣੇ ਨਾਲ ਪੇਖਦੇ ਹਨ ਹਰ ਵਕਤ। ਇਸੇ ਵਾਸਤੇ ਕੋਈ ਭੀ ਬੁਰਾ ਕੰਮ ਨਹੀਂ ਕਰਦੇ ਫੇਰ ਸੁਵਾਸ ੨ ਵਾਹਿਗੁਰੂ ਨੂੰ ਯਾਦ ਕਰਦੇ ਹਨ। ਕਦੇ ਭੀ ਆਲਸ ਨਹੀਂ ਕਰਦੇ ਫੌਰਨ ਜੰਗਲ ਪਾਣੀ ਜਾਕੇ ਇਸ਼ਨਾਨ ਕਰਕੇ ਬੈਠ ਜਾਂਦੇ ਹਨ ਧਿਆਨ ਲਗਾਕੇ। ਤੁਰਦੇ ਫਿਰਦੇ ਬੈਠੇ ਖਲੋਤੇ ਖਾਂਦੇ ਪੀਂਦੇ ਭਜਨ ਹੀ ਕਰਦੇ ਰਹਿੰਦੇ ਹਨ ਕਦੇ ਭੀ ਸੁਸਤੀ ਨਹੀਂ ਔਣ ਦਿੰਦੇ ਨਿੰਦ੍ਰਾ ਤੇ ਅਹਾਰ ਭੀ ਅਲਪ ਹੀ ਕਰਦੇ ਹਨ ਬੋਲਦੇ ਭੀ ਕਮਤੀ ਹਨ। ਹੇ ਵਾਹਿਗੁਰੂ ਤੇਰਾ ਨਾਮ ਰਤਨਾਂ ਸੇ ਭੀ ਅਧਿਕ ਹੈ। ਤੇਰੇ ਰੰਗ ਵਿਚ ਰੱਤੇ ਰਹਿੰਦੇ ਹਨ, ਤੇਰੇ ਦਾਸ ਸੰਤ ਮਹਾਤਮਾ ਤੇਰੇ ਰੰਗ ਰਤੇ ਤੇਰੇ

ਹੀ ਜੇਹੇ ਹਨ ਭਾਵ ਤੇਰਾ ਹੀ ਸਰੂਪ ਹਨ ਫੇਰ ਭੀ ਬਿਰਲੇ ਹੀ ਲਭਦੇ ਹਨ, ਭਾਲ ੨ ਕੇ ਥਕ ਜਾਂਦੇ ਹਨ। ਹੋਰ ਸੇਵਕ ਬਣਨ ਵਾਲੇ ਜਗਿਆਸੂ ਜਨ। ਕਿਤੇ ਸੰਤ ਰੰਗ ਰਤੇ ਹੋਏ ਜੰਗਲਾਂ ਕੰਦਰਾਂ ਬਣਾਂ ਭੁੰਨੇ ਟੁਟੇ ਮੰਦਰਾਂ ਟੁਟੀਆਂ ਕੁੱਲੀਆਂ ਝੁੱਗੀਆਂ ਵਿਚ ਮਸਤਾਨੇ ਹੋਏ ਪਏ ਹਨ, ਨੰਗ ਧੜੰਗੇ 'ਹੇਠੋਂ ਉਤੋਂ ਨੰਗੇ ਜਹਾਨ ਨਾਲੋਂ ਚੰਗੇ ਭੁਖੇ ਤਿਹਾਏ ਸੰਤ ਚੰਗੇ' ਐਸੇ ਸੰਤ ਹੀ ਅਸਲੀ ਗੁਰੂ ਹਨ। ਕਿਉਂ ਜੀ ਸਿਖ ਨਵੀਨ ਐਸੇ ੨ ਸੰਤ ਭੀ ਆਪ ਜੀ ਨੂੰ ਚੰਗੇ ਗੁਰੂ ਨਹੀਂ ਲਗਦੇ, ਇਹ ਉਗਾਹੀ ਭੀ ਪੂਰਨ ਗੁਰੂ ਜੀ ਹੀ ਦਿੰਦੇ ਹਨ। ਇਹ ਵਾਕ ਪੜਨੇ ਵਾਲੀਆਂ ਅਖਾਂ ਹੀ ਨਹੀਂ ਹਨ। ਨਵੀਨ ਸਿਖਾਂ ਦੀਆਂ ॥

**੧੧੨੩--੪ ਉਸਤਤਿ ਨਿੰਦਾ ਦੋਊ ਬਿਵਰਜਿਤ ਤਜਹੁ ਮਾਨੁ ਅਭਿਮਾਨਾ ॥ ਲੋਹਾ ਕੰਚਨੁ ਸਮ ਕਰਿ ਜਾਣਹਿ ਤੇ ਮੂਰਤਿ ਭਗਵਾਨਾ ॥ ੧ ॥**

## ( ਪ੪ ) ਅਰਥ ਪ੍ਰਮਾਣ

ਕਬੀਰ ਭਗਤ ਜੀ ਉਚਾਰਦੇ ਹਨ ਜੇਹੜਾ ਮਹਾ- ਤਮਾਂ ਸਾਧੂ ਦੁਨੀਆਂ ਦੇ ਜੀਵਾਂ ਦੀ ਉਸਤਤੀ ਅਰ ਨਿੰਦਿਆ ਤਿਆਗ ਦੇਵੇ ਤੇ ਮਾਨ ਵਡਿਆਈ ਹੰਕਾਰ ਛੋਡ ਦੇਵੇ, ਲੋਹੇ

ਤੇ ਸੋਨੇ ਨੂੰ ਇਕੋ ਜਿਹਾ ਜਾਣੇ ਉਹ ਗੁਰਮੁਖ ਸੰਤ ਸਾਧੂ ਉਹ ਵਾਹਿਗੁਰੂ ਦੀ ਮੂਰਤਿ ਹੈ. ਪਾਰ ਬ੍ਰਹਮ ਦਾ ਤੇ ਉਸ ਦਾ ਕੋਈ ਭੇਦ ਨਹੀਂ ਹੈ, ਉਸ ਤੋਂ ਗੁਰੂ ਦੀਖਿਆ ਲਈ ਹੋਈ ' ਮੁਕਤ ਹੋ ਸਕਦਾ ਹੈ। ਓਹੀ ਅਸਲੀ ਗੁਰੂ ਹੈ ॥

**੧੧੩੫-੧ ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ ਜਿਸੁ ਹਿਰਦੈ ਹਰਿ ਨਾਮੁ ਮੁਰਾਰਿ ॥ ਮਸਤਕਿ ਭਾਗੁ ਹੋਵੈ ਜਿਸੁ ਲਿਖਿਆ ਸੋ ਗੁਰਮਤਿ ਹਿਰਦੈ ਹਰਿ ਨਾਮੁ ਸਮਾਰਿ ॥**

## (੫੫) ਅਰਥ ਪ੍ਰਮਾਣ

ਵਾਹਿਗੁਰੂ ਦਾ ਸੰਤ ਹਰੀ ਦੀ ਮੂਰਤਿ ਹੈ ਜਿਸਦੇ ਹਿਰਦੇ ਵਿਚ ਵਾਹਿਗੁਰੂ ਦਾ ਨਾਮ ਹੈ ਓਹੀ ਹਰੀ ਦਾ ਸਰੂਪ ਹੈ ਜਿਸ ਕਰਤਾਰ ਨੇ ਮੂਰ ਰਾਖਸ਼ ਨੂੰ ਮਾਰਿਆ ਸੀ ਸਰੂਪ ਧਾਰਕੇ, ਜਿਸ ਦੇ ਮਥੇ ਦੇ ਭਾਗ ·ਚੰਗੇ ਹੋਣ ਪੂਰਬ ਜਨਮ ਦੇ ਕਰਮ ਚੰਗੇ ਹੋਣ। ਓਹੀ ਐਸਿਆਂ ਗੁਰਾਂ ਸੰਤਾਂ ਗੁਰਮੁਖਾਂ ਪਾਸੋਂ ਨਾਮ ਉਪਦੇਸ਼ ਲੈਕੇ ਹਿਰਦੇ ਵਿਚ ਸਿਮ ਰਦਾ ਹੈ ਤੇ ਗਿਆਨ ਪਾਕੇ ਮੁਕਤ ਹੋ ਜਾਂਦਾ ਹੈ ਸੰਤ ਓਹੀ ਅਸਲੀ ਗੁਰੂ ਹਨ ॥

**੧੧੫੨-੪ ਅੰਤਰ ਜਾਮੀ ਕਰਤਾ ਸੋਇ ॥ ਹਰਿ ਜਨੁ ਕਰੈ ਸੁ ਨਿਹਚਲੁ ਹੋਇ ॥**

ਹਰਿ ਕਾ ਦਾਸੁ ਸਾਚਾ ਦਰਬਾਰਿ ॥ਜਨ ਨਾਨਕ ਕਹਿਆ ਤਤੁ ਬੀਚਾਰਿ ॥ ੪ ॥

## ( ਪਞ ) ਅਰਥ ਪ੍ਰਮਾਣ

ਜਿਸਦੇ ਮਨ ਵਿਚ ਵਾਹਿਗੁਰੂ ਵਸਦਾ ਹੈ ਗਿਆਨ ਹੈ ਪਾਰ ਬ੍ਰਹਮ ਦਾ ਓਹੀ ਅੰਤਰਜਾਮੀ ਹੈ ਓਹੀ ਕਰਤਾ ਕਰਤਾਰ ਰੂਪ ਹੈ । ਜੋ ਕੁਛ ਉਹ ਕਰੇ ਸੋਈ ਅਚਲ ਹੁੰਦਾ ਹੈ, ਵਾਹਿਗੁਰੂ ਦਾ ਦਾਸ ਉਸਦਾ ਹੀ ਸਰੂਪ ਹੈ ਇਹੀ ਸਚਾ ਦਰਬਾਰ ਹੈ ॥

## ਉਦਾਹਰਨ--

ਜਦੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਾਸ ਸੇਵਕ ਸੰਤ ਗੁਰਮੁਖ ਦੁਨੀਆਂ ਵਿਚ ਸਚੇ ਪ੍ਰਗਟ ਹੋਏ ਸਨ, ਓਦੋਂ ਮੁਸਲਮਾਨ ਹਾਕਮਾਂ ਨੂੰ ਜਿਸ ਮੁਕਦਮੇ ਦਾ ਪਤਾ ਨਾ ਲਗੇ ਓਹ ਮੁਕਦਮਾ ਸਿੰਘਾਂ ਸਿਖਾਂ ਸੰਤਾਂ ਸਾਧਾਂ ਪਾਸ ਭੇਜ ਦਿੰਦੇ ਸਨ, ਉਨ੍ਹਾਂ ਨੂੰ ਯਕੀਨ ਸੀ ਕਿ ਸ੍ਰੀ ਗੁਰੂ ਨਾਨਕ ਜੀ ਦੇ ਸਿਖ ਅੰਤਰ ਯਾਮੀ ਹਨ ਤੇ ਇਨਸਾਫੀ ਹਨ. ਹੈ ਭੀ ਠੀਕ ਇਤਹਾਸ ਉਗਾਹੀ ਦਿੰਦਾ ਹੈ ਓਦੋਂ ਸਚਿਆਈ ਚਮਕਦੀ ਸੀ ਸਿਖਾਂ ਵਿਚ ਹੁਣ ਤਾਂ ਮਾਇਆ ਨੇ ਗ੍ਰਸ ਲਏ ਹਨ ਸਿਖ ਨਾਮ ਮਾਤਰ ਗੁਰਮੁਖ ਰੈਹਗਏ ਹਨ ਕਿਉਂ ਭਜਨ ਸੇਵਾ ਬ੍ਰਹਮ ਵਿਦਿਆ ਹੁਣ ਇਨਾਂ ਵਿਚ ਕਮਤੀ ਹੈ, ਬੈਰਾਗ ਤਾਂ ਦੇਖਣੇ ਵਿਚ ਭੀ ਨਹੀਂ ਔਂਦਾ ਸ੍ਰੀ ਗੁਰੂ ਨਾਨਕ ਜੀ

ਆਖਦੇ ਹਨ ਕਿ ਸੱਚਾ ਦਰਬਾਰ ਹੈ ਰਬ ਦੇ ਪਿਆ-ਰਿਆਂ ਦਾ ਕਿਹਾ ਹੈ ਤਤ ਵੀਚਾਰਕੇ ਸੰਤ ਸ੍ਰੀ ਗੁਰੂ ਨਾਨਕ ਜੀ ਨੇ ਉਹੀ ਰਾਮ ਦੀ ਮੂਰਤ ਅਸਲੀ ਗੁਰੂ ਹਨ ॥

## ਉਦਾਹਰਨ—

ਪਾਰਬ੍ਰਹਮ ਅੰਤਰਯਾਮੀ ਦੇ ਗਿਆਨ ਸੇ ਅੰਤਰ-ਯਾਮਤਾ ਹੋ ਜਾਂਦੀ ਹੈ ਕਰਾਮਾਤਾਂ ਸੁਭਾਵਕ ਹੀ ਹੋ ਜਾਂਦੀਆਂ ਹਨ। ਪਰ ਸੰਤ ਇਹ ਤੀਰ ਸਾਂਭਕੇ ਰਖਦੇ ਹਨ, ਅਚਨ ਚੇਤ ਭਾਵੇਂ ਨਿਕਲ ਜਾਵੇ, ਕਰਾਮਾਤਾਂ ਸੰਤਾਂ ਦੇ ਵਰ ਸਰਾਪ, ਪੁਰਖਾਂ ਦੇ ਕਰਤਬਾਂ ਦੇ ਅਨੁਸਾਰ ਹਨ ॥

੧੧੫੨—੧੩ ਭੈਰਉ ਮਹਲਾ ੫ ॥

ਸਤਿਗੁਰ ਅਪੁਨੇ ਸੁਨੀ ਅਰਦਾਸਿ ॥ ਕਾਰਜੁ ਆਇਆ ਸਗਲਾ ਰਾਸਿ ॥ ਮਨ ਤਨ ਅੰਤਰਿ ਪ੍ਰਭੂ ਧਿਆਇਆ ॥ ਗੁਰ ਪੂਰੇ ਡਰੁ ਸਗਲ ਚੁਕਾਇਆ ॥ ੧ ॥ ਸਭ ਤੇ ਵਡ ਸਮਰਥ ਗੁਰ ਦੇਵ ॥ ਸਭਿ ਸੁਖ ਪਾਈ ਤਿਸਕੀ ਸੇਵ ॥ਰਹਾਉ ॥ ਜਾਕਾ ਕੀਆ ਸਭੁ ਕਿਛੁ ਹੋਇ ॥ ਤਿਸਕਾ ਅਮਰੁ ਨ ਮੇਟੈ ਕੋਇ ॥ ਪਾਰਬ੍ਰਹਮੁ ਪਰਮੇਸਰੁ ਅਨੂਪੁ ॥ ਸਫਲ ਮੂਰਤਿ ਗੁਰੁ ਤਿਸਕਾ ਰੂਪੁ ॥

੨ ॥ ਜਾਕੈ ਅੰਤਰਿ ਬਸੈ ਹਰਿ ਨਾਮੁ ॥ ਜੋ ਜੋ ਪੇਖੈ ਸੁ ਬ੍ਰਹਮ ਗਿਆਨੁ ॥ ਬੀਸਬਿਸੁਏ ਜਾਕੈ ਮਨਿ ਪਰਗਾਸੁ ॥ ਤਿਸੁ ਜਨ ਕੈ ਪਾਰ ਬ੍ਰਹਮ ਕਾ ਨਿਵਾਸੁ ॥ ੩ ॥ ਤਿਸੁ ਗੁਰ ਕਉ ਸਦ ਕਰੀ ਨਮਸਕਾਰ ॥ ਤਿਸੁ ਗੁਰ ਕਉ ਸਦ ਜਾਉ ਬਲਿਹਾਰ ॥ ਸਤਿਗੁਰ ਕੇ ਚਰਨ ਧੋਇ ਧੋਇ ਪੀਵਾ ॥ ਗੁਰ ਨਾਨਕ ਜਪਿ ਜਪਿ ਸਦ ਜੀਵਾ ॥ ੪ । ੪੩ ॥ ੫੬ ॥

## ( ੫੭ ) ਅਰਥ ਪ੍ਰਮਾਣ

ਪਾਰਬ੍ਰਹਮ ਪ੍ਰਮੇਸ਼ਰ ਦਾ ਰੂਪਹੈ ਪੂਰਾ ਗੁਰੂ ਜਿਸਦੇ ਅੰਤਰ ਵਾਹਿਗੁਰੂ ਦਾ ਨਾਮ ਵਸਦਾ ਹੈ, ਓਹ ਜੋ ਕੁਛ ਨੇਤਰਾਂ ਨਾਲ ਦੇਖਦਾ ਹੈ, ਸੋਈ ਬ੍ਰਹਮ ਦੇਖਦਾ ਹੈ, ਗਿਆਨ ਹੈ ਉਸਦਾ ਬੀਹ ਬਿਸਵੇ ਜਿਸ ਮਹਾਤਮਾ ਦੇ ਹਿਰਦੇ ਵਿਚ ਵਾਹਿਗੁਰੂ ਦਾ ਪ੍ਰਕਾਸ਼ ਹੋਗਿਆ ਹੈ, ਉਹ ਰਬ ਦਾ ਰੂਪ ਹੈ ਉਸ ਗੁਰੂ ਨੂੰ ਬਾਰੰਬਾਰ ਨਮਸ਼ਕਾਰ ਕਰੋ ਉਸ ਗੁਰੂ ਦੇ ਚਰਨ ਧੋਇ ੨ ਕੇ ਪੀਣੇ ਚਾਹੀਦੇ ਹਨ । ਚਰਨ ਪੈਰ ਪਾਦ ਸਰੀਰ ਵਾਲੇ ਹੀ ਗੁਰੂ ਦੇ ਹੁੰਦੇ ਹਨ ਵਾਹਿਗੁਰੂ ਭੀ ਕਿਸੇਸਰੀਰ ਵਾਲੇ ਗੁਰਮੁਖਾਂ ਵਿਚ ਹੀ ਵਸਦਾ ਹੈ, ਮੰਦਰ ਤੋਂ ਬਿਨਾਂ ਪ੍ਰਕਾਸ ਹੁੰਦਾ ਹੀਨਹੀਂ, ਕੋਈ ਭੀਤ ਪੜਦਾ ਹੋਵੇ ਤਾਹੀਓਂ ਚਾਨਣਾ ਪਰਤੀਤ ਹੁੰਦਾ ਹੈ । ਕੋਈ ਵਸਤੂ

ਦਿਸੇ ਤਾਹੀਓਂ ਡੰਡੌਤ ਬੰਦਨਾ ਕਰ ਸਕਦਾ ਹੈ ਜੈਸੇ ਬਿਨ ਦੇਖੇ ਕੈਸੋ ਧਿਆਨ। ਜਿਸਦੇ ਹਿਰਦੇ ਵਿਚ ਵਾਹਿਗੁਰੂ ਪ੍ਰਕਾਸ਼ ਕਰਦਾ ਹੈ ਹੋਰ ਅਰਥ ਪ੍ਰਗਟ ਹੀ ਹੈ, ਓਹੀ ਅਸਲ਼ੀ ਗੁਰੂ ਹੈ।

## ੧੧੫੬-੫ ਜਿਸੁ ਨਾਮੁ ਰਿਦੈ ਸੋ ਸਭ ਮਹਿ ਜਾਤਾ ॥ ਜਿਸੁ ਨਾਮੁ ਰਿਦੈ ਸੋ ਪੁਰਖੁ ਬਿਧਾਤਾ ॥

## (੫੮) ਅਰਥ ਪ੍ਰਮਾਣ

ਜਿਸ ਮਹਾਤਮਾ ਗੁਰਮੁਖਾਂ ਭਗਤਾਂ ਦੇ ਹਿਰਦੇ ਵਿਚ ਨਾਮ ਹੈ ਵਾਹਿਗੁਰੂ ਦਾ ਸੋ ਸਾਰਿਆਂ ਵਿਚ ਮੰਨਿਆਂ ਜਾਂਦਾ ਹੈ, ਜਿਸਦੇ ਮਨ ਵਿਚ ਪੂਰਨ ਰਾਮ ਵਸ ਰਿਹਾ ਹੈ ਸੋਈ ਆਦਮੀ ਬ੍ਰਹਮਰੂਪਹੈ ਵਾ ਬ੍ਰਹਮਾ ਰੂਪਹੈ ਦੁਨੀਆਂਦਾ ਘਾੜਤ ਘੜਨੇ ਵਾਲਾ ਕੁਲਾਲ ਘੁਮਾਰ ਭਾਂਡੇ ਸਾਜਣੇ ਵਾਲਾ ਹੈ ਇਹ ਤਾਕਤਾਂ ਨਾਮ ਵਿਚ ਹਨ, ਜਿਸ ਵਿਚ ਰਾਮ ਹੈ ਸੋਈ ਅਸਲੀ ਗੁਰੂ ਹੈ।

## ੧੧੫੮-੧੪ ਸੰਤਨ ਸੰਗਿ ਕਬੀਰਾ ਬਿਗਰਿਓ ॥ ਸੋ ਕਬੀਰੁ ਰਾਮੈ ਹੋਇ ਨਿਬਰਿਓ ॥

## (੫੯) ਅਰਥ ਪ੍ਰਮਾਣ

ਪੂਰਨ ਸੰਤਾਂ ਦਾ ਸੰਗ ਕਰਕੇ ਕਬੀਰ ਭਗਤ ਜੀ

ਭੀ ਰਾਮ ਰੂਪ ਹੋ ਗਏ, ਭਾਵੇਂ ਕੰਮ ਜੁਲਾਹਿਆਂ ਦਾ ਕਪੜੇ ਝੁਣਨੇ ਦਾ ਕਰਦੇ ਸੀ ਫੇਰ ਭੀ ਰਾਮ ਖੁਦ ਹੋ ਗਏ, ਇਹ ਬਚਨ ਆਪ ਕਬੀਰ ਜੀ ਲਿਖਦੇ ਹਨ, ਕਿ ਅਸੀ ਬਿਗੜਕੇ ਜੀਵ ਗਰੀਬ ਜੁਲਾਹੇ ਤੋਂ ਰਾਮ ਬ੍ਰਹਮ ਰੂਪ ਹੋ ਗਏ ਹਾਂ, ਓਸੇ ਕਬੀਰ ਜੁਲਾਹੇ ਨੇ ਸੈਂਕੜੇ ਭਗਤਾਂ ਸਿਖਾਂ ਸੇਵਕਾਂ ਨੂੰ ਉਪਦੇਸ਼ ਦੇਕੇ ਮੁਕਤਿ ਕੀਤਾ ਹੈ, ਐਹੋ ਜਿਹੇ ਪੂਰਨ ਬ੍ਰਹਮ ਗਿਆਨੀ ਅਸਲੀ ਗੁਰੂ ਹਨ ਕਿਉਂ ਨਵੀਨ ਸਿਖ ਜੀ ! ਰਾਮ ਦਾ ਰੂਪ ਸੰਤ ਭਗਤ ਗਿਆਨੀ ਆਦਿਕ ਗੁਰੂ ਨਹੀ ਹੋ ਸਕਦੇ ?ਹੋ ਸਕਦਾ ਹੈ ਪਰ ਕਿਥੋਂ ਲਭੀਏ? ਐਸੇ ਭਗਤ ਜਿਸਨੂੰ ਲੋੜ ਹੈ ਸੋ ਢੂੰਡੇ, ਕਸਤੂਰੀ ਤੋਲਣੇ ਦੇ ਵਟੇ ਹੋਰ ਹੁੰਦੇ ਹਨ, ਲੂਣ ਵੜੇਵੇਂ ਦੇ ਹੋਰ, ਸੰਤ ਗੁਰੂ ਥੋੜੇ, ਅਸੰਤ ਗੁਰੂ ਬਹੁਤੇ ਹਨ, ਖੋਜਕੇ ਕਰੋ, ਅਚੇਤਨ ਗੁਰੂ ਨਹੀਂ ਹੈ, ਚੇਤਨ ਹੀ ਗੁਰੂ ਹੋ ਸਕਦਾ ਹੈ।

**੧੧੬੬-੧੨ ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੇ ਨਾਰਾਇਣ ਨਾਹੀ ਭੇਦੁ ॥ ੨੯ ॥**

## (੬੦) ਅਰਥ ਪ੍ਰਮਾਣ

ਨਾਮ ਦੇਵ ਭਗਤ ਨੂੰ ਕਈ ਪਰਕਾਰਾਂ ਦੇ ਖੇਦ ਦੁਖ ਦਿਤੇ ਪਾਪੀ ਮੂਰਖਾਂ ਰਾਜਿਆਂ ਨੇ ਉਹਨਾਂ ਨਿੰਦਕਾਂ ਨੂੰ ਭੀ ਕਈ ਪ੍ਰਕਾਰ ਦੇ ਖੇਦ ਹੋਏ। ਕਿਉਂ ਹੋਏ ? ਨਾਮ ਦੇਵ ਦਾ ਤੇ ਪ੍ਰਮੇਸ਼ਰ ਦਾ ਕੋਈ ਭੇਦ ਨਹੀਂ ਸੀ, ਖੁਦ

ਬ੍ਰਹਮ ਰੂਪ ਸੀ। ਐਸੇ ਬ੍ਰਹਮ ਰੂਪ ਨਾਮ ਦੇਵ ਜੀ ਨੇ ਕਈ ਹਜਾਰਾਂ ਲਖਾਂ ਦਾ ਉਧਾਰ ਕੀਤਾ ਹੈ ਗੁਰੂ ਬਣਕੇ। ਐਸੇ ਐਸੇ ਸੰਤ ਭਗਤ ਹੀ ਅਸਲੀ ਗੁਰੂ ਹਨ ॥

**੧੧੯੩-੯ ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ ॥ ਜਿਸਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ ॥**

## (੬੧) ਅਰਥ ਪ੍ਰਮਾਣ

ਜੇਹੜਾ ਗੁਰਮੁਖ, ਸਿਖ, ਸੰਤ, ਮਹਾਤਮਾਂ ਰਾਤ ਦਿਨ ਰਾਮ ਨਾਮ ਧਿਆਉਂਦਾ ਹੈ, ਉਸ ਨੂੰ ਮੌਤ ਨਹੀਂ ਆਉਂਦੀ, ਕਿਉਂ ਜਿਸਤੇ ਉਤਪਤਿ ਹੋਇਆ ਹੈ ਉਸੇ ਦਾ ਰੂਪ ਹੋ ਗਿਆ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਆਖਦੇ ਹਨ ਓਹੀ ਸੰਤ ਭਗਤ ਅਸਲੀ ਗੁਰੂ ਹੈ॥

## ਉਦਾਹਰਨ--

ਕਿਆ ਨਾਮ ਜਪਣੇ ਵਾਲੇ ਮਰਦੇ ਨਹੀਂ ਹਨ ? ਮਰਦੇ ਤਾਂ ਠੀਕ ਹਨ, ਆਪਣੀ ਮਰਜੀ ਨਾਲ ਮਰਦੇ ਹਨ ਮਰਨਾਂ ਕੀ ਹੈ ਖੁਦ ਰਬ ਜੋ ਹੋਏ, ਸਰੀਰ ਪੁਰਾਣਾ ਕਪੜਾ ਛੋਡ ਦਿੰਦੇ ਹਨ, ਆਪਣੀ ਇਛਾ ਅਨੁਸਾਰ, ਜੈਸੇ ਅਵ-ਤਾਰ, ਜੈਸੇ ਭਗਤ, ਜੈਸੇ ਸੰਤ, ਇਹ ਸਭੀ ਸ੍ਵੈ ਇਛਾਚਾਰੀ ਹਨ, ਜਗਤ ਦੇ ਕਾਰਕ ਕਦੇ ਨਹੀਂ ਮਰਦੇ ਕਿਉਂ ਜੋ ਗਿਆਨ ਹੈ ਸਰੂਪ ਦਾ 'ਗਿਆਨੀ ਜੀਵੈ ਸਦਾ ਸਦਾ'

ਆਦਿਕ ਵਾਕ ਹਨ ॥

੧੨੦੭-੬ ਸਾਰਗ ਮਹਲਾ ੫ ॥

ਮਨ ਕਹਾ ਲੁਭਾਈਐ ਆਨਕਉ ॥ ਈਤ ਊਤ ਪ੍ਰਭੁ ਸਦਾ ਸਹਾਈ ਜੀਅ ਸੰਗਿ ਤੇਰੈ ਕਾਮ ਕਉ ॥ ੧ ॥ ਰਹਾਉ ॥ ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਨ ਕਉ ॥ ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ॥੧ ॥ ਬਾਣੀ ਮੰਤ੍ਰ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਨ ਕਉ ॥ ਖੋਜਿ ਲਹਿਓ ਨਾਨਕ ਸੁਖ ਥਾਨਾ ਹਰਿ ਨਾਮਾ ਬਿਸ੍ਰਾਮ ਕਉ ॥ ੨॥

## ( ੬੨ ) ਅਰਥ ਪ੍ਰਮਾਣ

ਹੇ ਮਨ ਤੂੰ ਕਿਉ ਭਜਦਾ ਫਿਰਦਾ ਹੈਂ । ਆਨ ਪਦਾਰਥਾਂ ਵਾਸਤੇ ਐਥੇ ਉਥੇ ਵਾਹਿਗੁਰੂ ਹੀ ਸਹਾਈ ਹੈ। ਤੇਰੇ ਜੀ ਦੇ ਨਾਲ ਹੀ ਹੈ ਉਸਦਾ ਨਾਮ ਹੀ ਅਮ੍ਰਿਤ ਸਚਾ ਹੈ ਜਿਨਾਂ ਨੇ ਨਾਮੁ ਜਪਿਆ ਹੈ ਉਹ ਸਾਧ ਸੰਤ ਹੀ ਅਕਾਲ ਪੁਰਖ ਦੀ ਮੂਰਤ ਹਨ। ਇਹੋ ਹੀ ਆਸਰਾ ਹੈ ਭਲੀ ਪ੍ਰਕਾਰ ਧਿਆਨ ਵਾਸਤੇ ਇਨਾਂ ਹੀ ਅਕਾਲ ਪੁਰਖਾਂ ਦੀ ਬਾਣੀ ਮੰਤ੍ਰ ਸਚਾ ਹੈ । ਮਨ ਦੇ ਮਾਨ ਅਹੰਕਾਰ ਉਤਾਰ ਦਿੰਦੀ ਹੈ

ਖੋਜਕੇ ਦੇਖ ਲਓ ਸੁਖਾਂ ਦਾ ਟਿਕਾਣਾ ਏਹੋ ਹੈ ਮਨ ਦੇ ਨਿਵਾਸ ਕਰਨੇ ਵਾਲਾ ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਜੇਹੜੇ ਸੰਤ ਸਾਧੂ ਗੁਰਮੁਖ ਭਗਤ ਮਹਾਤਮਾ ਗਿਆਨੀ ਆਦਕ ਹਨ। ਇਹੋ ਅਕਾਲ ਪੁਰਖ ਰੂਪ ਹਨ । ਇਹੋ ਹੀ ਅਸਲੀ ਗੁਰੂ ਹਨ ।

ਦੋਹਰਾ ॥ ਅਕਾਲ ਪੁਰਖ ਸੰਤ ਰੂਪ ਕੋ ਨਮੋ ਕਰੋਂ ਲਖਵਾਰ। ਟੈਹਲ ਹਰੀ ਹਮ ਢੂੰਡਤੋ ਐਸੋ ਜਗਤ ਮਝਾਰ ॥ ੧ ॥

**੧੨੦੯--੧੬ ਕਾਟੇ ਅਗਿਆਨ ਤਿਮਰ ਨਿਰਮਲੀਆ ਬੁਧਿ ਬਿਗਾਸ ਬਿਬੇਕਾ ॥ ਜਿਉ ਜਲ ਤਰੰਗ ਫੇਨੁ ਜਲ ਹੋਈ ਹੈ ਸੇਵਕ ਠਾਕੁਰ ਭਏ ਏਕਾ ॥ ੧ ॥**

## ( ੬੩ ) ਅਰਥ ਪ੍ਰਮਾਣ

ਜਿਨਾਂ ਭਗਤਾਂ ਗੁਰਮੁਖਾਂ ਨੂੰ ਪੂਰਨ ਸਤਿਗੁਰੂ ਮਿਲੇ ਹਨ, ਕੱਟ ਦਿੱਤਾ ਹੈ ਭਰਮ ਅੰਧੇਰਾ ਉਜਲੀ ਬੁਧ ਹੋ ਗਈ ਹੈ, ਵਿਚਾਰ ਆ ਗਈ ਹੈ ਹਿਰਦੇ ਵਿਚ ਓਹ ਠਾਕਰ ਵਾਹਿਗੁਰੂ ਨਾਲ ਇਕ ਰੂਪ ਹੋ ਗਏ ਹਨ, ਸੇਵਕ ਤੇ ਠਾਕਰ ਇਕ ਹੋ ਗਏ ਹਨ, ਕੈਸੇ ਜੈਸੇ ਪਾਣੀ ਤੇ ਲਹਿਰਾਂ ਤਰੰਗ ਬੂੰਦ ਦੇ ਇਕੋ ਰੂਪ ਹਨ। ਕੈਹਣੇ ਦਿਖਾਣੇ ਮਾਤਰ ਭਿੰਨ ਹਨ ਵਾਸਤਵ ਤਾਂ ਅਭਿੰਨ ਹਨ, ਜੇਹੜੇ ਸੇਵਕ ਪੂਰਨ ਗਿਆਨ ਪਾ ਕਰ ਖੁਦ ਰੱਬ ਹੈਨ ਓਹੀ ਅਸਲੀ ਗੁਰੂ ਹੈਨ।

੧੨੩੫–੧੯ ਅਨਿਕ ਬ੍ਰਹਮੇ ਜਾਕੇ ਬੇਦ ਧੁਨਿ ਕਰਹਿ ॥ ਅਨਿਕ ਮਹੇਸ ਬੈਸਿ ਧਿਆਨੁ ਧਰਹਿ ॥ ਅਨਿਕ ਪੁਰਖ ਅੰਸਾ ਅਵ-ਤਾਰ ॥ ਅਨਿਕ ਇੰਦ੍ਰ ਊਭੇ ਦਰਬਾਰ ॥ ੩ ॥

( ੬੪ ) ਅਰਥ ਪ੍ਰਮਾਣ

ਬਿਅੰਤ ਬ੍ਰਹਮੇ ਵੇਦ ਪੜ੍ਹਦੇ ਹਨ, ਸ਼ਿਵ ਜੀ ਭੀ ਧਿਆਨ ਲਾਂਦੇ ਹਨ ਬਿਅੰਤ ਹੀ, ਇੰਦਰ ਭੀ ਖੜੇ ਹਨ ਬਿਅੰਤ ਹੀ,ਅਨੇਕ ਪੁਰਖ ਈਸਰ ਅੰਸਾ ਵਾਲੇ ਹੋਏ ਹਨ, ਬ੍ਰਹਮ ਅੰਸ ਹਰੇਕ ਜੀਵ ਵਿਚ ਹੈ, ਜੇ ਬ੍ਰਹਮ ਅੰਸ ਨਾ ਹੋਵੇ ਪੁਰਖ ਵਿਚ ਤਾਂ ਆਦਮੀ ਜੀ ਨਹੀਂ ਸਕਦਾ, ਹਰੇਕ ਜੀਵ ਵਿਚ ਵਾਹਿਗੁਰੂ ਵਸਦਾ ਹੈ, ਪਰ ਜੁਗਤੀ ਇਹ ਹੈ ਕਿ ਜਿਸ ਸਰੀਰ ਵਿਚੋਂ ਅੰਸ ਪ੍ਰਗਟ ਹੋ ਜਾਵੇ ਉਹ ਜੀਵ ਆਦਮੀ ਪੁਰਸ਼ ਗਿਆਨੀ ਹੋ ਜਾਂਦਾ ਹੈ, ਉਸਨੂੰ ਆਪਣਾ ਅਸਲੀ ਰੂਪ ਮਲੂਮ ਹੋ ਜਾਂਦਾ ਹੈ,ਉਹੀ ਅਸਲੀ ਬ੍ਰਹਮ ਹੈ, ਓਹੀ ਅਸਲੀ ਗੁਰੂ ਹੈ ਜੈਸੇ ਪਾਇਆ ਹੈ ਤੈਸੇ ਪੁਆਵੇਗਾ ਹੋਰਨਾ ਨੂੰ।

੧੨੫੨–੧੫ ਬਦਹੁ ਕੀ ਨ ਹੋਡ ਮਾਧਉ ਮੋਸਿਉ ॥ ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲ ਪਰਿਓ ਹੈ ਤੋਸਿਉ ॥੧॥ ਰਹਾਉ॥

## ( ੬੫ ) ਅਰਥ ਪ੍ਰਮਾਣ

ਹੇ ਮਾਧਉ ਪ੍ਰਮੇਸ਼ਰ ਮਾਇਆ ਦੇ ਪਤੀ ਰੂਪ ਮੇਰੇ ਨਾਲ ਆਪ ਨੇ ਕੀ ਸ਼ਰਤ ਲਾਈ ਹੋਈ ਹੈ, ਮੈਂ ਤਾਂ ਕੁਛ ਨਹੀਂ ਜਾਣਦਾ ਇਹੋ ਜਾਣਦਾ ਹਾਂ ਕਿ ਵਾਹਿਗੁਰੂ ਤੇ ਜਨ ਠਾਕਰ ਹੈ, ਠਾਕਰ ਤੇ ਜਨ ਹੈ, ਤੈਥੋਂ ਬਿਨਾਂ ਹੋਰ ਮੇਰਾ ਤੇ ਤੇਰਾ ਕੋਈ ਭੀ ਭੇਦ ਨਹੀਂ ਹੈ, ਇਹ ਇਕ ਖੇਲ ਤਮਾਸ਼ਾ ਰਚਿਆ ਹੋਇਆ ਹੈ, ਕਦੇ ਠਾਕਰ ਬਣ ਬੈਠਦਾ ਹੈ, ਕਦੇ ਸੇਵਕ ਦਾਸ ਕੁਛ ਹੋਵੇ ਖੇਲ ਆਪਦਾ ਹੈ, ਮੈਂ ਤਾਂ ਪੂਰਨ ਗੁਰੂ ਸੰਤ ਰੂਪ ਨੂੰ ਮਿਲਕੇ ਆਪਦਾ ਰੂਪ ਹੋ ਗਿਆ ਹਾਂ, ਸੋਈ ਅਸਲੀ ਗੁਰੂ ਹੈ ।

## ੧੨੬੨—੧੯ ਨੈਨੀ ਹਰਿ ਹਰਿ ਲਾਗੀ ਤਾਰੀ ॥ ਸਤਿਗੁਰੁ ਦੇਖਿ ਮੇਰਾ ਮਨੁ ਬਿਗਸਿਓ ਜਨੁ ਹਰਿ ਭੇਟਿਓ ਬਨਵਾਰੀ ॥

## ( ੬੬ ) ਅਰਥ ਪ੍ਰਮਾਣ

ਜਿਨਾਂ ਗੁਰਮੁਖਾਂ ਦੀ ਨੇਤਰਾਂ ਵਿਚ ਤਾੜੀ ਸਮਾਧ ਲਗੀ ਹੋਈ ਹੈ, ਪੂਰੇ ਗੁਰੂ ਨੂੰ ਦੇਖਕੇ ਮਨ ਖਿੜ ਗਿਆ ਹੈ, ਮਿਲ ਗਿਆ ਹੈ, ਵਾਹਿਗੁਰੂ ਬਨਵਾਰੀ ਬਿਆਪਕ ਸਾਰੇ ਹੀ ਬਣਾਂ ਆਦਿਕਾਂ ਵਿਚ ਵਸਣੇ ਵਾਲਾ, ਜਨ ਹੀ ਵਾਹਿਗੁਰੂ ਹੈ ਜੇਹੜਾ ਜਨ ਭਗਤ ਸੰਤ ਵਾਹਿਗੁਰੂ ਰੂਪ ਬਣ ਗਿਆ ਹੈ ਓਹੀ ਅਸਲੀ ਗੁਰੂ ਹੈ, ਜਨ ਵਾ ਸੰਤ ਵਾ ਭਗਤ ਗਿਆਨੀ ਆਦਿਕ ਇਕੋ ਬਾਤ ਹੈ, ਇਸੇ ਵਾਸਤੇ ਗੁਰੂ ਨਾਨਕ ਸਾਹਿਬ

ਆਦਿਕ ਦਸਾਂ ਗੁਰਾਂ ਨੇ ਆਪਣੇ ਆਪਨੂੰ ਸੰਤ ਜਾਂ ਜਨ ਆਦਿਕ ਬਿਅੰਤ ਵਾਰ ਕਥਨ ਕੀਤਾ ਹੈ, ਇਹ ਸਾਡੇ ਭਾਈ ਨਵੀਨ ਸਿਖ ਸੰਤ ਲਫਜ ਤੋਂ ਅਤੀ ਦੁਖੀ ਹੁੰਦੇ ਹਨ, ਠੀਕ ਹੈ ਇਨਾਂ ਵਿਹਾਰੀਆਂ ਨੂੰ ਕੀ ! ਜਨ ਸੰਤ ਆਦਿਕਾਂ ਦੇ ਭੇਦਾਂ ਦਾ, ਅਨਪੜ੍ਹ ਜੂ ਹੋਏ, ਇਨ੍ਹਾਂ ਨੂੰ ਗੁਰੂ ਬਾਣੀ ਦਾ ਕੁਛ ਪਤਾ ਭੀ ਨਹੀਂ ਹੈ, ਪੂਜਾ ਹੀ ਖਾਣੀ ਜਾਣਦੇ ਹਨ ।

**੧੨੬੩--੧੯ ਮਲਾਰ ਮਹਲਾ ੪ ॥**

**ਜਿਤਨੇ ਜੀਅ ਜੰਤ ਪ੍ਰਭਿ ਕੀਨੇ ਤਿਤਨੇ ਸਿਰਿ ਕਾਰ ਲਿਖਾਵੈ ॥ ਹਰਿ ਜਨ ਕਉ ਹਰਿ ਦੀਨ੍ ਵਡਾਈ ਹਰਿ ਜਨੁ ਹਰਿ ਕਾਰੈ ਲਾਵੈ ॥ ੧ ॥ ਸਤਿ ਗੁਰੁ ਹਰਿ ਹਰਿ ਨਾਮੁ ਦ੍ਰਿੜਾਵੈ ॥ ਹਰਿ ਬੋਲਹੁ ਗੁਰ ਕੇ ਸਿਖ ਮੇਰੇ ਭਾਈ ਹਰਿ ਭਉ-ਜਲੁ ਜਗਤੁ ਤਰਾਵੈ ॥ ੧ ॥ ਰਹਾਉ ॥ ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ ॥ ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ ॥ ੨ ॥ ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ ॥ ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ**

ਘਾਲ ਗਵਾਵੈ ॥ ੩ ॥ ਬ੍ਰਹਮ ਬਿੰਦੇ ਸੋ ਸਤਿ-
ਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ ॥ ਤਿਸੁ
ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ
ਬਿਧਿ ਸਤਿ ਕਰਿ ਮੁਖਿ ਸੰਚਹੁ ਤਿਸੁ ਪੁੰਨ ਕੀ
ਫਿਰਿ ਤੋਟਿ ਨ ਆਵੈ ॥ ੪ ॥ ਸਤਿਗੁਰੁ ਦੇਉ
ਪਰਤਖਿ ਹਰਿਮੂਰਤਿ ਜੋ ਅੰਮ੍ਰਿਤਬਚਨ ਸੁਣਾਵੈ
॥ ਨਾਨਕ ਭਾਗ ਭਲੇ ਤਿਸੁ ਜਨ ਕੇ ਜੋ ਹਰਿ
ਚਰਣੀ ਚਿਤੁ ਲਾਵੈ ॥ ੫ ॥ ੪ ॥

## ( ੬੭ ) ਸਿਧਾਂਤ ਪ੍ਰਮਾਣ

ਜੇਹੜਾ ਭੀ ਵਾਹਿਗੁਰੂ ਅਕਾਲ ਪੁਰਖ ਬ੍ਰਹਮ ਨੂੰ ਬਿੰਦੇ ਜਾਣ ਪਛਾਣਕੇ ਆਪਣਾ ਅਸਲੀ ਸਰੂਪ ਦੇਖ ਲਵੇ ਸੋਈ ਅਸਲੀ ਸਤਿਗੁਰੂ ਹੈ, ਜੇਹੜਾ ਭੀ ਹਰੀ ਵਾਹਿ-ਗੁਰੂ ਦੀ ਪ੍ਰਾਪਤੀ ਵਾਲੀ ਕਥਾ ਸੁਣਾਵੇ ਓਹੀ ਅਸਲੀ ਗੁਰੂ ਹੈ, ਓਸ ਗੁਰੂ ਨੂੰ ਬਸਤਰ ਕਪੜੇ ਭੋਜਨ ਰੋਟੀ ਸੁਚੇ ਪਟ ਦੇ ਕਪੜੇ ਆਦਿਕ ਦੇਵੇ ਪਾਲੇ ਦੇ ਬਚਾ ਵਾਸਤੇ ਪਰਸ਼ਾਦੇ ਭੁਖ ਦੀ ਨਿਵਿਰਤੀ ਵਾਸਤੇ ਦੇਵੇ, ਉਸ ਪੁੰਨ ਦੀ ਫੇਰ ਟੋਟ ਨਹੀਂ ਔਂਦੀ ਕਿਉ ਜੋ ਗਿਆਨੀ ਦਾ ਮੂਖ ਹੀ ਬ੍ਰਹਮ ਮੁਖ ਲਿਖਾ ਹੈ ਹੋਰ ਵਾਹਿਗੁਰੂ ਸਰੀਰ ਤੋਂ ਬਿਨਾਂ ਕੁਛ ਨਹੀਂ ਖਾਂਦਾ ਪੀਂਦਾ ਸੰਗਤਾਂ ਵਿਚ

ਹੀ ਵਸਕੇ ਭੋਗ ਲਗੌਂਦਾ ਹੈ, ਇਸੇ ਵਾਸਤੇ ਪਰਤਖ ਹਰੀ ਮੂਰਤ ਹੈ। ਬ੍ਰਹਮ ਗਿਆਨੀ ਸੰਤ ਆਦਿਕ ਸੁਧਾ ਰੂਪੀ ਬਚਨ ਸੁਣਾਂਦੇ ਹਨ, ਉਸੇ ਦੇ ਭਾਗ ਚੰਗੇ ਹਨ ਜੇਹੜਾ ਉਸਦੀ ਚਰਨੀ ਲਗੇਗਾ, ਕਈ ਭੋਲੇ ਭਾਲੇ ਸਿਖ ਸੇਵਕ ਬ੍ਰਹਮ ਗਿਆਨੀਆਂ ਨੂੰ ਮਾਰ ਹੀ ਦਿੰਦੇ ਹਨ ਪਦਾਰਥਾਂ ਦੇ ਭੋਗ ਲੁਆ ੨ ਕੇ ਵਧੀਆ ਵਧੀਆ ਚੰਗੇ ੨ ਭੋਜਨ ਖੁਲਾਕੇ, ਅਵੱਸ ਮੋਟੇ ਹੋ ਜਾਂਦੇ ਹਨ ਖਾ ੨ ਕੇ ਫੇਰ ਲੋਕ ਆਖਦੇ ਹਨ ਕਿ ਬ੍ਰਹਮ ਗਿਆਨੀ ਦੇ ਮੋਟੇ ਪਟ ਆਦਿਕ ਵਾਕ ਉਨਾਂ ਨੂੰ ਤਾਂ ਕੋਈ ਇਛਾ ਹੀ ਨਹੀ ਹੁੰਦੀ ਛਦੋ ਬਦੀ ਆਖਣਾ ਕਿ ਖਾਓ ਮੇਰੇ ਭਲੇ ਵਾਸਤੇ ਉਨਾਂ ਦਾ ਭਲਾ ਕਰਦੇ ੨ ਆਪਣਾ ਬੁਰਾ ਕਰ ਲੈਂਦੇ ਹੈਨ, ਕੋਈ ੫੦ ਸਾਲ ਕੋਈ ੬੦ ਸਾਲ ਕੋਈ ੯੦ ਸਾਲ ਕੋਈ ੧੦੦ ਕੋਈ ੧੨੦ ਸਾਲ ਆਦਿਕ ਆਯੂ ਦੇ ਹੀ ਮਰ ਜਾਂਦੇ ਹਨ ਗੁਰੂ ਜੀ ਲਿਖਦੇ ਹਨ ਕਿ—ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿਹੋਇ ਆਦਿਕ। ਪਿਛਲੇ ਗਿਆਨੀ ਆਪ ਨਹੀਂਸੀ ਖਾਂਦੇ ਹੋਰ ਲੋੜ ਵੰਦਾਂ ਨੂੰ ਖੁਲਾਂਦੇ ਸਨ ਆਪ ਫਲ _ਲ ਹੀ ਖਾਂਦੇ ਸਨ ਤਾਹੀਓਂ ਚਿਰੰਜੀਵੀ ਸਨ ਹੋਰ ਅਰਥ ਠੀਕ ਹੈ॥

ਕਿਉਂ ਜੀ ਸਿਖ ਨਵੀਨ ਜੀ ! ਹੁਣ ਭੀ ਗੁਰੂ ਧਾਰਨੇ ਮੇ ਸ਼ੰਕਾ ਹੈ, ਦੇਹ ਸਰੀਰ ਵਾਲਾ ਹੀ ਗੁਰੂ ਜੀ ਨੇ ਦਸਿਆ ਹੈ, ਜੇਹੜਾ ਅਸਲੀ ਹੋਵੇ ਓਹੀ ਧਾਰੋ ਢੂੰਡ ੨ ਕੇ ਨਿਗੁਰੇ ਨਾ ਰਹੋ, ਪੂਰਨ ਗੁਰੂਆਂ ਦਾ ਹੀ ਆਖਾ ਮੰਨੋ, ਬਾਣੀਆਂ ਦੀ ਵਿਚਾਰ ਕਰਕੇ ਪੜ੍ਹੋ, ਐਵੇਂ ਨਾ ਝਗੜੋ,

ਜੈਸੇ—ਦੁਬਿਧਾ ਨ ਪੜਉ ਹਰਿ ਬਿਨ ਹੋਰ ਨ ਪੂਜਹੁ ਮੜੈ ਮਸਾਣ ਨ ਜਾਈ । ਮਰ ਚੁਕੇ ਗੁਰੂ ਅਵਤਾਰ ਸੰਤ ਆਦਿਕ ਮੜੀਆਂ ਰੂਪ ਹਨ, ਮਸਾਣਾਂ ਵਿਚ ਉਨਾਂ ਨੂੰ ਨਾ ਪੂਜੋ, ਕਈ ਅਗਿਆਨੀ ਅੰਧੇ ਭਰਮਾਂ ਵਿਚ ਭੁਲੇ ਹੋਏ ਪੂਜਾ ਵਾਸਤੇ ਫੁਲ ਤੋੜ ੨ ਕੇ ਚਾਹੜਦੇ ਹਨ, ਨਿਰ ਜੀਵਾਂ ਬੁਤਾਂ ਉਪਰ, ਨਿਰ ਜੀਉ ਬੁਤ ਭੀ ਦੋ ਪਰਕਾਰਾਂ ਦੇ ਹੁੰਦੇ ਹਨ, ਇਕ ਮੂਰਤੀਆਂ ਪਥਰਾਂ ਆਦਿਕਾਂ ਦੀਆਂ ਇਕ ਗ੍ਰੰਥਾਂ ਵੇਦਾਂ ਆਦਿਕਾਂ ਦੀਆਂ ਇਨਾਂ ਦੀ ਪੂਜਾ ਵਾਸਤੇ ਅਨੇਕ ਪਰਕਾਰਾਂ ਦੇ ਫੁਲ ਫਲ ਆਦਿਕ ਚਾਹੜਦੇ ਹਨ, ਸਰਜੀਉ ਭਾਂਵੇਂ ਭੁਖਾ ਮਰ ਜਾਵੇ ਪਾਸ, ਉਸਨੂੰ ਰੋਟੀ ਪਾਣੀ ਫਲ ਆਦਿਕ ਕੁਛ ਨਹੀਂ ਦਿੰਦੇ ਪੜ ਸੁਣਕੇ ਭੀ ਕਈ ਅਗਿਆਨੀ ਕੁਝ ਨਹੀਂ ਸਮਝਦੇ। ਹੋਰ ਸੁਣੋ—

ਨਿਰਜੀਉ ਪੂਜਹਿ ਮੜਾ ਸਰੇਵਹਿ। ਮੜੀਆਂ ਭੀ ਦੋ ਪ੍ਰਕਾਰ ਦੀਆਂ ਹੁੰਦੀਆਂ ਹਨ, ਇਕ ਨਿਰਜੀਉ, ਇਕ ਸਰ ਜੀਉ, ਮਰੇ ਹੋਇਆਂ ਗੁਰੂ ਅਵਤਾਰਾਂ ਮਹਾਤਮਾਂ ਸੰਤਾਂ ਦੀਆਂ, ਪਥਰਾਂ ਇਟਾਂ ਸੋਨੇ ਆਦਿਕਾਂ ਦੀਆਂ ਬਣਾਕੇ ਰਖ ਲੈਂਦੇ ਹਨ, ਉਨਾਂ ਉਪਰ ਅਨੇਕ ਪ੍ਰਕਾਰਾਂ ਦੇ ਪਦਾਰਥ ਚਾਹੜਦੇ ਹਨ, ਫੇਰ ਆਪੇ ਹੀ ਖਾ ਲੈਂਦੇ ਹਨ, ਰੋਜ ਰੋਜ ਚਾੜ੍ਹਦੇ ਹਨ ਅਤੇ ਰੋਜ਼ ਰੋਜ਼ ਖਾ ਜਾਂਦੇ ਹਨ, ਇਹ ਵਿਸ਼ਵਾਸ ਭੀ ਲੋਕਾ ਚਾਰੀ ਹੀ ਦੰਭ ਹੈ, ਮੜੀਆਂ ਆਦਿਕ ਤਸਵੀਰਾਂ ਤਾਂ ਯਾਦਗਾਰਾਂ ਹੁੰਦੀਆਂ ਹਨ ਪੂਜਾ ਕਰਨੇ ਜੋਗ ਨਹੀਂ ਹਨ ਕਿਉਂ ਜੜ ਹਨ ਦੂਸਰੀ ਮੜੀ ਜੈਸੇ ਗੁਰੂ ਜੀ ਲਿਖਦੇ ਹਨ—ਦੁਰਗੰਧ

ਮੜ੍ਹੇ ਚਿਤੁ ਲਾਇਆ। ਇਹ ਸਰੀਰ ਰੂਪੀ ਭੀ ਮੜ੍ਹਾ ਹੀ ਹੈ ਦੁਰਗੰਧ ਆਦਿਕਾਂ ਨਾਲ ਭਰਪੂਰ ਹੈ ਕਈ ਅਗਿਆਨੀ ਮੂਰਖ ਦੇਹ ਪੂਜਾ ਇਸੇ ਨਾਲ ਚਿੱਤ ਲਾ ਛਡਦੇ ਹਨ ਇਸੇ ਨੂੰ ਪਾਲਦੇ ਪਲੋਸਦੇ ਹਨ ਅਨੇਕਾਂ ਪ੍ਰਕਾਰ ਦੇ ਪਦਾਰਥ ਖੁਲਾਂਦੇ ਹਨ ਚੰਗਾ ਮਾੜਾ ਮੋਟਾ ਤਾਜਾ ੨–੪ ਮਣ ਪਕੇ ਦਾ ਬਣਾ ਲੈਂਦੇ ਹਨ ਜੇ ਭਜਨ ਕਰੇ ਜਾਂ ਗਿਆਨ ਵਿਚਾਰ ਕਰੇ ਤਾਂ 'ਕੰਚਨ ਕਾਇਆਂ ਕੋਟ ਗੜ ।' ਕਿਹਾ ਹੈ ਸੋ ਐਸਾ ਆਮ ਆਦਮੀ ਨਹੀਂ ਕਰਦੇ ਕੋਈ ਵਿਰਲਾ ਹੀ ਹੈ ਤਤ ਵੇਤਾ ਗਿਆਨੀ ਸੰਤ ਮਹਾਤਮਾਂ ਵੈਰਾਗ ਦਾ ਪੁੰਜ ਬਾਕੀ ਲੋਕ ਬਿਰਥੀ ਘਾਲ ਗੁਵਾਵੇ, ਅਪਣੀ ਆਯੂ ਦੀ ਸੇਵਾ ਬਿਰਥੀ ਗੁਵਾਕੇ ਮਰ ਜਾਂਦੇ ਹਨ ਤਾਂਤੇ 'ਬ੍ਰਹਮ ਬਿੰਦੇ ਸੋ ਸਤਿਗੁਰੁ ਕਹੀਐ' ਜੇਹੜਾ ਭੀ ਜਨ, ਸੰਤ ਗਿਆਨੀਆਦਿਕਾਂ ਦੀ ਪੂਜਾ ਕਰਦਾ ਹੈ ਚੇਤਨ ਪ੍ਰਾਪਤੀ ਵਾਲੇ ਦੀ ਓਹ ਆਪ ਭੀ ਤਰ ਜਾਂਦਾ ਹੈ ਉਪਦੇਸ ਦੇਕੇ ਹੋਰਨਾਂ ਦਾ ਭੀ ਨਿਸਤਾਰਾ ਕਰਦਾ ਹੈ ਓਹੀ ਮੇਰੇ ਵਾਹਿਗੁਰੂ ਪ੍ਰਭੂ ਨੂੰ ਚੰਗਾ ਲਗ ਦਾ ਹੈ ਓਸੇ ਨੂੰ ਅਸਲੀ ਗੁਰੂ ਕਿਹਾ ਹੈ ਪੂਰਨ ਗੁਰੂਆਂ ਨੇ। ਪਿਛਲੇ ਗੁਜ਼ਰ ਚੁਕੇ ਪੂਰਨ ਗੁਰੂ ਆਦਿਕਾਂ ਦਾ ਕਿਹਾ ਮੰਨਕੇ ਹੁਣ ਦੇ ਪੂਰਨ ਗੁਰੂਆਂ ਦੀ ਪੂਜਾ ਸੇਵਾ ਕਰਨੀ ਚਾਹੀਏ ਕਿ ਪਿਛਲੇ ਮਰੇ ਹੋਇਆਂ ਦੀ ਸੋਚ ਵਿਚਾਰ ਕਰੋ ਗੁਰੂ ਬਾਣੀਆਂ ਦੀ, ਸਤਿਗੁਰੂ ਦੇਉ ਪ੍ਰਤਖ ਵਾਹਿਗੁਰੂ ਦੀ ਮੂਰਤਿ ਹੈ ਦੇਉ, ਪਥਰ ਕਾਗਤ ਆਦਿਕ ਨਹੀਂ ਹਨ ਪ੍ਰੱਤਖ ਗੁਰੂ ਮੂਰਤ ਹੈ, ਬੋਲਣੇ ਵਾਲੀ ਚੇਤਨ ਜੇਹ ੀ ਅਮ੍ਰਿਤ ਰੂਪੀ ਵਚਨ ਸ੍ਰਵਨ ਕਰਾਵੇ।

੧੨੬੪-੧੨ ਹਰਿ ਕਾਚਿਹਨੁ ਸੋਈ ਹਰਿ ਜਨ ਕਾ ਹਰਿ ਆਪੇ ਜਨ ਮਹਿ ਆਪੁ ਰਖਾਂਤਿ ॥ ਧਨੁ ਧੰਨੁ ਗੁਰੂ ਨਾਨਕੁ ਸਮਦਰਸੀ ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ ॥ ੪ ॥

## ( ੬੮ ) ਅਰਥ ਪ੍ਰਮਾਣ

ਜੋ ਕੁਛ ਚਿਹਨ ਚਕ੍ਰ ਰੂਪ ਹੈ ਹਰੀ ਵਾਹਿਗੁਰੂ ਦਾ ਸੋਈ ਹਰੀ ਜਨ ਭਗਤਾਂ ਦਾ ਹੈ, ਹਰੀ ਵਿਚ ਜਨ ਹੈ, ਜਨ ਵਿਚ ਹਰੀ ਹੈ, ਆਪਣੇ ਜਨ ਮਹਿ ਆਪ ਹੀ ਰਹਿੰਦਾ ਹੈ ਧੰਨ ੨ ਹੈ ਗੁਰੂ ਸਮਦਰਸੀ ਜਿਹੜੇ ਨਿੰਦਾ ਤੇ ਉਸ-ਤਤੀ ਨਦੀ ਤੋਂ ਪਾਰ ਹੋ ਗਏ ਹਨ, ਸ੍ਰੀ ਗੁਰੂ ਨਾਨਕ ਜੀ ਆਖਦੇ ਹਨ, ਐਸਾ ਹਰੀ ਤੇ ਜਨ ਇਕ ਰੂਪ ਹੈ ਉਹੀ ਅਸਲੀ ਗੁਰੂ ਹੈ।

੧੨੯੫--੧੪ ਹਰਿਕੇ ਸੰਤ ਜਨਾ ਮਹਿ ਹਰਿ ਹਰਿ ਤੇ ਜਨ ਊਤਮ ਜਨਕ ਜਨਾਕ ॥ ਤਿਨ ਹਰਿ ਹਿਰਦੈ ਬਾਸੁ ਬਸਾਨੀ ਛੂਟਿਗਈ ਮੁਸਕੀ ਮੁਸਕਾਕ ॥

## ( ੬੯ ) ਅਰਥ ਪ੍ਰਮਾਣ

ਵਾਹਿਗੁਰੂ ਦੇ ਜਨਾਂ ਵਿਚ ਹਰੀ ਵਸਦਾ ਹੈ ਸੰਤ ਹੀ ਹਰੀ ਰੂਪ ਹਨ, ਵਾਹਿਗੁਰੂ ਨਾਲੋਂ ਜਨ ਉਤਮ ਹਨ,

ਕਿਉਂ ਜੋ ਜਨ ਤੋਂ ਬਿਨਾਂ ਵਾਹਿਗੁਰੂ ਕਿਸੇ ਨੂੰ ਤਾਰ ਹੀ ਨਹੀਂ ਸਕਦਾ ਬਿਨਾਂ ਸਰੂਪ ਤੋਂ ਅਜ ਤਕ ਕਿਸੇ ਨੂੰ ਨਹੀਂ ਉਧਾਰਿਆ, ਜਿਸ ਸੰਤ ਮਹਾਤਮਾਂ ਦੇ ਹਿਰਦੇ ਵਿਚ ਵਸ ਜਾਂਦਾ ਹੈ ਉਸ ਦੀਆਂ ਅਨੇਕ ਜਨਮਾਂ ਦੀਆਂ ਵਾਸ਼ਨਾਂ ਛੁਟ ਜਾਂਦੀਆਂ ਹਨ ਓਹੀ ਅਸਲੀ ਗੁਰੂ ਹੈ।

**੧੩੦੨--੯ਸੋਗੁਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ ॥ ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ ॥ ੧ ॥**

## ( ੭੦ ) ਅਰਥ ਪ੍ਰਮਾਣ

ਜਿਨਾਂ ਨੂੰ ਬ੍ਰਹਮ ਦੀ ਪਰਾਪਤੀ ਹੋ ਗਈ ਹੈ ਉਨ੍ਹਾਂ ਨੂੰ ਸਦਾ ਹੀ ਖੁਸ਼ੀ ਅਨੰਦ ਹੀ ਰਹਿੰਦਾ ਹੈ, ਸੋਗ ਕਦੇ ਨਹੀਂ ਹੁੰਦਾ, ਨਾਂ ਕੋਈ ਪਦਾਰਥ ਛੋਡਦੇ ਹਨ, ਨਾ ਕੋਈ ਗ੍ਰਹਣ ਹੀ ਕਰਦੇ ਹਨ ਸੁਤੇ ਸ਼ਿਧ ਹੀ ਜੋ ਕੁਛ ਹੋਵੇ ਸੋ ਹੋਵੇ ਕਿਸੇ ਮੇਂ ਇਛਾ ਨਹੀਂ ਫੁਰਦੀ ਨਾ ਲੈਂਦੇ ਹਨ ਕੁਛ ਸ੍ਰੀ ਗੁਰੂ ਜੀ ਆਖਦੇ ਹਨ ਕਿ ਹਰੀ ਵਾਹਿਗੁਰੂ ਜਨ ਇਕ ਰੂਪ ਹਨ ਨਾ ਕਿਤੇ ਆਉਂਦੇ ਹਨ ਨਾਂ ਜਾਂਦੇ ਹਨ। ਓਹੀ ਅਸਲੀ ਗੁਰੂ ਹੈਨ।

**੧੩੧੧--੧੭ ਗੁਰਮੁਖਿ ਨਾਦੁ ਬੇਦੁ ਹੈ ਗੁਰਮੁਖਿ ਗੁਰ ਪਰਚੈ ਨਾਮੁ ਧਿਆਵੈ ਗੋ ॥**

ਹਰਿ ਹਰਿ ਰੂਪੁ ਹਰਿ ਰੂਪੋ ਹੋਵੈ ਹਰਿ ਜਨ ਕਉ ਪੂਜ ਕਰਾਵੈ ਗੋ ॥

## ( ੭੧ ) ਅਰਥ ਪ੍ਰਮਾਣ

ਗੁਰਮੁਖਾਂ ਦਾ ਸਬਦ ਵਾਜਾ ਹੈ ਦਸਵੇਂ ਦੁਆਰ ਬੇਦ ਹੈ, ਗਿਆਨ ਵਾਹਿਗੁਰੂ ਦਾ, ਗੁਰਮੁਖ ਪਰਚੇ ਹਨ ਨਾਮ ਨਾਲ, ਧਿਔਂਦੇ ਹਨ ਵਾਹਿਗੁਰੂ ਨੂੰ, ਹਰੀ ਦਾ ਰੂਪ ਹੀ ਹੋ ਜਾਂਦੇ ਹਨ, ਹਰੀ ਭੀ ਸੰਤ ਜਨਾਂ ਦੀ ਪੂਜਾ ਕਰੌਂਦਾ ਹੈ; ਸੇਵਕਾਂ ਪਾਸੋਂ ਸੇਵਕ ਸੰਤਾਂ ਦੇ ਪੂਜਦੇ ਹਨ ਵਾਹਿਗੁਰੂ ਰੂਪ ਜਾਣਕੇ ਸੰਤਾਂ ਨੂੰ ਐਸੇ ਬ੍ਰਹਮ ਨਾਲ ਮਿਲੇ ਹੋਏ ਮਹਾਤਮਾਂ ਗੁਰਮੁਖ ਹੀ ਅਸਲੀ ਗੁਰੂ ਹਨ ॥

ਇਹ ਗੁਰਮੁਖ ਲਫਜ਼ ਦਾ ਅਰਥ ਹੀ ਉਲਟਾ ਕਰ ਦੇ ਹਨ ਜੈਸੇ ਸੁਣੋ—

## ਉਦਾਹਰਨ-

ਸ੍ਰੀ ਗੁਰੂ ਨਾਨਕ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਦਿਕਾਂ ਨੇ ਸਿਖਾਂ ਨੂੰ ਦਸਿਆ ਸੀ ਕਿ ਮਹਾਂ ਪ੍ਰਸ਼ਾਦ ਛਕਿਆ ਕਰੋ, ਭਾਵ ਮਾਂਹ ਦਾਲ ਸਾਬਤ ਖਾਓ ਪ੍ਰਸ਼ਾਦ ਰੋਟੀਆਂ ਨਾਲ ਇਹ ਤਾਕਤ ਵਾਲੀ ਚੀਜ ਹੈ ਇਸੇ ਨੂੰ ਅਨ ਹੋਰ ਮੁਲਖਾਂ ਵਾਲੇ ਮਾਸ ਆਖਦੇ ਹਨ, ਭਾਵ ਇਨਾਂ ਨੇ ਉਲਟੇ ਅਰਥ ਕਢ ਲਏ, ਹਨ ਇਨਾਂ ਨੇ ਪਾਂਰ ਅਮ੍ਰਿਤ ਕੜਾਹ ਪ੍ਰਸ਼ਾਦ ਦਾ ਨਾਮ ਭੀ ਮਹਾਂ ਪ੍ਰਸ਼ਾਦ ਰਖ ਲਿਆ ਹੈ, ਧਰਤ ਅਕਾਸ਼ ਦਾ ਤੇ ਰਾਤ ਦਿਨ ਦਾ ਫਰਕ ਹੈ,

ਇਨਾਂ ਲਫਜ਼ਾਂ ਦਾ ਇਨਾਂ ਦੀ ਮਤ ਉਚੀ ਨਹੀਂ ਹੈ ਮਨ ਉਚਾ ਹੈ ਉਲਟਾ ਹੈ॥

**੧੩੫੬--੧੭ ਗੁਰ ਬਚਨਿ ਧਿਆਇਆ ਜਿਨਾ ਅਗਮੁ ਹਰਿ ਤੇ ਠਾਕੁਰ ਸੇਵਕ ਰਲਿ ਏਕਿਆ॥**

## (੭੨) ਅਰਥ ਪ੍ਰਮਾਣ

ਪੂਰੇ ਗੁਰੂ ਦੇ ਬਚਨ ਸਬਦ ਧਾਰਕੇ ਜਿਨਾਂ ਨੇ ਵਾਹਿਗੁਰੂ ਨੂੰ ਧਿਆਇਆ ਹੈ, ਅਗਮ ਪ੍ਰਮੇਸ਼ਰ ਨੂੰ, ਉਹ ਤੇ ਠਾਕਰ ਇਕ ਰੂਪ ਹੋ ਗਏ ਹਨ, ਰਲ ਮਿਲਕੇ ਇਕ ਰੂਪ ਹੋ ਗਏ ਹਨ, ਓਹ ਅਸਲੀ ਗੁਰੂ ਹੈ।

**੧੩੨੪–੯ ਸਾਧੂ ਸਾਧ ਸਾਧ ਜਨ ਨੀਕੇ ਜਿਨ੍ਹ ਅੰਤਰਿ ਨਾਮੁ ਧਰੀਜੈ॥ ਪਰਸਨਿ ਪਰਸੁ ਭਏ ਸਾਧੂ ਜਨ ਜਨੁ ਹਰਿ ਭਗਵਾਨੁ ਦਿਖੀਜੈ॥**

## (੭੩) ਅਰਥ ਪ੍ਰਮਾਣ

ਸੰਤ ਸਾਧੂ ਚੰਗੇ ਹਨ ਜਿਨਾਂ ਦੇ ਅੰਦਰ ਵਾਹਿਗੁਰੂ ਦਾ ਨਾਮ ਹੈ, ਜਿਨਾਂ ਨੂੰ ਸੰਤ ਪਰਸੇ ਮਿਲੇ ਹਨ ਸਾਧੂ ਜਨ ਹੀ ਭਗਵਾਨ ਵਾਹਿਗੁਰੂ ਰੂਪ ਹਨ ਓਹੀ ਅਸਲੀ ਗੁਰੂ ਹਨ॥

੧੩੩੬-੧੯ ਤੁਮਰੇ ਜਨ ਤੁਮਹੀ ਤੇ ਜਾਨੇ ਪ੍ਰਭ ਜਾਨਿਓ ਜਨ ਤੇ ਮੁਖਫਾ ॥ ਹਰਿ ਹਰਿ ਆਪੁ ਧਰਿਓ ਹਰਿ ਜਨ ਮਹਿ ਜਨ ਨਾਨਕੁ ਹਰਿ ਪ੍ਰਭੁ ਇਕਫਾ ॥

## ( ੭੪ ) ਅਰਥ ਪ੍ਰਮਾਣ

ਤੇਰੇ ਜਨਾਂ ਨੇ ਤੈਥੋਂ ਹੀ ਤੈਨੂੰ ਜਾਣਿਆਂ ਹੈ, ਵਾਹਿਗੁਰੂ ਜਾਨਿਓ ਜਨ ਤੇ ਮੁਖ ਰੂਪ ਹਰੀ ਵਾਹਿਗੁਰੂ ਜਨਾਂ ਵਿਚ ਹੀ ਧਰਿਆ ਹੂਆ ਹੈ ਆਪ ਹੀ, ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ, ਇਕ ਰੂਪ ਹਨ ਜਨਤੇ ਵਾਹਿਗੁਰੂ ਜੇਹੜਾ ਇਕ ਰੂਪ ਹੋ ਗਿਆ ਹੈ, ਓਹੀ ਅਸਲੀ ਗੁਰੂ ਹੈ।

੧੩੩੯-੬ ਤਾਕਉ ਕਰਹੁ ਸਗਲ ਨਮਸਕਾਰੁ ॥ ਜਾਕੈ ਮਨਿ ਪੂਰਨੁ ਨਿਰੰਕਾਰੁ ॥ ਕਰਿ ਕਿਰਪਾ ਮੋਹਿ ਠਾਕੁਰ ਦੇਵਾ ॥ ਨਾਨਕ ਉਧਰੈ ਜਨ ਕੀ ਸੇਵਾ ॥

## ( ੭੫ ) ਅਰਥ ਪ੍ਰਮਾਣ

ਜਿਸਦੇ ਮਨ ਵਿਚ ਪੂਰਨ ਬ੍ਰਹਮ ਵਸਦਾ ਹੈ ਉਸਨੂੰ ਨਿਮਸਕਾਰ ਕਰਨੀ ਯੋਗ ਹੈ, ਹੇ ਵਾਹਿਗੁਰੂ ਪ੍ਰਮੇਸ਼ਰ ਕਿਰਪਾ ਕਰ, ਉਧਰ ਜਾਈਦਾ ਹੈ ਹਰੀ ਭਗਤ ਦੀ ਸੇਵਾ ਕਰਨੇ ਸੇ ਸੋਈ ਅਸਲੀ ਗੁਰੂ ਹੈ।

੧੩੪੯--੧੦ ਜਿਸਨੋ ਭਏ ਗੋਬਿੰਦ ਦਇਆਲਾ ॥ ਗੁਰ ਕਾ ਬਚਨ ਤਿਨ ਬਾਧਿਓ ਪਾਲਾ ॥ ਕੋਟਿ ਮਧੇ ਕੋਈ ਸੰਤੁ ਦਿਖਾਇਆ ॥ ਨਾਨਕੁ ਤਿਨਕੈ ਸੰਗਿ ਤਰਾਇਆ ॥

## ( ੭੬ ) ਅਰਥ ਪ੍ਰਮਾਣ

ਜਿਸ ਪਰ ਵਾਹਿਗੁਰੂ ਦਇਆ ਕਰੇ, ਓਹੀ ਗੁਰੂ ਦਾ ਸ਼ਬਦ ਪਲੇ ਹਿਰਦੇ ਵਿਚ ਵਸਾ ਸਕਦਾ ਹੈ, ਐਸਾ ਸਾਧੂ ਭੀ ਕੋਈ ਕਰੋੜਾਂ ਵਿਚੋਂ ਭੀ ਬਿਰਲਾ ਹੀ ਮਿਲਦਾ ਹੈ, ਉਸ ਸੰਤ ਦਾ ਸੰਗ ਕਰਨੇ ਸੇ ਮੁਕਤ ਹੋ ਜਾਂਦੀ ਹੈ, ਸ੍ਰੀ ਗੁਰੂ ਜੀ ਆਖਦੇ ਹਨ ਕਿ ਐਸਾ ਸੰਤ ਹੀ ਅਸਲੀ ਗੁਰੂ ਹੈ ॥

## ਜੁਗਤੀ ਪ੍ਰਮਾਣ

ਇਸ ਵਕਤ ਸਾਰੀ ਦੁਨੀਆਂ ਕੁਲ ਦੋ ਅਰਬ ਸੱਤ ਕਰੋੜ ਹੈ ਆਦਮੀਆਂ ਦੀ ਸ਼ਕਲ, ਇਹ ਸਾਰੇ ਹੀ ਸੌ ਸਾਲ ਵਿਚ ਮਰ ਜਾਂਦੇ ਹਨ, ਇਤਨੇ ਹੀ ਫੇਰ ਉਤਪੰਨ ਹੋ ਜਾਂਦੇ ਹਨ ਇਨਾਂ ਵਿਚ ੨੦੦ ਸੰਤ ਅਸਲੀ ਹੋਣ ਸੌ ਸਾਲ ਵਿਚ ਇਕ ਕਰੋੜ ਪਿਛੇ ਹੋਯਾ, ਅਸੀਂ ਆਪਣੀ ਆਯੂ ੫੦ ਸਾਲ ਵਿਚ ੨ ਸਾਧੂ ਐਸੇ ਦੇਖੇ ਹਨ, ਸ਼ਾਇਦ ਹੋਰ ਕਿਤਨੇ ਹੋਣ, ਦੇਖੇ ਤਾਂ ਕਈ ਹਨ, ਪਰ ਯਕੀਨ ਨਹੀ ਆਇਆ ਪੇਟ ਦੇ ਸਾਧੂ ਗੁਰੂ ਘਣੇ ਹਨ । ਪਰੀਖਿਆ ਨਿਰਛਲ ਹੋਕੇ ਕਰੇ । ਨਿਰ ਅਭਿਮਾਨ ਸੇ । ਪ੍ਰੇਮ

ਨਾਲ ਸੇਵਾ ਕਰੋ, ਔਗਣਾਂ ਦਾ ਵਪਾਰ ਨਾ ਕਰੋ, ਗੁਣ ਵਿਹਾਝੋ, ਕਦੇ ਨਾਂ ਦਸੋ ਕੈਸਾ ਸਾਧੂ ਸੀ, ਨਿੰਦਾ ਦਿਲ ਮੈਲਾ ਕਰਦੀ ਹੈ ॥

**੧੩੭੨--੯ ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ ॥ ਹਰਿਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥**

### ( ੭੭ ) ਅਰਥ ਪ੍ਰਮਾਣ

ਕਬੀਰ ਭਗਤ ਜੀ ਆਖਦੇ ਹਨ ਜਗਿਆਸੂ ਪਾਣੀ ਵਰਗਾ ਭੀ ਨਰਮ ਸੀਤਲ ਹੋ ਜਾਵੇ ਤਾਂ ਕੀ ਹੈ ਕਦੇ ਤੱਤਾ ਕਦੇ ਠੰਡਾ ਹੋਣਾ ਪਵੇਗਾ ਕਿਸੇ ਨੂੰ ਚੰਗਾ ਤਤਾ ਕਿਸੇ ਨੂੰ ਠੰਢਾ, ਨਹੀਂ ਹਰਿ ਵਾਹਿਗੁਰੂ ਦਾ ਜਨ ਜੈਸਾ ਹੋ ਜਾਂਦਾ ਹੈ, ਭਾਵ ਵਾਹਿਗੁਰੂ ਦਾ ਰੂਪ ਹੋ ਜਾਂਦਾ ਹੈ ਭਜਨ ਕਰਕੇ ਜੇਹੜਾ ਹਰਿ ਜੈਸਾ ਹੈ ਓਹੀ ਅਸਲੀ ਗੁਰੂ ਹੈ।

**੧੩੭੪--੧੩ ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪੁ ॥ ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪ ॥**

### (੭੮) ਅਰਥ ਪ੍ਰਮਾਣ

ਕਬੀਰ ਭਗਤ ਜੀ ਆਖਦੇ ਹਨ ਪੂਰਾ ਗੁਰੂ ਮਿਲਿਆ ਓਦੋਂ ਜਾਣੋ ਜਦੋਂ ਸਰੀਰ ਵਿਚੋਂ ਮੋਹ ਤੇ ਤਾਪ

ਮਿਟ ਜਾਣ ਮੋਹ ੧ ਕਾਮ ੨ ਕਰੋਧ ੩ ਲੋਭ ੪ ਹੰਕਾਰ ੫, ਤਾਪ ੩ ਅਧਿਆਤਮ ੧ ਅਧੀਭੂਤਕ ੨ ਅਧੀਦੈਵਕ ੩ ਹਰਖ ਤੇ ਸੋਗ ਸਾੜੇ ਨਹੀਂ ਭਾਵ ਸੀਤਲ ਸ਼ਾਂਤੀ ਰੂਪ ਹੋ ਜਾਂਦਾ ਹੈ ਤਬ ਹਰੀ ਵਾਹਿਗੁਰੂ ਆਪਹਿ ਆਪ ਬ੍ਰਹਮ ਬਣ ਜਾਂਦਾ ਹੈ ਓਹੀ ਅਸਲੀ ਗੁਰੂ ਹੈ।

## ਉਦਾਹਰਨ—

ਬ੍ਰਹਮ ਗਿਆਨੀ ਮਰਯਾਦਾ ਵਾਸਤੇ ਜੰਗ ਭੀ ਕਰ ਸੱਕਦਾ ਹੈ ਪਰਮਾਰਥ ਵਾਸਤੇ ਸੁਵਾਰਥ ਵਾਸਤੇ ਨਹੀਂ ਕਿਉਂ ਜੁ 'ਸੰਤ ਗੋਬਿੰਦ ਕੇ ਏਕੈ ਕਾਮ' ਰਬ ਕਰਦਾ ਹੈ। ਜੰਗ ਹਰੀ ਜਨ ਭੀ ਕਰਦੇ ਆਏ ਹਨ ਹਨੂਮਾਨ ਪੰਜ ਪਿਆਰੇ ਆਦਿਕ।

**੧੩੯੫-੪ ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮ ਸਰਿ ਏਕ ਜੀਹ ਕਿਆ ਬਖਾਨੈ ॥**

## (੭੯) ਅਰਥ ਪ੍ਰਮਾਣ

ਭਗਤ ਭਟ ਆਖਦਾ ਹੈ, ਵਾਹਿਗੁਰੂ ਨੂੰ ਮਿਲਿਆ ਹੂਆ ਜਨ ਭੀ ਬ੍ਰਹਮ ਦੇ ਤੁਲ ਹੈ ਉਸਦੀ ਉਪਮਾ ਇਕ ਜੀਹਬਾ ਕੀ ਕਥਨ ਕਰੇ ਐਸੇ ੪ ਪ੍ਰਮਾਣ ਹਨ ਭੱਟਾਂ ਦੇ ਅਸੀਂ ਇਕ ਹੀ ਦਸਿਆ ਹੈ ਕਿਉਂ ਜੁ ਭਾਵ ਚੌਂਹਾਂ ਦਾ ਇਕੋ

ਹੀ ਹੈ ਐਸਾ ਜਨ ਬ੍ਰਹਮ ਰੂਪ ਹੈ ਓਹੀ ਅਸਲੀ ਗੁਰੂ ਹੈ।

**੧੪੨੧--੭ ਵਡਭਾਗੀਆ ਸੋਹਾਗਣੀ ਜਿਨਾ ਗੁਰਮੁਖਿ ਮਿਲਿਆ ਹਰਿ ਰਾਇ॥ ਅੰਤਰਿ ਜੋਤਿ ਪਰਗਾਸੀਆ ਨਾਨਕ ਨਾਮਿ ਸਮਾਇ॥**

## (੮੦) ਅਰਥ ਪ੍ਰਮਾਣ

ਵਡਿਆਂ ਭਾਗਾਂ ਵਾਲੇ ਹਨ ਜਿਨਾਂ ਨੂੰ ਸੁਹਾਗ ਪ੍ਰਾਪਤਿ ਹੋਇਆ ਹੈ ਵਾਹਿਗੁਰੂ ਦਾ ਗਿਆਨ ਜਿਨਾਂ ਨੂੰ ਗੁਰਮੁਖ ਹਰੀ ਰੂਪ ਮਿਲਿਆ ਹੈ ਸੰਤ ਮਹਾਤਮਾ ਜਿਨਾਂ ਨੇ ਅੰਦਰੋਂ ਹੀ ਜੋਤਿ ਵਾਹਿਗੁਰੂ ਦੀ ਪ੍ਰਕਾਸ਼ ਕਰ ਦਿਤੀ ਹੈ ਨਾਮ ਵਿਚ ਸਮਾਏ ਹੋਏ ਹਨ ਸ੍ਰੀ ਗੁਰੂ ਨਾਨਕ ਦੇਵ ਜੀ ਆਖਦੇ ਹਨ ਐਸਾ ਗੁਰਮੁਖ ਵਾਹਿਗੁਰੂ ਦਾ ਰੂਪਹੈ ਓਹੀ ਅਸਲੀਗੁਰੂ ਹੈ ਉਸਤੋ ਉਪਦੇਸ਼ਮੰਤ੍ਰ ਲੈਕੇ ਕਮਾਈ ਕਰੋ ਖੁਦ ਹੀ ਗੁਰਮੁਖ ਬਣ ਜਾਓਗੇ ਫੇਰ ਗੁਰੂ ਬਣਕੇ ਧਰਤੀ ਦਾ ਉਧਾਰ ਕਰੋ ਸਿਖ ਸੇਵਕ ਚੇਲੇ ਬਣਾਓ ਅਥਵਾ ਖੀਰ ਪੂਰੀ ਕੜਾ ਲੱਡੂ ਆਦਿਕ ਖਾਓ ਪੇੜੇ ਮਖਣ ਆਦਿਕ ਅਤੇ ਕੇਲੇ ਸਿਓ ਮੇਵੇ ਖਾਓ ਜੇ ਛੇਤੀ ਮਰਨਾ ਹੈ ਤਾਂ, ਭੋਗ ਤਿਆਗੋਗੇ ਤਾਂ ਚਿਰ ਤਕ ਜੀਵਨ ਮੁਕਤਿ ਹੋਵੋਗੇ।

**੧੪੨੬--੧੯ ਸੁਖੁ ਦੁਖੁ ਜਿਹ ਪਰਸੈ ਨਹੀ ਲੋਭ ਮੋਹ ਅਭਿਮਾਨੁ॥ ਕਹੁ ਨਾਨਕ**

ਸੁਨ ਰੇ ਮਨਾ ਸੋ ਮੂਰਤਿ ਭਗਵਾਨ ॥

## ( ੯੧ ) ਅਰਥ ਪ੍ਰਮਾਣ

ਸ੍ਰੀ ਗੁਰੂ ਤੇਗ ਬਹਾਦਰ ਜੀ ਆਖਦੇ ਹਨ, ਜਿਸ ਗੁਰਮੁਖ ਨੂੰ ਦੁਨੀਆਂ ਦੇ ਤੇ ਸਰੀਰ ਦੇ ਦੁਖ ਤੇ ਸੁਖ ਲੇਪ ਨਹੀਂ ਕਰਦੇ ਲੋਭ ਮੋਹ ਹੰਕਾਰ ਭੀ ਨਹੀਂ ਹਿਰਦੇ ਵਿਚ ਉਹ ਮੂਰਤਿ ਵਾਹਿਗੁਰੂ ਦੀ ਹੈ ਕੋਈ ਭੇਦ ਨਹੀਂ ਹੈ ਦੁਨੀਆਂ ਦੇ ਦੁਖ ਇਹ ਹੁੰਦੇ ਹਨ. ਮਾਤਾ ਪਿਤਾ ਪੁਤਰ ਵਹੁਟੀ ਗਊ ਮਹੀਂ ਘੋੜੀ ਸਾਲਾ ਸਹੁਰਾ ਦੋਹਤਾ ਦੋਹਤੀ ਆਦਿਕ ਮਰਨ ਤੇ ਪਿਟਨਾ ਤੇ ਰੋਣਾ ਸਰੀਰ ਦੇ ਦੁਖ ਤਾਪ ਫੋੜਾ ਪੇਟ ਪੀੜਾ ਸਿਰ ਪੀੜਾ ਅਨੇਕ ਪਰਕਾਰ ਦੇ ਦੁਖ ਹਨ, ਇਨਾਂ ਦਾ ਲੇਪ ਨਹੀ ਹੈ, ਜਿਸ ਨੂੰ ਓਹੀ ਅਸਲੀ ਗੁਰੂ ਹੈ।

੧੪੨੭-੧੬ ਜੋ ਪ੍ਰਾਨੀ ਨਿਸਿਦਿਨਿ ਭਜੈ ਰੂਪ ਰਾਮ ਤਿਹ ਜਾਨੁ ॥ ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥ ੨੯ ॥

## ( ੯੨ ) ਅਰਥ ਪ੍ਰਮਾਣ

ਜੇਹੜਾ ਪੁਰਖ ਰਾਤ ਦਿਨ ਵਾਹਿਗੁਰੂ ਨੂੰ ਜਪਦਾ ਹੈ ਓਹੋ ਰਾਮ ਦਾ ਰੂਪ ਜਾਣੋ। ਵਾਹਿਗੁਰੂ ਦਾ ਤੇ ਹਰਿਜਨ ਗੁਰਮੁਖ ਸੰਤ ਭਗਤ ਆਦਿਕਾਂ ਦਾ ਭੇਦ ਨਹੀਂ ਹੈ ਵਾਹਿਗੁਰੂ

ਨਾਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੂਪ ਸ੍ਰੀ ਗੁਰੂ ਤੇਗ ਬਹਾਦਰ ਜੀ ਉਚਾਰਦੇ ਹਨ ਓਹੀ ਅਸਲੀ ਗੁਰੂ ਹੈ ਸਚੀ ਮਾਨ ਲਓ ਸਾਡੀ ਗਲ ਵਾਕ।

**੧੪੨੯-੧੧ ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ॥ ਤਿਹ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥ ੪੩॥**

## (੯੩) ਅਰਥ ਪ੍ਰਮਾਣ

ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੀ ਰਸਨਾ ਸੇ ਅਮ੍ਰਿਤ ਰੂਪੀ ਬਾਣੀ ਉਚਾਰਦੇ ਹਨ। ਜਿਸ ਸੰਤ ਮਹਾਤਮਾ ਗੁਰਮੁਖਾਂ ਦੇ ਹਿਰਦੇ ਵਿਚ ਸ੍ਰੀ ਵਾਹਿਗੁਰੂ ਰਾਮ ਰਵੇ ਹੋਏ ਰਾਮ ਦਾ ਨਾਮ ਹੈ ਓਹ ਪੁਰਸ਼ ਦੁਨੀਆਂ ਵਿਚ ਜੀਉਂਦਾ ਹੀ ਮੁਕਤ ਰੂਪ ਹੈ ਤਿਸ ਆਦਮੀ ਪੁਰਖ ਦਾ ਤੇ ਹਰੀ ਵਾਹਿਗੁਰੂ ਦਾ ਕੋਈ ਭੇਦ ਨਹੀਂ ਹੈ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਰੂਪ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਲਿਖਦੇ ਹਨ ਕਿ ਇਹ ਬਚਨ ਸਾਡੇ ਸਚੇ ਮੰਨੋ ਸਿਖੋ ਗੁਰਮੁਖੋ ਉਸਦਾ ਤੇ ਪਾਰ ਬ੍ਰਹਮ ਦਾ ਕੋਈ ਭੇਦ ਨਹੀਂ ਹੈ ਓਹੀ ਅਸਲੀ ਗੁਰੂ ਹੈ ਹੋਰ ਪਰਮੇਸ਼ਰ ਬਿਨਾਂ ਗੁਰੂ ਤੋਂ ਕੋਈ ਨਹੀਂ ਹੈ ਕਿਉਂ ਜੁ ਵਾਹਿਗੁਰੂ ਸੂਖਮ ਰੂਪ ਹੋਕੇ ਸਾਰੇ ਹੀ ਘਟ ੨ ਵਿਚ ਬਿਆਪਕ ਹੈ, ਸਮਾਨ ਵਿਆਪਕ ਹੋਣੇ ਸੇ ਕੁਛ ਉਪਦੇਸ ਨਹੀ ਦੇ ਸਕਦਾ ਹੈ, ਉਪਦੇਸ਼ ਓਹ ਚੀਜ਼

ਦੇ ਸੱਕਦੀ ਹੈ ਜੇਹੜੀ ਵਿਸ਼ੇਸ਼ ਚੇਤਨ ਹੋਵੇ, ਸਰੀਰ ਵਾਲੀ ਸਿਰ ਮੁਖ ਦੰਦ ਜਿਹਬਾ ਨੇਤਰ ਕੰਨ ਹਥ ਪੈਰ ਹਿਰਦਾ ਅੰਤਸ਼ਕਰਣ ਛਾਤੀ ਪੇਟ ਆਦਿਕ ਅਵੇਵ ਹੋਣ ਤਾਹੀਓਂ ਸਿਖ ਸੇਵਕ ਅਵੈਵੀ ਨੂੰ ਸਮਝਾ ਸਕਦੇ ਹਨ।

ਦੋਹਰਾ-

ਈਸਵੀ ਸੰਨ ਨਿਹਾਰ ਤੁਮ ਸਸੀ ਗ੍ਰਿਹ ਮਝਾਰ।
੧ ੯
ਤ੍ਰਿਮੁਖ ਸ਼ਿਵ ਜੀ ਨਾਗ ਸਸ ਅਖਰ ਮਧਿ ਨਿਹਾਰ॥੧॥
੩ ੯

(੧੯੩੯)

ਇਤੀ

–o–

ੴ ਸਤਿਗੁਰਪ੍ਰਸਾਦਿ ॥

—੭—

ਦੋਹਰਾ—

ਦੀਰਘ ਅਤੀ ਬ੍ਰਹਮ ਹੈ,
ਜਾ ਸਮ ਔਰ ਨ ਕੋਇ ॥
ਸਮੀਪ ਅਤੀ ਨਹਿ ਭਾਸ ਹੈ,
ਗੁਰੂ ਦਿਖਾਵਤ ਸੋਇ ॥

## ਅਰਥ ਪ੍ਰਕਾਸ਼

ਆਮ ਆਦਮੀ ਪੁਰਖਾਂ ਦੇ ਨੇਤਰਾਂ ਦੀ ਨਿਗਾ ਆਮ ਪਦਾਰਥ ਦੇਖ ਲੈਂਦੀ ਹੈ। ਐਸੇ ੨ ਸਰੂਪ ਵਾਲੇ ਪਦਾਰਥ ਸੁਵੈਵ ਦੇਖ ਸਕਦੇ ਹਨ।

੧. ਆਮ ਵਾਲ ਰੋਮ ੨ ਫੁਟਾਂ ਸੇ ਦੇਖ ਸਕਦੇ ਹਨ।

੨. ਰਸੀਆਂ ਤਾਗੇ ਆਦਿਕ ੧੦ ਫੁਟਾਂ ਤੋਂ ਦੇਖ ਸਕਦੇ ਹਨ।

੩. ਰਸੇ ਸੰਗਲ ਆਦਕ ੧੦੦ ਫੁਟਾਂ ਤੋਂ ਦੇਖ ਸਕਦੇ ਹਨ।

੪. ਬ੍ਰਿਛ ਕੋਠੇ ਆਦਕ ੧ ਮੀਲ ਤੋਂ ਦੇਖ ਸਕਦੇ ਹਨ।

੫. ਪਹਾੜ ਨਿਕੇ ਆਦਕ ੧੦ ਮੀਲ ਤੋਂ ਦੇਖ ਸਕਦੇ ਹਨ।

੬. ਵਡੇ ਪਹਾੜ ਪ੍ਰਬਤ—੨੦੦ ਮੀਲ ਤੋਂ ਦੇਖ ਸਕਦੇ ਹਨ।

੭. ਚੰਦ੍ਰਮਾ ੨ ਲਖ ੩੭ ਹਜਾਰ ਮੀਲ ਤੋਂ ਦੇਖ ਸਕਦੇ ਹਨ।

੮. ਸੂਰਜ ੯ ਕਰੋੜ ੫੦ ਲਖ ਮੀਲ ਤੋਂ ਦੇਖ ਸਕਦੇ ਹਨ।

੯. ਸ਼ੁਕ੍ਰ ੧੮ ਕਰੋੜ ੫੬ ਲਖ ਮੀਲ ਤੋਂ ਦੇਖ ਸਕਦੇ ਹਨ।

੧੦. ਬ੍ਰਹਮ ਪ੍ਰਮੇਸ਼ਰ ਅਕਾਲ ਪੁਰਖ ਸਰਬ ਸੇ ਵਡਾ ਹੈ ਓਹ ਨਹੀਂ ਦਿਸਦਾ.ਕਿਉਂਕਿ ਨਿਰਵੈਵ,ਨਿਰੰਕਾਰ, ਸੂਖਮ, ਬਿਆਪਕ ਹੈ, ਬਿਨਾਂ ਦਿਖਾਏ ਨਹੀਂ ਦਿਸਦਾ, ਪੂਰਨ ਸਤਿਗੁਰੂ ਪ੍ਰਤਖ ਦਿਖਾ ਦਿੰਦਾ ਹੈ,'ਅਲ ਅਪਾਰ ਅਗੰਮ ਅਗੋਚਰ ਸੋ ਦੇਖਿਆ ਗੁਰਮੁਖ ਆਖੀ ਜੀਉ' ਸਤਿਗੁਰੁ ਹੋਇ ਲਖਾਵੇ।

—੦—

੧ ੳ ਸਤਿਗੁਰਪ੍ਰਸਾਦਿ ॥

# ਜਨ ਗੁਰੂ ਪ੍ਰਮਾਣ

੧੦–੨ਹਰਿਕੇ ਜਨੁ ਸਤਿਗੁਰ ਸਤਿਪੁਰਖਾ ਬਿਨਉ ਕਰਉ ਗੁਰ ਪਾਸਿ ॥ ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰ ਗਾਸਿ॥੧॥

## (੧)ਟੀਕਾ ਜਨੁ ਗੁਰੂ ਪ੍ਰਮਾਣ

ਸ੍ਰੀ ਗੁਰੂ ਰਾਮਦਾਸ ਜੀ ਉਚਾਰਦੇ ਹਨ ਹਰੀ ਦੇ ਜਨ ਹੀ ਸਤਿ ਗੁਰੂ ਹਨ, ਸਤ ਪੁਰਖ ਨੇਕ ਚਲਣ ਵਾਲੇ ਅਛੇ ਮਹਾਤਮਾਂ ਸਤ ਵਕਤੇ ਐਸਿਆਂ ਗੁਰੂਆਂ ਪਾਸ ।ਬੇਨਤੀ ਕਰੋ ਸੇਵਕੋ ਅਸੀਂ ਕੀੜੇ ਹਾਂ ਕਰਮਾਂ ਦੇ ਕੀੜਿਆਂ ਸ ਭੀ ਮਾੜੇ ਕੀੜੇ ਹਾਂ । ਹੇ ਸਤਿਗੁਰੂ ਜੀ ਆਪਦੀ ਸਰਣ ਆਏ ਹਾਂ ਦਇਆ ਕਰਕੇ ਵਾਹਿਗੁਰੂ ਦੇ ਨਾਮ ਦਾ ਪ੍ਰਕਾਸ਼ ਕਰੋ ਹਿਰਦੇ ਵਿਚ ਜੇਹੜਾ ਐਸਾ ਕਰੇ ਉਹੀ ਅਸਲੀ ਗੁਰੂ ਹੈ। ਅੰਕ ੨ ੧–੩ ਸਾਧੂ ਸਤਿਗੁਰ ਜੇ ਮਿਲੈ ਤਾਂ ਪਾਈਐ ਗੁਣੀ ਨਿਧਾਨੁ ॥ ਐਸੇ ੨ ਸਬਦ ਲਿਖਕੇ ਗੁਰੂ ਜੀ ਨੇ ਸਾਧੂ

ਸਤਿਗੁਰੂ ਜੇ ਐਸਾ ਸਾਧੂ ਗੁਰੂ ਮਿਲ ਜਾਵੇ ਤਾਂ ਗੁਣੀ ਨਿਧਾਨ ਵਾਹਿਗੁਰੂ ਪਾ ਲਈ ਦਾ ਹੈ ਉਹੀ ਅਸਲੀ ਗੁਰੂ ਹੈ ਜਨ ਸਾਧੂ ਗੁਰਮੁਖ॥

**੨੫--੪ ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥ ਆਪਿ ਪਛਾਣੈ ਬੂਝੈ ਸੋਇ॥ ਗੁਰ ਪ੍ਰਸਾਦਿ ਕਰੇ ਬੀਚਾਰੁ॥ ਸੋ ਗਿਆਨੀ ਦਰਗਹ ਪਰਵਾਣੁ॥੧॥**

## (੨) ਟੀਕਾ ਗਿਆਨੀ ਗੁਰੂ ਪ੍ਰਮਾਣ

ਸ਼੍ਰੀ ਗੁਰੂ ਜੀ ਆਖਦੇ ਹਨ ਉਹ ਗਿਆਨੀ ਗੁਰੂ ਕੈਸਾ ਹੋਵੇ ਜੇਹੜਾ ਆਪਣੇ ਸਰੂਪ ਬ੍ਰਹਮ ਨੂੰ ਪਛਾਣ ਲਵੇ, ਆਪਣੇ ਗੁਰੂ ਦੀ ਕਿਰਪਾ ਨਾਲ ਸਬਦ ਦਾ ਬੀਚਾਰ ਕਰੇ, ਓਹ ਗਿਆਨੀ ਦਰਗਾਹ ਵਿਚ ਪ੍ਰਵਾਣ ਹੋ ਜਾਂਦਾ ਹੈ ਵਾਹਿਗੁਰੂ ਅਕਾਲ ਪੁਰਖ ਪਾਰਬ੍ਰਹਮ ਨਾਲ ਅਭੇਦ ਹੋ ਜਾਂਦਾ ਹੈ ਉਹੀ ਅਸਲੀ ਗੁਰੂ ਹੈ॥

ਦੋਹਰਾ

ਗਿਆਨੀ ਬ੍ਰਹਮ ਸਰੂਪ ਹੈ ਯਾਮੈਂ ਭੇਦੁ ਨ ਕੋਇ॥
ਵੈਹਲ ਹਰੀ ਇਹ ਜਾਨ ਲੈ ਗੁਰੂ ਪਛਾਨਹੁ ਸੋਇ॥੧॥

**੩੨-੧੨ ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ॥ ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ॥ ਦਰਿ**

ਸੇਵਨਿ ਸੰਤ ਜਨ ਖੜੇ ਪਾਇਨਿ ਗੁਣੀ ਨਿਧਾਨੁ ॥੧॥

## ( ੩ ) ਟੀਕਾ ਗੁਰੂ ਪ੍ਰਮਾਣ

ਉਹ ਮਾਤਾ ਤੇ ਪਿਤਾ ਧੰਨ ਹਨ ਜਿਨਾਂ ਨੇ ਗੁਰੂ ਨੂੰ ਪੈਦੇ ਕੀਤਾ ਹੈ ਚਤਰ ਹਨ ਮਾਤਾ ਪਿਤਾ ਜਿਨਾਂ ਨੇ ਸਰੀਰ ਪੈਦੇ ਕੀਤਾ ਹੈ ਗੁਰੂਆਂ ਦਾ ਵਿਚੋਂ ਅਭਿਮਾਨ ਚਲਿਆ ਗਿਆ ਹੈ ਧੰਨ ਸੰਤ ਹਨ ਅਤੇ ਜਨ ਭੀ ਧੰਨ ਹਨ ਵਾਹਿ-ਗੁਰੂ ਨੂੰ ਪਾ ਲੀਤਾ ਹੈ ਜਿਨਾਂ ਸੰਤ ਜਨਾਂ ਨੇ ਓਹੀ ਅਸਲੀ ਗੁਰੂ ਹਨ ॥

ਪ੯-੭ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥ ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥

## ( ੪ ) ਟੀਕਾ ਗੁਰੂ ਪ੍ਰਮਾਣ

ਹੇ ਭਾਈ ਸਿਖ ਸੇਵਕਾ ਗੁਰੂ ਤੋਂ ਬਿਨਾ ਗਿਆਨ ਨਹੀਂ ਹੋਂਦਾ ਪੁਛ ਲਓ ਬ੍ਰਹਮਾ ਦੇ ਬਣਾਏ ਹੋਏ ਬੇਦ ਪੜਕੇ ਵੇਖੋ ਫੇਰ ਨਾਰਦ ਜੀ ਦੇ ਗ੍ਰੰਥ ਬਣਾਏ ਹੋਏ ਪੜਕੇ ਦੇਖੋ। ਫੇਰ ਬੇਦ ਬਿਆਸ ਰਿਖੀ ਦੇ ਬਣਾਏ ਹੋਏ ਗ੍ਰੰਥ ਪੜ ਕੇ ਦੇਖੋ ਪੂਰਨ ਗੁਰੂ ਤੋਂ ਬਿਨਾ ਸਰੂਪ ਦਾ ਗਿਆਨ ਨਹੀਂ ਹੁੰਦਾ ਜੇ ਆਖੋ ਬ੍ਰਹਮਾਂ ਦੀ ਤੇ ਨਾਰਦ ਦੀ ਤੇ ਬਿਆਸ ਦੀ ਤਸਵੀਰ ਮੂਰਤ ਬਣਾਕੇ ਮਥੇ ਟੇਕੀਏ ਜਾਂ ਲਡੂ ਪੇੜੇ

ਆਦਿਕ ਦੇ ਭੋਗ ਲੁਆਕੇ ਗਿਆਨ ਉਤਪਤ ਕਰ ਲਈਏ ਤਾਂ ਇਹ ਗਲ ਬਿਲਕੁਲ ਝੂਠੀ ਹੈ,ਅਣਹੋਣੀ ਹੈ ਹੋ ਹੀ ਨਹੀਂ ਸਕਦੀ ਕਿਉਂ ਚੇਤਨ ਗੁਰੂ ਤੋਂ ਬਗੈਰ ਗਿਆਨ ਨਹੀਂ ਹੋਂਦਾ ਵੇਖ ਲਓ ਕਿਸੇ ਅਨਪੜ੍ਹ ਦੇ ਅਗੇ ਉਸਤਾਦ ਦੀ ਮੂਰਤੀ ਰਖਕੇ ਪੁਛੋ ਕੋਈ ਵਿਦਿਆ ਗੁਣ ਇਹ ਮੂਰਤ ਦਸਦੀ ਹੈ ਕਿ ਨਹੀਂ । ਭਾਵੇਂ ਰੋਜ ਬੈਠੋ ਕਦੇ ਨਹੀਂ ਚੇਤਨ ਸਰੀਰ ਤੋਂ ਬਿਨਾਂ ਕੋਈ ਗੁਣ ਨਹੀਂ ਮਿਲੇਗਾ ॥

**੬੧-੨ ਸੋ ਬ੍ਰਹਮਣੁ ਬ੍ਰਹਮੁ ਜੋ ਬਿੰਦੇ ਹਰਿ ਸੇਤੀ ਰੰਗਿ ਰਾਤਾ ॥ ਪ੍ਰਭੁ ਨਿਕਟਿ ਵਸੈ ਸਭਨਾ ਘਟ ਅੰਤਰਿ ਗੁਰਮੁਖਿ ਵਿਰਲੈ ਜਾਤਾ॥ ਨਾਨਕ ਨਾਮੁ ਮਿਲੈ ਵਡਿਆਈ ਗੁਰ ਕੈ ਸਬਦਿ ਪਛਾਤਾ ॥**

## (੫) ਟੀਕਾ ਗੁਰੂ ਪ੍ਰਮਾਣ

ਉਹ ਬ੍ਰਾਹਮਣ ਚੰਗਾ ਗੁਰੂ ਬਣ ਸਕਦਾ ਹੈ ਜੇਹੜਾ ਬ੍ਰਹਮ ਪ੍ਰਮੇਸ਼ਰ ਨੂੰ ਬਿੰਦੇ ਜਾਣ ਲਵੇ ਹਰੀ ਵਾਹਿਗੁਰੂ ਦੇ ਰੰਗ ਵਿਚ ਜੇਹੜਾ ਹਰ ਵਕਤ ਰੰਗਿਆ ਰਹੇ, ਉਹ ਭਾਵੇਂ ਕੋਈ ਹੋਵੇ ਓਹੀ ਗੁਰੂ ਅਸਲੀ ਹੋ ਸਕਦਾ ਹੈ ਪ੍ਰਮੇਸ਼ਰ ਸਾਰਿਆਂ ਦੇ ਨਜ਼ੀਕ ਰਹਿੰਦਾ ਹੈ, ਕਿਸੇ ਕਿਸੇ ਬਿਰਲੇ ਗੁਰਮੁਖ ਨੇ ਉਸਨੂੰ ਪਛਾਣ ਲਿਆ ਹੈ, ਓਹੀ ਅਸਲੀ ਗੁਰੂ ਹੈ, ਸ੍ਰੀ ਗੁਰੂ ਜੀ ਆਖਦੇ ਹਨ ਉਸੇ ਨੂੰ ਸਾਰੀ ਦੁਨੀਆਂ

ਵਿਚ ਵਡਿਆਈ ਮਿਲਦੀ ਹੈ ਜਿਸਨੇ ਪਹਿਲੇ ਆਪ ਗੁਰੂ ਦੇ ਸ਼ਬਦ ਨੂੰ ਪਛਾਣਿਆਂ ਹੈ ਉਹ ਹੋਰ ਭੀ ਹਰ ਕਿਸੇ ਨੂੰ ਓਹੀ ਜੁਗਤੀ ਦਸ ਸਕਦਾ ਹੈ ਜਿਸ ਜੁਗਤੀ ਨਾਲ ਉਸਨੇ ਸ਼ਕਤੀ ਪਾਈ ਹੈ ਜੇਹੜਾ ਆਪ ਤਰਨ ਜਾਣਦਾ ਹੈ ਓਹੀ ਦੂਜੇ ਨੂੰ ਭੀ ਤਰਨਾ ਸਿਖਾਲ ਸਕਦਾ ਹੈ ਜੇਹੜਾ ਆਪਪੜਿਆ ਹੈ ਓਹ ਦੂਸਰੇ ਨੂੰ ਭੀ ਪੜ੍ਹਾ ਸੱਕਦਾ ਹੈ, ਜਿਸਨੇ ਆਪ ਬ੍ਰਹਮ ਦੇਖਿਆਹੈ ਉਹ ਅਗਲੇ ਨੂੰ ਭੀਦਿਖਾ ਸਕਦਾਹੈ ਜੇਹੜਾ ਆਪ ਨਿਸ਼ਾਨਾ ਫੁੰਡ ਸਕਦਾ ਹੈ, ਉਹ ਦੂਸਰੇ ਨੂੰ ਭੀ ਸਿਖਾਲ ਦਿੰਦਾਹੈ, ਐਸੇ ਹੀ ਜਿਸ ਬ੍ਰਾਹਮਣ ਨੇ ਪ੍ਰਮੇਸ਼ਰ ਨੂੰ ਪਛਾਣਿਆ ਹੈ ਓਹ ਗੁਰੂ ਹੋਕੇ ਤਾਰ ਸਕਦਾ ਹੈ, ਭਾਵੇਂ ਛਤ੍ਰੀ ਹੋਵੇ ਭਾਵੇਂ ਚੂਹੜਾ ਕਿਉਂ ਨਾ ਹੋਵੇ ਬਾਲਮੀਕ ਵਰਗਾ ਆਤਮਾ ਦੇ ਪਾਵਨ ਵਾਸਤੇ, ਕੋਈ ਜਾਤ ਪਾਤ ਦੀ ਲਿਹਾਜ਼ ਨਹੀ ਹੈ ਖਾਣਾਂ ਪੀਣਾਂ ਆਪਣੇ ਅਖਤਿਆਰ ਹੈ, ਉਪ-ਦੇਸ਼ ਕੋਈ ਹੋਰ ਚੀਜ਼ ਹੈ। ਨਾਦੀ ਸੰਪ੍ਰਦਾਇ ਉਪ-ਦੇਸ਼ ਦੇਣੇ ਸੇ ਹੀ ਬਣਦੀ ਹੈ, ਬਿੰਦੀ ਸੰਪ੍ਰਦਾਇ ਬਿੰਦ ਸੇ ਚਲਦੀ ਹੈ॥

੯੫-੧੯ਮਾਝ ਮਹਲਾ ੪ ॥ ਹਉ ਗੁਣ ਗੋਵਿੰਦ ਹਰਿ ਨਾਮੁ ਧਿਆਈ ॥ ਮਿਲਿ ਸੰਗਤਿ ਮਨਿ ਨਾਮੁ ਵਸਾਈ ॥ ਹਰਿ ਪ੍ਰਭਅਗਮ ਅਗੋਚਰ ਸੁਆਮੀ ਮਿਲਿ ਸਤਿਗੁਰ ਹਰਿ ਰਸੁ ਕੀਚੈ ਜੀਉ ॥ ੧॥ ਧਨੁ ਧਨੁ ਹਰਿ ਜਨ ਜਿਨਿ

ਹਰਿ ਪ੍ਰਭੁ ਜਾਤਾ ॥ ਜਾਇ ਪੂਛਾ ਜਨ ਹਰਿ ਕੀ ਬਾਤਾ ॥ ਪਾਵ ਮਲੋਵਾ ਮਲਿ ਮਲਿ ਧੋਵਾ ਮਿਲਿ ਹਰਿ ਜਨ ਹਰਿ ਰਸੁ ਪੀਚੈ ਜੀਉ ॥ ੨ ॥ ਸਤਿਗੁਰ ਦਾਤੈ ਨਾਮੁ ਦਿੜਾਇਆ ॥ ਵਡਭਾਗੀ ਗੁਰ ਦਰਸਨੁ ਪਾਇਆ ॥ ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ ॥ ੩ ॥ ਹਰਿ ਸਤ ਸੰਗਤਿ ਸਤ ਪੁਰਖੁ ਮਿਲਾਈਐ ॥ ਮਿਲਿ ਸਤ ਸੰਗਤਿ ਹਰਿਨਾਮੁ ਧਿਆਈਐ ॥ ਨਾਨਕ ਹਰਿ ਕਥਾ ਸੁਣੀ ਮੁਖਿ ਬੋਲੀ ਗੁਰਮਤਿ ਹਰਿ ਨਾਮਿ ਪਰੀਚੈ ਜੀਉ ॥ ੪ ॥ ੬ ॥

## ( ੬ ) ਟੀਕਾ ਹਰਿਜਨ ਗੁਰੂ ਪ੍ਰਮਾਣ

ਧੰਨ ਹੈ ਹਰਿਜਨ ਜਿਸਨੇ ਹਰੀ ਜਨ ਵਾਹਿਗੁਰੂ ਜਾਣ ਲੀਆਹੈ ਉਸਪਾਸੋਂ ਹਰੀ ਪਰਮੇਸ਼ਰਦੀਆਂ ਬਾਤਾਂਪ੍ਰਸੰਗ ਗੱਲਾਂ ਆਦਿਕ ਪੁਛਾਂ ਜਾਕੇ ਉਸਦੇ ਚਰਨ ਮਲਾਂ ਤੇ ਧੋਵਾਂ ਕਿਉਂ ਜੁ ਕਿਸੀ ਪ੍ਰਕਾਰ ਸੇ ਪ੍ਰਸੰਨ ਹੋ ਜਾਵਨ ਖੁਸ਼ੀ ਹੋਏ ਤਾਂ ਮੇਰਾ ਅਗਿਆਨ ਨਿਵਿਰਤ ਕਰ ਦੇਣਗੇ ਮੈਨੂੰ ਸਰੂਪ ਮੁਕਤੀ ਪ੍ਰਾਪਤ ਹੋਵੇਗੀ ਓਹੀ ਗੁਰੂ ਦਾਤਾ ਹੈ ਨਾਮ ਰੂਪੀ

ਅਮ੍ਰਿਤ ਦਾ ਰਸ ਬਖਸ਼ੇਗਾ ਆਪਣੇ ਗਿਆਨ ਰੂਪੀ ਖਜਾਨੇ ਵਿਚੋਂ ਜਾਂ ਸਰੋਵਰ ਵਿਚੋਂ ਪੂਰਾ ੨ ਅਮ੍ਰਿਤ ਦਾ ਸਰੋਵਰ ਹੁੰਦਾ ਹੈ ਨਾਮ ਦੇਕੇ ਮੁਕਤਿ ਕਰ ਦਿੰਦਾ ਹੈ ਹਰੀ ਵਾਹਿਗੁਰੂ ਸੰਗਤਾਂ ਵਿਚੋਂ ਮਿਲਦਾ ਹੈ, ਜਿਸ ਸੰਤ ਸਾਧੂ ਗੁਰਮੁਖ ਦੀ ਸੰਗਤ ਸੇ ਵਾਹਿਗੁਰੂ ਪ੍ਰਾਪਤਿ ਹੋਵੇ ਓਹੀ ਅਸਲੀ ਗੁਰੂ ਹੈ। ਮੁਕਤੀ ੫ ਪ੍ਰਕਾਰ ਦੀ ਸਾਲੋਕ ੧ ਸਰੂਪ ੨ ਸਮੀਪ ੩ ਸੁਜੁਜ ੪ ਕੈਵਲ ੫, ਬੈਕੁੰਠ ਸਰਗੁਣ ਵਿਚ ਉਸ ਪਾਸ ਉਸ ਤੁਲ ਨਿਰਗੁਣ ਵਿਚ।

੯੭--੨ ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥ ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥

## (੭)ਟੀਕਾ ਸੰਤ ਗੁਰੂ ਪ੍ਰਮਾਣ

ਸ੍ਰੀ ਗੁਰੂ ਜੀ ਆਖਦੇ ਹਨ ਚੰਗੇ ਭਾਗ ਜਾਗ ਪੈਣ ਤਾਂ ਸੰਤ ਗੁਰੂ ਮਿਲਦਾ ਹੈ, ਪੂਰਨ ਗੁਰੂ ਦੇ ਮਿਲਿਆਂ ਹੋਯਾਂ ਪ੍ਰਮੇਸ਼ਰ ਵਾਹਿਗੁਰੂ ਨਾਸ ਤੋਂ ਰਹਿਤ ਘਰ, ਘਟਾਂ ਵਿਚੋਂ ਹੀ ਮਿਲ ਜਾਂਦਾ ਹੈ, ਸੰਤ ਗੁਰੂ ਦੀ ਸੇਵਾ ਪਲ ਮਾਤਰ ਭੀ ਨਾ ਵਿਛੜੇ ਘੜੀ ਨਾ ਵਿਸਰੇ। ਜਨ ਕਾ ਦਾਸ ਉਚਾਰਦਾ ਹੈ। ਐਸੇ ਜਨ ਹੀ ਅਸਲੀ ਗੁਰੂ ਹਨ ॥

੧੨੩–੧੩ ਹਉ ਵਾਰੀ ਜੀਉ ਵਾਰੀ ਆਪਿ ਭਗਤਿ ਕਰਨਿ ਅਵਰਾ ਭਗਤਿ ਕਰਾਵ ਣਿਆ ॥ ਤਿਨਾ ਭਗਤ ਜਨਾ ਕਉ ਸਦ ਨਮਸ ਕਾਰੁ ਕੀਜੈ ਜੋਅਨਦਿਨੁ ਹਰਿਗੁਣਗਾਵਣਿਆ॥

## ( ੮ ) ਟੀਕਾ ਭਗਤ ਗੁਰੂ ਪ੍ਰਮਾਣ

ਵਾਰਨੇ ਸਦਕੇ ਜਾਈਏ ਜੇਹੜੇ ਆਪ ਭੀ ਵਾਹਿਗੁਰੂ ਦੀ ਭਗਤੀ ਕਰਦੇ ਹਨ ਅਤੇ ਹੋਰਨਾਂ ਨੂੰ ਭੀ ਕਰਾਂਦੇ ਹਨ, ਉਨ੍ਹਾਂ ਭਗਤਾਂ ਤੇ ਜਨਾ ਨੂੰ ਸਦਾ ਹੀ ਨਮਸ਼ਕਾਰਾਂ ਕਰੋ, ਜੇਹੜੇ ਦਿਨ ਰਾਤ ਵਾਹਿਗੁਰੂ ਜੀ ਦੇ ਗੁਣ ਨਾਮ ਜਪਦੇ ਹਨ, ਓਹੀ ਭਗਤ ਅਸਲੀ ਗੁਰੂ ਹਨ, ਅਗਲੇ ਭਗਤ ਹੋ ਚੁਕੇ ਮੁਕਤੀ ਨਹੀਂ ਕਰ ਸਕਦੇ ਜੇਹੜੇ ਹੁਣ ਪਰਤਖ ਹਨ ਓਹੀ ਅਸਲੀ ਗੁਰੂ ਹਨ।

੧੨੯–੧੧ ਨਿਰਗੁਣੁ ਸਰਗੁਣੁ ਆਪੇ ਸੋਈ ॥ ਤਤੁ ਪਛਾਣੈ ਸੋ ਪੰਡਿਤ ਹੋਈ ॥ ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ ॥

## ( ੯ ) ਟੀਕਾ ਪੰਡਤ ਗੁਰੂ ਪ੍ਰਮਾਣ

ਪ੍ਰਮੇਸਰ ਹੀ ਨਿਰਗੁਣ ਸਰੂਪ ਵਿਅਕਤੀ ਸਰੀਰ ਸੇ ਰਹਿਤ ਹੈ ਆਪੇ ਹੀ ਸਹਿਤ ਗੁਣਾਂ ਦੇ ਹੈ ਰਜੋ ਤਮੋ ਸਤੋ ਅਪ ਤੇਜ ਬਾਇ ਪ੍ਰਿਥਵੀ ਅਕਾਸ ਆਦਿਕ

੨੫ ਪੰਞੀ ਪ੍ਰਕ੍ਰਿਤੀਆਂ ਰੂਪ ਭੀ ਆਪੇ ਹੈ ! ਜੇਹੜਾ ਪੰਡਤ ਸੰਸਕ੍ਰਿਤ ਪੜ੍ਹਕੇ ਤਤ ਨੂੰ ਪਛਾਣ ਲਵੇ ਬ੍ਰਹਮ ਨੂੰ ਓਹੀ ਅਸਲੀ ਗੁਰੂ ਹੈ ਅਥਵਾ ਅੰਗ੍ਰੇਜ਼ੀ ਫਾਰਸੀ ਉਰਦੂ ਗੁਰਮੁਖੀ ਭਾਸ਼ਾ ਆਦਿਕ ਪੜ੍ਹਕੇ ਤਤ ਬ੍ਰਹਮ ਨੂੰ ਪਛਾਣ ਲਵੇ ਓਹੀ ਅਸਲੀ ਗੁਰੂ ਹੈ। ਭਾਵੇਂ ਕੁਛ ਭੀ ਨਾ ਪੜੇ ਗੁਣ ਗਾਇਕੇ ਜਾਂ ਭਗਤੀ ਸੇਵਾ ਆਦਿਕ ਕਰਕੇ ਵਾਹਿਗੁਰੂ ਨੂੰ ਪਛਾਣ ਲਵੇ ਓਹੀ ਅਸਲੀ ਗੁਰੂ ਹੈ ਓਹ ਆਪ ਭੀ ਤਰ ਜਾਂਦਾ ਹੈ, ਆਪਣੀਆਂ ਕੁਲਾਂ ੨੧ ਭੀ ਤਾਰ ਲੈਂਦਾ ਹੈ ੭ ਨਾਨਕੇ ੭ ਦਾਦਕੇ ੭ ਆਪਣੀਆਂ ਭੀ।

**੧੩੦-੧੭ ਜਿਸੁ ਤੂੰ ਤੁਠਾ ਸੋ ਤੁਧੁ ਧਿਆਏ ॥ ਸਾਧ ਜਨਾ ਕਾ ਮੰਤ੍ਰੁ ਕਮਾਏ ॥ ਆਪਿ ਤਰੈ ਸਗਲੇ ਕੁਲ ਤਾਰੇ ਤਿਸੁ ਦਰਗਹ ਠਾਕ ਨ ਪਾਵਣਿਆ ॥**

## (੧੦) ਟੀਕਾ ਸਾਧ ਗੁਰੂ ਪ੍ਰਮਾਣ

ਹੇ ਵਾਹਿਗੁਰੂ ਜਿਸ ਉਪਰ ਪ੍ਰਸੰਨ ਹੋ ਜਾਵੇਂ ਓਹ ਤੈਨੂੰ ਧਿਆਉਂਦਾ ਹੈ ਓਹੀ ਸਾਧਾਂ ਤੇ ਜਨਾਂ ਆਦਿਕਾਂ ਦਾ ਮੰਤ੍ਰ ਕਮੌਂਦਾ ਹੈ, ਸਬਦਾਂ ਦੀ ਹੀ ਕਮਾਈ ਅਸਲੀ ਗਿਆਨ ਦੀ ਦਾਤੀ ਹੈ ਆਪ ਭੀ ਤੇ ਕੁਲ ਭੀ ਤਰ ਜਾਂਦੀ ਹੈ ਉਥੇ ਕੋਈ ਭੀ ਅਟਕਾਂਦਾ ਨਹੀਂ ਹੈ। 'ਸਤਿਗੁਰ ਕਰ ਦੀਨੀ ਧੁਰ ਕੀ ਛਾਪ'। ਧੁਰ ਵਾਹਿਗੁਰੂ ਦੇ ਪਾਸ ਜਾਣੇ ਕੋ ਚਿਠੀ ਕਰ ਦਿਤੀ ਹੈ ਸਾਧ ਗੁਰੂ ਅਸਲੀ ਨੇ।

੧੩੧--੧੧ ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ ॥ ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮਸਹਤਾ ॥ ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ ਗੁਰਮੁਖਿ ਕੀਰਤਨੁ ਗਾਏ ਜੀਉ ॥

(੧੧) ਟੀਕਾ ਗੁਰਮੁਖ ਗੁਰੂ ਪ੍ਰਮਾਣ

ਗੁਰਮੁਖ ਗੁਰੂ ਸੇ ਅੱਖਰ ਇਕ ਭੀ ਮੰਤਰ ਦਾ ਲੀਤਾ ਹੋਇਆ ਮਨ ਨਸਣੇ ਸੇ ਰਹਿਤ ਹੋ ਜਾਂਦਾ ਹੈ, ਉਸ ਅਖਰ ਪ੍ਰਮੇਸ਼ਰ ਵਿਚ ਲਗ ਜਾਂਦਾ ਹੈ ਉਸ ਗੁਰਮੁਖਾਂ ਦਾ ਉਪਦੇਸ਼ ਲੀਆ ਹੂਆ ਹੋਵੇ ਤਾਂ ਦੁਖ ਤੇ ਸੁਖ ਇਕੋ ਜੇਹੇ ਲਗਦੇ ਹਨ, ਗੁਰਮੁਖਾਂ ਦੀ ਚਾਲ ਦਸੀ ਹੋਈ, ਪਾਰਬ੍ਰਹਮ ਰੱਬ ਧਿਆਈਦਾ ਹੈ, ਗੁਰਮੁਖ ਹੀ ਵਾਹਿਗੁਰੂ ਦਾ ਕੀਰਤਨ ਕਰਦੇ ਹਨ, ਭਗਤੀ ਕੀਰਤਨ ਕਰਨ ਵਾਲਾ ਹੀ ਅਸਲੀ ਗੁਰੂ ਹੈ।

੧੬੫-੯ ਗੁਰ ਸੇਵਾ ਆਪਿ ਹਰਿ ਭਾਵੈ ॥ ਕ੍ਰਿਸਨੁ ਬਲਭਦ੍ਰੁ ਗੁਰ ਪਗ ਲਗਿ ਧਿਆਵੈ ॥ ਨਾਨਕ ਗੁਰਮੁਖਿ ਹਰਿ ਆਪਿ ਤਰਾਵੈ ॥੪॥

(੧੨) ਟੀਕਾ ਗੁਰਮੁਖ ਗੁਰੂ ਪ੍ਰਮਾਣ

ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਪੂਰੇ ਗੁਰੂ ਦੀ ਸੇਵਾ ਆਪ ਵਾਹਿਗੁਰੂ ਨੂੰ ਭਾਂਦੀ ਹੈ, ਕ੍ਰਿਸ਼ਨ ਤੇ ਬਲਭਦਰ ਭੀ ਦੋਵੇਂ ਭਾਈਆਂ ਨੇ ਗੁਰੂ ਦੇ ਚਰਨ ਧਿਆਏ ਤਾਂ ਇਤਨਾਂ

ਬਲ ਪ੍ਰਾਪਤ ਹੋਇਆ ਹੈ ਚਰਨਾਂ ਨਾਲ ਗੁਰਾਂ ਦੇ ਪ੍ਰੇਮ ਲਾਇਆ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਉਚਾਰਦੇ ਹਨ, ਗੁਰਮੁਖ ਭੀ ਹਰੀ ਆਪ ਹੀ ਬਣਿਆਂ ਹੋਇਆ ਹੈ, ਆਪ ਹੀ ਤਾਰਦਾ ਹੈ, ਦੁਆਪਰ ਦੇ ਅੰਤ ਵਿਚ ਭੀ ਗੁਰੂ ਸਨ ਬਿਆਸ ਵਰਗੇ ਰਿਖੀ, ਜਿਨਾਂ ਦੇ ਚਰਨ ਬਲਭਦਰ ਤੇ ਕਾਨ ਧਿਆਉਂਦਾ ਸੀ, ਅਸਲੀ ਗੁਰੂ ਰਿਖੀ ਸਨ ਓਦੋਂ ਭੀ ।

## ੧੭੩-੧੬ ਹਰਿ ਪ੍ਰਭੁ ਆਨਿ ਮਿਲਾਵਹੁ ਗੁਰੁ ਸਾਧੂ ਘਸਿ ਗਰੁੜੁ ਸਬਦੁ ਮੁਖਿ ਲੀਠਾ ॥ ਜਨ ਨਾਨਕ ਗੁਰ ਕੇ ਲਾਲੇ ਗੋਲੇ ਲਗਿ ਸੰਗਤਿ ਕਰੂਆ ਮੀਠਾ ॥

## (੧੩) ਟੀਕਾ ਗੁਰੂ ਸਾਧੂ ਪ੍ਰਮਾਣ

ਹੇ ਹਰੀ ਵਾਹਿਗੁਰੂ ਆਕੇ ਮੈਨੂੰ ਗੁਰੂ ਸਾਧੂ ਰੂਪ ਮਿਲਾ ਦੇਹ, ਜੈਸੇ ਗਾਰੜੂ ਮੰਤਰੀ ਸਰਪ ਦੀ ਵਿਖ ਉਤਾਰ ਦਿੰਦਾ ਹੈ, ਜਾਂ ਜੈਸੇ ਬੂਟੀ ਸਪ ਦੀ ਜ਼ੈਹਰ ਉਤਾਰ ਦਿੰਦੀ ਹੈ, ਐਸੀ ਸ਼ਬਦ ਰੂਪੀ ਬੂਟੀ ਘਸਾਕੇ ਮੇਰੇ ਮੁਖ ਵਿਚ ਪਾ ਦੇਵਹੁ, ਮੈਂ ਗੁਰਾਂ ਦੇ ਲਾਲੇ ਗੋਲੇ ਦਾਸਾਂ ਦਾ ਭੀ ਦਾਸ ਹਾਂ ਸੰਗਤ ਨਾਲ ਕੌੜਾ ਭੀ ਮਿਠਾ ਹੋ ਜਾਂਦਾ ਹੈ ਐਸਾ ਸਾਧੂ ਹੀ ਅਸਲੀ ਗੁਰੂ ਹੈ ਵਾਹਿਗੁਰੂ ਦੀ ਪ੍ਰਾਪਤੀ ਵਾਲਾ ॥

## ੧੭੩-੧ ਗੁਰ ਜੋਗੀਪੁਰਖੁ ਮਿਲਿਆ

ਰੰਗੁ ਮਾਣੀ ਜੀਉ ॥ ਗੁਰੁ ਹਰਿ ਰੰਗਿ ਰਤੜਾ ਸਦਾ ਨਿਰਬਾਣੀ ਜੀਉ ॥

## ( ੧੪ ) ਟੀਕਾ ਜੋਗੀ ਗੁਰੂ ਪ੍ਰਮਾਣ

ਹੇ ਗੁਰਮੁਖ ਪਿਆਰੇ ਸਿਖ ਸੇਵਕ ਜੀ ਜੇ ਕੋਈ ਜੋਗੀ ਪੁਰਖ ਆਦਮੀ ਮਹਾਤਮਾਂ ਪੂਰਨ ਸੰਤ ਮਿਲ ਜਾਵੇ ਤਾਂ ਵਾਹਿਗੁਰੂ ਦਾ ਨਾਮ ਰੂਪੀ ਰੰਗ ਮਾਣੋ, ਜੇਹੜਾ ਗੁਰੂ ਆਪ ਰੰਗ ਵਿਚ ਰੰਗਿਆ ਹੋਇਆ ਹੋਵੇ, ਸਦਾ ਹੀ ਨਿਰਬਾਣ ਪਦ ਵਿਚ ਇਸਥਿਤ ਹੋਵੇ ਐਸਾ ਜੋਗੀ ਗੁਰੂ ਅਸਲੀ ਹੈ, ਇਹ ਜੇਹੜੇ ਜੋਗੀ ਆਦਿਕ ਨਾਮ ਹਨ ਸੰਤਾਂ ਸਾਧਾਂ ਦੇ ਇਹ ਤਾਂ ਦੁਨੀਆਂ ਨੇ ਸੰਤਾਂ ਦੀਆਂ ਸ਼ਕਲਾਂ ਦੇ ਰਖੇ ਹੋਏ ਹਨ, ਸੰਤ ਕਿਸੇ ਨੂੰ ਨਹੀਂ ਆਖਦੇ ਕਿ ਸਾਨੂੰ ਤੁਸੀਂ ਸੰਤ ਆਦਿਕ ਨਾਮ ਸਦੋ, ਦੁਨੀਆਂ ਨੂੰ ਭੀ ਇਹੋ ਪ੍ਰਵਾਹ ਪਿਆ ਹੋਇਆ ਹੈ, ਜੇਹੜਾ ਭਗਤੀ ਕਰੇ ਉਸਨੂੰ ਭਗਤ ੨ ਆਖਣ ਲਗ ਜਾਂਦੇ ਹਨ, ਜੇਹੜਾ ਸ਼ਾਂਤੀ ਰੂਪ ਹੈ ਉਸਨੂੰ ਸੰਤ੨ ਆਖਦੇ ਹਨ ਲੋਕ।

## ੧੯੮--੧੯ ਗਉੜੀ ਮਹਲਾ ੫ ॥

ਸੰਤ ਕੀ ਧੂਰਿ ਮਿਟੇ ਅਘ ਕੋਟ ॥ ਸੰਤਪ੍ਰਸਾਦਿ ਜਨਮ ਮਰਣ ਤੇ ਛੋਟ॥ ੧ ॥ ਸੰਤ ਕਾ ਦਰਸੁ ਪੂਰਨ ਇਸਨਾਨੁ ॥ ਸੰਤ ਕ੍ਰਿਪਾ ਤੇ ਜਪੀਐ ਨਾਮੁ ॥੧॥ ਰਹਾਉ ॥ ਸੰਤ ਕੈ ਸੰਗਿ ਮਿਟਿਆ

ਅਹੰਕਾਰੁ ॥ ਦ੍ਰਿਸਟਿਆਵੈ ਸਭੁ ਏਕੰਕਾਰੁ ॥ ੨ ॥ ਸੰਤ ਸੁ ਪ੍ਰਸੰਨ ਆਏ ਵਸਿ ਪੰਚਾ ॥ ਅੰਮ੍ਰਿਤੁ ਨਾਮੁ ਰਿਦੈ ਲੈ ਸੰਚਾ ॥ ੩ ॥ ਕਹੁ ਨਾਨਕ ਜਾਕਾ ਪੂਰਾ ਕਰਮ ॥ ਤਿਸੁ ਭੇਟੇ ਸਾਧੂ ਕੇ ਚਰਨ ॥ ੪ ॥ ੪੬ ॥ ੧੧੫ ॥

## (੧੫) ਟੀਕਾ ਸਾਧੂ ਗੁਰੂ ਪ੍ਰਮਾਣ

ਸੰਤ ਦੀ ਧੂੜੀ ਸੇ ਪਾਪ ਕਰੋੜਹਾਂ ਮਿਟ ਜਾਂਦੇ ਹਨ ਤੇ ਜੰਮਣਾ ਮਰਣਾ ਮਿਟ ਜਾਂਦਾ ਹੈ, ਹੋਰ ਅਰਥ ਸਪਸ਼ਟ ਹੀ ਹੈ, ਚੰਗੇ ਕਰਮ ਹੋਣ ਤਾਂ ਮਿਲਦੇ ਹਨ ਸਾਧੂਆਂ ਗੁਰੂਆਂ ਦੇ ਚਰਨ ਕਮਲ, ਐਸੇ ਸਾਧੂ ਹੀ ਅਸਲੀ ਗੁਰੂ ਹਨ ॥

੨੦੬--੩ ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ ॥ ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ ॥੩॥

## (੧੬) ਟੀਕਾ ਸੰਤ ਗੁਰੂ ਪ੍ਰਮਾਣ

ਪ੍ਰਮੇਸਰ ਨੇ ਦਇਆ ਕਰੀ ਮੇਹਰ ਕਰੀ ਪੂਰਨ ਸੰਤ ਮਿਲਾਇਏ ਉਨਾਂ ਪਾਸੋਂ ਮਨੀ ਰਾਮ ਨੇ ਧੀਰਜ ਪਾਈ ਸੰਤਾਂ ਨੇ ਮੰਤਰ ਦਿੱਤਾ ਵਾਹਿਗੁਰੂ ਦੇ ਨਾਮ ਦਾ ਅਸੀਂ ਨਿਰ

ਭੈ ਹੋਕੇ ਸਬਦ ਦੀ ਕਮਾਈ ਕੀਤੀ, ਜੈਸੇ—ਜਪ ਤਪ ਸੰਜਮ ਹੋਰ ਕੋਈ ਨਾਹੀ। ਜਬ ਲਗ ਗੁਰ ਕਾ ਸਬਦ ਨ ਕਮਾਹੀ। ਅਸੀਂ ਆਪਣੀ ਨੇਤਰੀ ਦੇਖੇ ਹਨ ਸੰਤ, ਪਹਿਲੇ ਓਹਨਾਂ ਨੂੰ ਕੋਈ ਭੀ ਨਹੀਂ ਸੀ ਜਾਣਦਾ ਬਾਹਰ ਅਕੰਤ ਜਗਾ ਰਹਿੰਦੇ ਰਹੇ, ਕਮਾਈ ਕਰਦੇ ਰਹੇ ਸਬਦ ਦੀ ਫੇਰ ਦਸੀ ਵੀਹੀਂ ਸਾਲੀਂ ਕਰਾਮਾਤ ਵਾਲੇ ਹੋਏ ਹੋਏ ਦੇਖੇ ਹਨ ਐਸੇ ਸੰਤ ਹੀ ਅਸਲੀ ਗੁਰੂ ਹਨ॥

**੨੪੯—੧੦ ਮਾਨੁ ਤਿਆਗਿ ਕਰਿ ਭਗਤ ਠਗਉਰੀ ਮੋਹਹ ਸਾਧੂ ਮੰਤੈ। ਪੁਨਾ-ਖੋਜਿ ਲਹਉਹਰਿ ਸੰਤ ਜਨਾ ਸੰਗ ਸੰਮ੍ਰਿਥ ਪੁਰਖ ਮਿਲਾਏ॥ ਨਾਨਕ ਤਿਨ ਮਿਲਿਆ ਸੁਰਿ ਜਨੁ ਸੁਖ ਦਾਤਾ ਸੇ ਵਡਭਾਗੀ ਮਾਏ॥**

## (੧੭) ਟੀਕਾ ਸਾਧੂ ਗੁਰੂ ਪ੍ਰਮਾਣ

ਹੇ ਜਗਿਆਸੂ ਜੀ ਠਗੀ ਮਾਨ ਤਿਆਗ ਦੇਹ ਮੋਹਿਆ ਜਾਹ ਸਾਧੂਆਂ ਦੇ ਮੰਤ੍ਰ ਨਾਲ ਲੱਭ ਲਓ ਹਰੀ ਰੂਪ ਜਨ ਸੰਤ ਜੇਹੜਾ ਸੰਗ ਹੀ ਪੂਰਨ ਤਾਕਤਾਂ ਵਾਲਾ ਪੁਰਖ ਹੈ ਵਾਹਿਗੁਰੂ ਮਿਲ ਜਾਵੇਗਾ, ਸੰਤਾਂ ਦੇ ਮੰਤਰ ਉਪਦੇਸ਼ ਨਾਲ, ਗੁਰੂ ਜੀ ਆਖਦੇ ਹਨ, ਮਿਲ ਗਿਆ ਹੈ, ਸ੍ਰੇਸ਼ਟ ਗੁਰੂ ਦੇਵਤਾ ਰੂਪ ਸੁਖਾਂ ਦਾ ਦਾਤਾ ਵਡੇ ਭਾਗਾਂ ਨਾਲ ਅਸਲੀ ਗੁਰ ਸਾਧੂ ਹੀ ਹੈ।

**੧੫੦--੧੯ ਓਅੰ ਸਾਧ ਸਤਿਗੁਰ ਨਮਸਕਾਰੰ ॥ ਆਦਿ ਮਧਿ ਅੰਤਿ ਨਿਰੰਕਾਰੰ ॥**

## (੧੯) ਟੀਕਾ ਸਾਧ ਗੁਰੂ ਪ੍ਰਮਾਣ

ਸਾਧ ਹੀ ਓਅੰਕਾਰ ਰੂਪ ਹਨ ਇਸ ਵਾਸਤੇ ਇਨ੍ਹਾਂ ਨੂੰ ਨਮਸਕਾਰ ਹੈ ਬਾਰੰਬਾਰ, ਤ੍ਰਿੰਨਾਂ ਹੀ ਕਾਲਾਂ ਵਿਚ ਇਕ ਰੂਪ ਹਨ, ਹਮੇਸ਼ਾਂ ਹੀ ਨਿਰੰਕਾਰ ਰੂਪ ਹਨ ਐਸੇ ਸਾਧ ਮਹਾਤਮਾਂ ਸੰਤ ਹੀ ਅਸਲੀ ਗੁਰੂ ਹਨ, ਜਿਨਾਂ ਨੇ ਬ੍ਰਹਮ ਨੂੰ ਪ੍ਰਤਖ ਕਰ ਲਿਆ ਹੋਵੇ ਓਹ ਸੰਤ ਪ੍ਰਮੇਸ਼ਰ ਰੂਪ ਹਨ, ਭੇਦ ਕੋਈ ਨਹੀਂ ਹੈ ਓਹਨਾਂ ਦਾ ਤੇ ਰਬ ਦਾ।

**੨੯੬–੧੨ ਸਲੋਕੁ ॥ ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰ ਤਿਸਕਾ ਨਾਉ ॥ ਤਿਸਕੈ ਸੰਗਿ ਸਿਖ ਉਧਰੈ ਨਾਨਕ ਹਰਿ ਗੁਨ ਗਾਉ ॥**

## (੧੯) ਟੀਕਾ ਸਤਿਗੁਰੂ ਪ੍ਰਮਾਣ

ਜਿਸਨੇ ਸਤਿ ਪੁਰਖੁ ਵਾਹਿਗੁਰੂ ਜਾਣਿਆ ਹੈ ਉਸੇ ਦਾ ਨਾਮ ਫੇਰ ਸਤਿਗੁਰੂ ਹੋ ਜਾਂਦਾ ਹੈ ਜਦੋਂ ਪੂਰਨ ਗਿਆਨ ਹੋ ਜਾਵੇ ਪੂਰੇ ਗੁਰੂ ਪਾਸੋਂ ਫੇਰ ਓਹ ਭੀ ਪੂਰਨ ਗੁਰੂ ਬਣ ਜਾਂਦਾ ਹੈ, ਉਸਦੇ ਸੰਗ ਰਹਿਣੇ ਵਾਲਾ ਸਿਖ ਭੀ ਉਧਰ ਜਾਂਦਾ ਹੈ ਐਸੇ ਹੀ ਅਗੇ ੨ ਹੁੰਦੇ ਜਾਂਦੇ ਹਨ, ਜੈਸੇ ਇਕ ਲੜਕਾ ਮਾਸਟਰ ਪ੍ਰੋਫੈਸਰ ਹੋ ਜਾਂਦਾ ਹੈ, ਜੈਸੇ ਇਕ ਲੜਕੀ

ਮਾਤਾ ਪਿਤਾ ਪਾਸ ਰਹਿਕੇ ਪਲਕੇ ਫੇਰ ਸਸ ਸਹੁਰੇ ਪਾਸ ਚਲੀ ਜਾਂਦੀ ਹੈ ਪਤੀ ਦਾ ਪ੍ਰੇਮ ਕਰਕੇ ਫੇਰ ਓਹ ਭੀ ਕਿਸੇ ਦਿਨ ਮਾਤਾ ਰੂਪ ਹੋ ਜਾਂਦੀ ਹੈ , ਕਿਉਂ ਕਿ ਜੈਸੇ ਕਿਸੇ ਕਾਲ ਲੜਕੀ ਸੀ ਐਸੇ ਹੀ ਉਸਦੀਆਂ ਭੀ ਲੜਕੀਆਂ ਹੋ ਜਾਂਦੀਆਂ ਹਨ, ਐਸੇ ੨ ਅਗੇ ਹੁੰਦੀਆਂ ਹੀ ਜਾਂਦੀਆਂ ਹਨ, ਜੈਸੇ ਕਿਸੇ ਮਿਸਤ੍ਰੀ ਪਾਸ ਸ਼ਾਗਿਰਦ ਰਹਿੰਦਾ ਹੈ, ਕਿਸੇ ਦਿਨਾਂ ਨੂੰ ਰਹਿੰਦਾ ਰਹਿੰਦਾ ਓਹ ਭੀ ਮਿਸਤਰੀ ਬਣ ਜਾਂਦਾ ਹੈ, ਜੈਸੇ ਕੋਈ ਮੁਨੀਮ ਪਾਸ ਪੜ੍ਹਦਾ ੨ ਕਿਸੇ ਦਿਨ ਓਹ ਭੀ ਮੁਨੀਮ ਬਣ ਜਾਂਦਾ ਹੈ, ਜੈਸੇ ਮਹੰਤ ਪਾਸ ਸੇਵਕ ਸੇਵਾ ਕਰਦਾ ੨ ਕਿਸੇ ਦਿਨ ਓਹ ਭੀ ਮਹੰਤ ਬਣ ਜਾਂਦਾ ਹੈ, ਐਸੇ ਹੀ ਸਿਖ ਗੁਰੂ ਪਾਸ ਰਹਿਕੇ ਉਹ ਭੀ ਗੁਰੂ ਬਣ ਜਾਂਦਾ ਹੈ, ਇਹ ਸਿਲਸਿਲਾ ਚਲਿਆ ਆਇਆ ਹੈ ਤੇ ਹੁਣ ਭੀ ਹੈ ਤੇ ਅਗੇ ਨੂੰ ਭੀ ਹੋਵੇਗਾ ਜਰੂਰ ਅਸਲੀ ਗੁਰੂ ਬਣ ਜਾਂਦਾ ਹੈ ।

**੩੦੧–੧੧ ਸਲੋਕ ॥ ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥ ਨਾਨਕ ਰੋਗ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ ॥**

## (੨੦) ਟੀਕਾ ਗੁਰ ਸਾਧੂ ਪ੍ਰਮਾਣ

ਇਸ ਮਨ ਅੰਦਰ ਹੰਕਾਰ ਦਾ ਰੋਗ ਹੈ ਇਸ ਵਾਸਤੇ ਮਨਮੁਖ ਨੇ ਖੋਟੇ ਪੁਰਖ

ਭਰਮਾਂ ਵਿਚ ਪਏ ਹੋਏ ਹਨ, ਸ੍ਰੀ ਗੁਰੂ ਜੀ ਉਚਾਰਦੇ ਹਨ, ਮਿਲੋ ਸਜਨੋ ਮਿਤਰੋ ਸਤਿਗੁਰ ਸਾਧੂ ਨੂੰ ਸਾਰੇ ਰੋਗ ਗਵਾ ਦੇਵੇਗਾ ਹੰਕਾਰ ਰੋਗ ਦੇ, ਸਾਧੂ ਗੁਰੂ ਪੱਕੇ ਹਕੀਮ ਹਨ, ਇਨ੍ਹਾਂ ਨੇ ਇਨ੍ਹਾਂ ਰੋਗਾਂ ਵਾਲੀ ਦੁਨੀਆਂ ਬਿਅੰਤ ਰਾਜ਼ੀ ਕੀਤੀ ਹੈ, ਅਸੀ ਗਿਣ ਨਹੀਂ ਸਕਦੇ ਇਹ ਸੰਤ ਗੁਰੂ ਹਨ ਸੇਵਕਾਂ ਨੂੰ ਉਧਾਰਨੇ ਵਾਲੇ ਹੋਰ ਭੀ ਹਨ ਅਨਾਤਮ ਪੂਜਾ ਕਰਨੇ ਵਾਲੇ ਸਚੇ ਆਤਮ ਪੂਜ ਹੁੰਦੇ ਹਨ, ਝੂਠੇ ਅਨਾਤਮ ਪੂਜ ਹੁੰਦੇ ਹਨ, ਸਚੇ ਹੀਰੇ ਮੋਤੀ ਭੀ ਹੁੰਦੇ ਹਨ ਅਤੇ ਝੂਠੇ ਭੀ ਹੁੰਦੇ ਹਨ, ਝੂਠਿਆਂ ਦੀ ਚਮਕ ਵਧੀਕ ਹੁੰਦੀ ਹੈ ਤੇ ਵਿਕਦੇ ਭੀ ਜ਼ਿਆਦੇ ਹਨ ਕਿਉਂ ਜੁ ਸਸਤੇ ਜੋ ਹੋਏ ॥

ਦੋਹਰਾ

ਸਸਤੇ ਝੂਠੇ ਜਗਤਿ ਮਹਿ ਘਰ ਘਰ ਹੱਟ ਮਝਾਰ।
ਮਹਿੰਘੇ ਸੂਚੇ ਮਿਲਤ ਨਹਿੰ ਟੈਹਿਲ ਹਰੀ ਨਿਹਾਰ ॥ ੧ ॥

ਐਸੇ ੨ ਸਾਧੂ ਗੁਰੂ ਹੋਏ ਹਨ, ਜਿਨਾਂ ਦੇ ਗੁਣਾਂ ਦੇ ਇਤਿਹਾਸ ਭਰੇ ਪਏ ਹਨ ਕਰਾਮਾਤਾਂ ਦੇ ਢੇਰ ਹਨ ਗ੍ਰੰਥਾਂ ਵਿਚ ਹੋਣ ਕਿਉਂ ਨਾ ? ਉਹ ਤਾਂ ਖੁਦ ਪ੍ਰਮੇਸ਼ਰ ਹੀ ਕਥਨ ਕੀਤੇ ਹਨ ਇਹ ਹਠ ਨਹੀਂ ਹੈ ਕਿ ਸੰਤ ਹਨ ਹੀ ਨਹੀਂ, ਹਨ ਤਾਂ ਠੀਕ ਪਰ ਲਭਦੇ ਮੁਸ਼ਕਲ ਹਨ ਝੂਠਿਆਂ ਨੇ ਸਚਿਆਂ ਦੇ ਕਦਰ ਗੁਵਾ ਦਿਤੇ ਹਨ।

**੩੦੫--੧੭ ਮਹਲਾ ੪ ॥ ਗੁਰ ਸਤਿ ਗੁਰਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ**

ਨਾਮੁ ਧਿਆਵੈ ॥ ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥ ਉਪਦੇਸਿ ਗੁਰੂ ਹਰਿ ਹਰਿ ਜਪ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥ ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥ ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥ ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰ ਸਿਖ ਗੁਰੂ ਉਪਦੇਸੁ ਸੁਣਾਵੈ ॥ ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥ ੨ ॥

## (੨੧) ਟੀਕਾ ਸਿਖ ਗੁਰੂ ਪ੍ਰਮਾਣ

ਜੇਹੜਾ ਸਿਖ ਸੇਵਕ ਆਪਣੇ ਗੁਰੂ ਦੀ ਆਗਿਆ ਮੰਨਕੇ ਸਵੇਰੇ ਇਸ਼ਨਾਨ ਕਰੇ, ਫਿਰ ਨਾਮ ਧਿਆਵੇ ਆਪਣੇ ਗੁਰੂ ਦਾ ਉਪਦੇਸ਼ ਹਿਰਦੇ ਵਿਚ ਜਪੇ ਹਰ ਵੇਲੇ ਓਹ ਸਿਖ ਆਪਣੇ ਗੁਰੂ ਨੂੰ ਚੰਗਾ ਲਗਦਾ ਹੈ, ਉਸਦੇ ਜਨਮਾਂ ਜਨਮਾਂ ਦੇ ਪਾਪ ਦੋਖ ਸਭੀ ਲਥ ਜਾਂਦੇ ਹਨ, ਫੇਰ ਦਿਨ ਚੜ੍ਹੇ ਸੇ ਗੁਰਬਾਣੀ ਗਾਵੇ ਪਾਠ ਕਰੇ, ਬਾਣੀ ਦੋ ਪਰਕਾਰ ਦੀ ਹੁੰਦੀ ਹੈ, ਇਕ ਅਵਤਾਰਾਂ ਤੇ ਭਗਤਾਂ ਆਦਿਕਾਂ ਦੀ ਰਿਖੀ-

ਆਂ ਆਦਿਕਾਂ ਤਤਵੇਤਿਆਂ ਦੀ ਜੇਹੜੇ ਅਜ ਤੋਂ ਪਿਛੇ ਹੋ ਚੁਕੇ ਹੋਣ ਓਹ ਬਾਣੀ ਪਾਪਾਂ ਦਾ ਨਾਸ਼ ਕਰਦੀ ਹੈ, ਅੰਤਸ਼ ਕਰਣ ਨੂੰ ਸ਼ੁਧ ਕਰਦੀ ਹੈ, ਗਿਆਨ ਦੀ ਉਪ ਜੋਗੀ ਹੈ ਪਰੰਪਰਾ ਕਰਕੇ। ਜੇਹੜੀ ਬਾਣੀ ਹੁਣ ਪਰਤਖ ਗੁਰੂ ਦੀ ਹੈ ਜੈਸੇ ਗੁਰੂਆਂ ਦੇ ਲੱਛਣ ਦੱਸੇ ਹਨ, ਉਹ ਉਪ ਦੇਸ਼ ਬਾਣੀ ਸਦਾਂਦੀ ਹੈ; ਸਵਾਸ ਸਵਾਸ ਓਹੀ ਜਪੀ ਦੀ ਹੈ ਓਹੀ ਗਿਆਨ ਦੀ ਸਾਧਕ ਹੈ, ਮੁਕਤੀ ਦਾਇਕ ਹੈ ਹੋਰ ਅਰਥ ਸਪਸ਼ਟ ਹੀ ਹੈ ਐਸਾ ਸਿਖ ਫੇਰ ਗੁਰੂ ਬਣ ਜਾਂਦਾ ਹੈ॥

ਜੈਸੇ ਚੌਥੇ ਗੁਰੂ ਸ੍ਰੀਗੁਰੂ ਰਾਮਦਾਸ ਸਾਹਿਬ ਜੀ ਉਚਾਰਦੇ ਹਨ, ੩੦੯-੧੫ ਵਿਚ–'ਹੋਦੈ ਪ੍ਰਤਖ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀਂ।' ਜੇਹੜੇ ਪ੍ਰਤਖ ਗੁਰੂ ਦੇਹਧਾਰੀ ਤੋਂ ਵਿਛੜੇ ਹੋਏ ਹਨ, ਉਨ੍ਹਾਂ ਨੂੰ ਦਰਗਾਹ ਵਿਚ ਜਗਾ ਨਹੀਂ ਹੈ ਆਸਰਾ ਨਹੀਂ ਹੈ, ਪ੍ਰਤਖ ਗੁਰੂ ਤੋਂ ਬਿਨਾਂ ਅਲੋਪ ਗੁਰੂ ਨਹੀਂ ਤਾਰ ਸਕਦੇ, ਜੈਸੇ ਪ੍ਰਤਖ ਤੋਂ ਬਿਨਾਂ ਹੋਰ ਭੀ ਕੋਈ ਕੰਮ ਨਹੀਂ ਸਰਦਾ।

੧– ਜੈਸੇ ਕੂਪ ਤਾਲ ਬਿਅੰਤ ਅਲੋਪ ਹੋਏ ਹਨ, ਤ੍ਰਿਖਾ ਆਦਿਕ ਦੀ ਨਿਵਿਰਤੀ ਪ੍ਰਤਖ ਹੀ ਕਰ ਸਕਦੇ ਹਨ।

੨– ਜੈਸੇ ਹਕੀਮ ਡਾਕਟਰ ਬਿਅੰਤ ਅਲੋਪ ਹੋਏ ਹਨ, ਰੋਗਾਂ ਦੀ ਪਛਾਣ ਅਤੇ ਨਿਵ੍ਰਿਤੀ ਪ੍ਰਤਖ ਹੀ ਕਰ ਸਕਦੇ ਹਨ।

੩– ਜੈਸੇ ਸੂਰਬੀਰ ਬਿਅੰਤ ਅਲੋਪ ਹੋਏ ਹਨ, ਪਰ

ਪਾਪੀ ਦ੍ਰੋਹੀਆਂ ਨੂੰ ਪ੍ਰਤਖ ਹੀ ਮਾਰ ਸਕਦੇ ਹਨ।

੪– ਜੈਸੇ ਦੀਵੇ ਮਿਸਾਲਾਂ ਬਿਅੰਤ ਅਲੋਪ ਹੋਏ ਹਨ ਅੰਧਕਾਰ ਆਦਿਕਾਂ ਦੀ ਨਵਿਰਤੀ ਪ੍ਰਤਖ ਹੀ ਕਰ ਸਕਦੇ ਹਨ।

੫– ਜੈਸੇ ਭੋਗੀ ਨਰ ਨਾਰੀਆਂ ਬਿਅੰਤ ਅਲੋਪ ਹੋਏ ਹਨ ਬਚੇ ਬੱਚੀਆਂ ਪ੍ਰਤਖ ਹੀ ਕਰ ਸਕਦੇ ਹਨ।

੬– ਜੈਸੇ ਅਨਾਜ ਫਲ ਆਦਿਕ ਬਿਅੰਤ ਅਲੋਪ ਹੋਏ ਹਨ, ਭੁਖ ਆਦਿਕ ਦੀ ਨਵਿਰਤੀ ਪ੍ਰਤਖ ਹੀ ਕਰ ਸਕਦੇ ਹਨ।

੭– ਜੈਸੇ ਪੰਡਤ ਮਾਸਟਰ ਆਦਿਕ ਬਿਅੰਤ ਅਲੋਪ ਹੋਏ ਹਨ, ਵਿਦਿਆ ਦੀ ਪ੍ਰਾਪਤੀ ਪ੍ਰਤਖ ਹੀ ਕਰ ਸਕਦੇ ਹਨ।

੮– ਜੈਸੇ ਕਵੀ ਆਲਮ ਆਦਿਕ ਬਿਅੰਤ ਅਲੋਪ ਹੋਏ ਹਨ, ਕਵੀਸ਼ਰੀ ਛੰਦ ਆਦਿਕ ਪ੍ਰਤਖ ਹੀ ਉਚਾਰ ਸਕਦੇ ਹਨ।

੯– ਜੈਸੇ ਰਾਮ ਕ੍ਰਿਸ਼ਨ ਆਦਿਕ ਅਲੋਪ ਹੋਏ ਹਨ, ਗਿਆਨ ਜੰਗ ਆਦਿਕ ਪ੍ਰਤਖ ਹੀ ਕਰ ਸਕਦੇ ਹਨ।

੧੦– ਜੈਸੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਆਦਿਕ ਅਲੋਪ ਹੋ ਚੁਕੇ ਹਨ ਗਿਆਨ ਆਦਿਕ ਪ੍ਰਤਖ ਹੀ ਹੋਣ ਤਾਂਹੀਓਂ ਹੀ ਕਰ ਸਕਦੇ ਹਨ।

੧੧– ਜੈਸੇ ਈਸਾ ਮੁਹੰਮਦ ਜੀ ਅਲੋਪ ਹੋ ਚੁਕੇ ਹਨ, ਪ੍ਰਚਾਰ ਆਦਿਕ ਪ੍ਰਤਖ ਹੀ ਹੋਣ ਤਾਂ ਕਰ

ਸਕਦੇ ਹਨ।

੧੨– ਜੈਸੇ ਬਿਸਿਸ਼ਟ ਬਿਆਸ ਆਦਿਕ ਅਲੋਪ ਹੋ ਚੁਕੇ ਹਨ ਕਥਾ ਆਦਿਕ ਪ੍ਰਤੱਖ ਹੀ ਹੋਣ ਤਾਂ ਹੀ ਕਰਨ।

੧੩– ਜੈਸੇ ਸ਼ਿਵ ਵਿਸ਼ਨ ਬ੍ਰਹਮਾ ਆਦਿਕ ਅਲੋਪ ਹਨ ਪ੍ਰਤੱਖ ਹੋਣ ਤਾਂ ਹੀ ਉਪਦੇਸ਼ ਆਦਿਕ ਕਰਨ।

ਅਲੋਪ ਗੁਪਤ ਵਸਤੂ ਕੋਈ ਕਾਰਜ ਸਵੈਵ ਨਹੀਂ ਕਰ ਸਕਦੀ ਕਿਉਂਕਿ ਕਾਰਜ ਸਾਕਾਰ ਹੀ ਕਰ ਸਕਦਾ ਹੈ, ਨਿਰਵੈਵ ਸਾਕਾਰ ਨੂੰ ਕੈਸੇ ਕਰੇ, ਚੇਤਨ ਬ੍ਰਹਮ ਭੀ ਸਰੂਪ ਧਾਰਕੇ ਹੀ ਕੰਮ ਕਰੇਗਾ, ਤਾਹੀਓਂ ਤਾਂ ਅਵਤਾਰ ਆਦਿਕ ਧਾਰੇ ਸਨ ਨਿਮਿਤ ਅਵਤਾਰ ਹੁੰਦੇ ਆਏ ਹਨ, ਨਿਤ ਅਵਤਾਰ ਸੰਤ ਰਿਖੀ ਗੁਰਮੁਖ ਗਿਆਨੀ ਆਦਿਕ ਹੀ ਹੁੰਦੇ ਹਨ, ਸੋਈ ਗੁਰੂ ਹਨ ਅਸਲੀ। ਨਿਤ ਅਵਤਾਰ ਅਗੇ ਵਾਸਤੇ ਨਾਦੀ ਸੰਪ੍ਰਦਾ ਪੈਦੇ ਕਰਕੇ ਅਲੋਪ ਹੋ ਜਾਂਦੇ ਹਨ, ਫੇਰ ਓਹੀ ਸਿਖ ਸੇਵਕ ਚੇਲਾ ਆਦਿਕ ਬ੍ਰਹਮ ਦੀ ਪਰਾਪਤੀ ਵਾਲਾ ਜੇਹੜਾ ਹੋਵੇ ਓਹੀ ਅਸਲੀ ਗੁਰੂ ਬਣਦਾ ਰੈਂਹਦਾ ਹੈ, ਕ੍ਰਮ ਕ੍ਰਮ ਸੇ ਹੈ ਆਪਣੇ ਅਨਭਵ ਦਾ। ਸਿਧਾਂਤ ਨਿਹਚਾ ਆਦਿਕ ਗ੍ਰੰਥਾਂ ਵਿਚ ਰਚ ਜਾਂਦੇ ਹਨ ਸਾਧਨ ਭੀ ਦਸਦੇ ਹਨ, ਉਨਾਂ ਪੁਸਤਕਾਂ ਨੂੰ ਤੇ ਸਾਧਨਾਂ ਨੂੰ ਕੋਈ ਪਰਤਖ ਗੁਰੂ ਹੀ ਹੋਵੇ ਤਾਂ ਦਸੇ ਓਹ ਅਲੋਪ ਮਰੇ ਹੋਏ ਕਿਆ ਦਸਣਗੇ। ਬੁਤ ਪ੍ਰਸਤੀ ਇਸੇ ਨੂੰ ਆਖਦੇ ਹਨ, ਮਰ ਚੁਕਿਆਂ ਨੂੰ ਅਰਾਧਨਾ ਮੰਨਣਾ ਪੂਜਾ ਕਰਨੀ, ਆਦਿਕ ਜੈਸੇ ਗੁਰੂ ਜੀ ਆਖਦੇ ਹਨ–

ਜੇ ਮ੍ਰਿਤਕ ਕਉ ਚੰਦਨ ਚੜ੍ਹਾਵੈ । ਤਉ ਮਿਰਤਕ ਸੇ ਕਿਆ ਫਲ ਪਾਵੈ । ਚੇਤਨ ਨੂੰ ਪੂਜਨੇ ਸੇ ਚੇਤਨ ਪਰਸੰਨ ਹੋਵੇਗਾ, ਵਰ ਦੇਵੇਗਾ, ਪਰਚਾਰ ਉਪਦੇਸ਼ ਕਰੇਗਾ, ਗ੍ਰੰਥ ਆਦਿਕ ਵਿਚਾਰਨੇ ਯੋਗ ਹਨ ਪੂਜਨੇ ਯੋਗ ਨਹੀਂ ਹਨ ਗ੍ਰੰਥ ਆਦਿਕ ਉਚਾਰਨੇ ਵਾਲਿਆਂ ਦੀ ਪੂਜਾ ਸੇਵਾ ਯੋਗ ਹੈ, ਜਿਨ੍ਹਾਂ ਨੂੰ ਸੀਤਲ ਜਲ ਪਿਲਾਓ ਪ੍ਰਸ਼ਾਦ ਛਕਾਓ ਪੱਖਾ ਝੁਲੋ ਆਦਿਕ ਜੜ੍ਹ ਮੂਰਤਿ ਕੀ ਦਸੇਗੀ, ਖੁਸ਼ੀ ਅਨ ਖੁਸ਼ੀ, ਇਸੇ ਚੇਤਨ ਗੁਰੂ ਨੂੰ ਹੀ ਪ੍ਰਤਖ ਗੁਰੂ ਦਸਿਆ ਹੈ ਓਦੋਂ ੪ ਪਾਤਸ਼ਾਹੀਆਂ ਪ੍ਰਤਖ ਹੀ ਸਨ ਗੁਰੂ । ਅਗੇ ੫-੬ ੭-੮-੯-੧੦-੧੧ ਪਿਆਰੇ ਆਦਿਕ ਹੁੰਦੇ ਆਏ ਹਨ ਪਰਤਖ ਗੁਰੂ ਸਿਲਸਿਲੇ ਵਾਰ, ਕੇਵਲ ਨਾਮ ਗੁਰੂ ਪਦ ਮੇਂ ਸ਼ਕਤੀ ਨਹੀਂ ਹੈ ਸਰੂਪ ਪਦ ਮੇਂ ਸ਼ਕਤੀ ਹੈ, ਜੈਸੇ ਜਲ ਜਲ ਕਰਨੇ ਸੇ ਤ੍ਰਿਖਾ ਨਹੀਂ ਹਟਦੀ ਅਗਨੀ ਅਗਨੀ ਕਰਨੇ ਸੇ ਪਾਲਾ ਨਹੀਂ ਹਟਦਾ ਅੰਨ ਅੰਨ ਰੋਟੀ ਰੋਟੀ ਕਰਨੇਸੇ ਭੁਖ ਨਹੀਂ ਜਾਂਦੀ ਦੀਪ ਦੀਪ ਕਰਨੇ ਸੇ ਅੰਧਕਾਰ ਨਹੀਂ ਜਾਂਦਾ । ਗਿਆਨ ਗਿਆਨ ਕਰਨੇ ਸੇ ਅਗਿਆਨ ਨਹੀਂ ਜਾਂਦਾ । ਜੈਹਰ ਜੈਹਰ ਕਰਨੇ ਸੇ ਮੁਖ ਕੌੜਾ ਨਹੀਂ ਹੁੰਦਾ । ਇਤੀ ॥

## ੩੧੯-੧੯ ਸਲੋਕ ਮਃ ੫ ॥

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥ ਧੰਨੁ ਸਿ ਸੇਈ ਨਾਨਕਾ ਪੂਰਨੁ**

**ਸੋਈ ਸੰਤੁ ॥ ੧ ॥**

## ( ੨੨ ) ਟੀਕਾ ਸੰਤ ਗੁਰੂ ਪ੍ਰਮਾਣ

ਫੇਰ ਸਿਫਤ ਕਰਦੇ ਹਨ ਸ੍ਰੀ ਗੁਰੂ ਨਾਨਕ ਜੀ ਜਿਨਾਂ ਨੂੰ ਵਾਹਿਗੁਰੂ ਸਾਸ ੨ ਨਹੀਂ ਵਿਸਰਦਾ ਹਰੇਕ ਗਿਰਾਸ ਬੁਰਕੀਆਂ ਨਾਲ ਭੀ ਵਾਹਿਗੁਰੂ ੨ ਕਰਦੇ ਹਨ ਪਾਣੀ ਫਲ ਖਾਂਦੇ ੨ ਨਾਮ ਧਿਆਂਦੇ ਹਨ ਹਰਿਨਾਮਾ ਮੰਤਰ ਪੂਰੇ ਗੁਰੂ ਦਾ ਓਹੀ ਪੂਰਨ ਸੰਤ ਹਨ ਧੰਨਹਨ ਧੰਨ ਹਨ ੩ ਐਸੇ ਸੰਤ ਅਸਲੀ ਗੁਰੂ ਕਿਉਂ ਨਹੀਂ ਬਣ ਸਕਦੇ ਜਦ ਅਸਲੀ ਪੂਰਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਆਦਿਕ ਉਗਾਹੀਆਂ ਦਿੰਦੇ ਹਨ ਤਾਂ ਹੋਰ ਕੇਹੜਾ ਹੈ ਉਨਾਂ ਤੋਂ ਵਡਾ ਸਚਾ ਉਗਾਹ ਬਿਅੰਤ ਵਾਰੀ ਗੁਰੂਆਂ ਨੇ ਪ੍ਰਮਾਣ ਦਿੱਤੇ ਹਨ ਫੇਰ ਭੀ ਨਵੀਨ ਸਿਖ ਆਦਿਕ ਪੁਰਸ਼ ਨਹੀਂ ਮੰਨਦੇ ਤਾਂ ਕਿਥੇ ਜਾਣਗੇ, ਪੂਰਨ ਗੁਰੂ ਤੋਂ ਬਿਨਾਂ ਤੇ ਨਰਕਾਂ ਨੂੰ ਜ਼ਰੂਰ ਹੀ ਜਾਣਗੇ ਨਿਗੁਰੇ ਬੇਮੁਖ ਕਪਟੀ ਦੰਭੀ ਬਿਬੂਝਪੁਰਖ ਨਿਲਜ ਲਾਲਚੀ ਪੇਟ ਪੂਜਕ ਆਦਿਕ ਵਡਿਆਂ ਵਡਿਆਂ ਢਿਡਾਂ ਵਾਲੇ ਗੋਗੜੀਏ ਸਰੀਰ ਪਾਲੂ ਬਾਲ ਪਾਲੂ ਰਾਂਡ ਪਾਲੂ ਆਦਿਕ ਜੇਹੜਾ ਗੁਰੂ ਦੀ ਬਾਣੀ ਨੂੰ ਨਹੀਂ ਜਾਣਦਾ ਪਾਠ ਭੀ ਨਹੀਂ ਕਰ ਸਕਦਾ ਜੇ ਕਰਦਾ ਹੈ ਤਾਂ ਢਿਡ ਵਾਸਤੇ ਇਕੋ ਅਖ ਨਾਲ ਕਰਦਾ ਹੈ ਜੇਹੜੇ ੪ ਅਖਾਂ ਨਾਲ ਕਰਦੇ ਹਨ ਵਿਚਾਰ ਉਨਾਂ ਨੂੰ ਮਿਲਦੀ ਹੈ, ਧੀਰਜ ਸੇ ਵਿਚਾਰ ਸੇ ਪਾਠ ਰਸਦਾਇਕ ਹੈ ਅਖਾਂ ਨਾਲ ਅਖਰ ਦੇਖੋ੧ ਕੰਨਾਂ ਨਾਲ ਪਾਠ ਸੁਣੋ੨ ਜੀਹਬਾ

ਨਾਲ ਸੁਧ ਉਚਾਰੋ੩ । ਬੁਧੀ ਨਾਲ ਅਰਥ ਵਿਚਾਰੋ੪ । ਉਹ ਪਾਠ ਸੁਧ ਹੁੰਦਾ ਹੈ ਹਾਏ ਛੋਤੀਏ ! ਤੇਰਾ ਨਾਸ਼ ਕਰੇ ਗੁਰੂ ਹਾਏ ਗਰਜੇ ਤੇਰਾ ਭੀ ਨਾਸ਼ ਕਰੇ ਗੁਰੂ ।

## ੩੨੧--੧੦ ਪਉੜੀ ॥

ਸੋਈ ਸੇਵਿਹੁ ਜੀਅੜੇ ਦਾਤਾ ਬਖਸੰਦੁ ॥ ਕਿਲ ਵਿਖ ਸਭਿ ਬਿਨਾਸੁ ਹੋਨਿ੍ ਸਿਮਰਤ ਗੋਬਿੰਦੁ ॥ ਹਰਿ ਮਾਰਗੁ ਸਾਧੂ ਦਸਿਆ ਜਪੀਐ ਗੁਰ ਮੰਤੁ ॥ਮਾਇਆ ਸੁਆਦਿ ਸਭਿ ਫਿਕਿਆ ਹਰਿ ਮਨਿ ਭਾਵੰਦੁ ॥ ਧਿਆਇ ਨਾਨਕ ਪਰਮੇਸਰੈ ਜਿਨਿ ਦਿਤੀ ਜਿੰਦੁ ॥

## (੨੩) ਟੀਕਾ ਸਾਧੂ ਗੁਰੂ ਪ੍ਰਮਾਣ

ਐਸਾ ਦਾਤਾ ਬਖਸੰਦੁ ਸੇਵਹੁ ਪਾਪ ਸਭੀ ਨਾਸ ਹੋ ਜਾਣਗੇ ਵਾਹਿਗੁਰੂ ਸਿਮਰਨ ਸੇ ਹਰੀ ਵਾਹਿਗੁਰੂ ਪਰਮੇਸ਼ਰ ਦਾ ਰਸਤਾ ਸੜਕ ਸਾਧੂ ਗੁਰੂ ਨੇ ਦਸਿਆ ਹੈ ਜਪੋ ਗੁਰੂ ਦੇ ਮੰਤਰ ਨੂੰ ਇਹ ਮਾਇਆ ਨਾਗਣੀ ਦੇ ਸੁਵਾਦ ਫਿਕੇ ਨਿਕੰਮੇ ਹਨ ਜੇਹੜੇ ਮਨ ਨੂੰ ਚੰਗੇ ਲਗਦੇ ਹਨ ਧਿਆਵੋ ਅਕਾਲ ਪੁਰਖ ਪਰਮੇਸ਼ਰ ਨੂੰ ਜਿਸਨੇ ਜਿੰਦ ਜਾਨ ਦਿਤੀ ਹੈ ਸਰੀਰ ਮਿਟੀ ਦੇ ਵਿਚ ਤੁਰਦਾ ਫਿਰਦਾ ਖਾਂਦਾ ਪੀਂਦਾ ਹੈ, ਉਸਨੂੰ ਨਹੀਂ ਜਾਣਦੇ ।

ਤ੭੭–੧੨ ਹਰਿ ਰਸ ਕੀ ਕੀਮਤਿ ਕਹੀ ਨ ਜਾਇ ॥ ਹਰਿ ਰਸੁ ਸਾਧੂ ਹਾਟਿ ਸਮਾਇ ॥ ਲਾਖ ਕਰੋਰੀ ਮਿਲੈ ਨ ਕੇਹ ॥ ਜਿਸਹਿ ਪਰਾਪਤਿ ਤਿਸਹੀ ਦੇਹਿ ।

## (੨੪) ਟੀਕਾ ਸਾਧੂ ਗੁਰੂ ਪ੍ਰਮਾਣ

ਵਾਹਿਗੁਰੂ ਦੇ ਰਸ ਦੀ ਕੀਮਤ ਦਾ ਮੂਲ ਨਹੀਂ ਪੈ ਸਕਦਾ ਨਾਮ ਦਾ ਰਸ ਵਾਹਿਗੁਰੂ ਦਾ ਸਾਧੂਆਂ ਦੀ ਹੱਟੀ ਵਿਚ ਜਮਾ ਹੈ ਪਰ ਪੈਸਿਆਂ ਨਾਲ ਨਹੀਂ ਮਿਲਦਾ ਲਖਾਂ ਕਰੋੜਾਂ ਰੁਪਏ ਦੇਵੋ ਫੇਰ ਭੀ ਨਹੀਂ ਮਿਲਦਾ। ਮਹਿੰਘਾ ਹੈ ਕੀਮਤੀ ਹੈ ਅਮੋਲਕ ਹੈ ਕਈ ਸੰਤ ਪਖੰਡੀ ਪੈਸੇ ੨ ਨੂੰ ਨਾਮ ਦੇ ਵਿੰਦੇ ਹਨ, ਰੋਟੀ ਕਪੜਾ ਕੋਈ ਦੇ ਦੇਵੇ ਤਾਂ ਵੇਹ ਰਾਮ ਰਾਮ ਕੰਨਾਂ ਵਿਚ ਫੂਕ ਮਾਰੀ ਰੋਟੀ ਪਰੌਂਠੇ ਖਾਂਦੇ ਅਗੋ ਫਿਰ ਇਹੋ ਹੀ ਹਾਲ ਹੈ, ਕਈਆਂ ਗੁਰਮੁਖਾਂ ਨੇ ਰੋਜਗਾਰ ਹੀ ਸਮਝ ਲੀਤਾ ਹੈ, ਸ਼ਬਦ ਝੱਟ ਦਸ ਵਿੰਦੇ ਹਨ, ਉਸ ਨੂੰ ਫਲ ਨਹੀਂ ਲਗ ਦਾ ਗਿਆਨ ਨਹੀਂ ਹੁੰਦਾ ਰੋਟੀ ਕਪੜਾ ਬਹੁਤ ਮਿਲ ਜਾਂਦਾ ਹੈ ਨਕਲੀ ਗੁਰੂ ਦੀ ਕਿਰਪਾ ਨਾਲ॥

ਤ੯੬–੧੦ ਆਠ ਪਹਰ ਜਿਸੁ ਵਿਸਰਹਿ ਨਾਹੀ ॥ ਗਤਿ ਹੋਵੈ ਨਾਨਕ ਤਿਸੁ ਲਗਿ ਪਾਈ ॥ ੧ ॥

## ( ੨੫) ਟੀਕਾ ਗੁਰਮੁਖ ਗੁਰੂ ਪ੍ਰਮਾਣ

ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ ਜਿਸ ਗੁਰਮੁਖ ਭਗਤ ਸੰਤ ਮਹਾਤਮਾ ਨੂੰ ਅਠੋ ਹੀ ਪਹਿਰ ਵਾਹਿਗੁਰੂ ਪ੍ਰਮੇਸ਼ਰ ਨਾ ਵਿਸਰੇ ਉਸਦੇ ਚਰਨੀ ਲਗਿਆਂ ਹੋਇਆਂ ਗਤ ਮੁਕਤੀ ਹੋ ਜਾਂਦੀ ਹੈ ਜਿਸਦੇ ਚਰਨਾਂ ਨਾਲ ਮੁਕਤੀ ਹੋ ਜਾਵੇ ਉਸਦੇ ਚਰਨ ਜਰੂਰ ਪਕੜੋ ਪਲੋਸੋ ਮਲੋ ਦਬੋ ਘੁਟੋ ਪੂਜੋ ਉਹੀ ਅਸਲੀ ਗੁਰੂ ਹੈ।

**੪੦੬–ੜ ਜਨਮ ਜਨਮ ਕੇ ਕਿਲ ਵਿਖ ਕਾਟੈ ਮਜਨੁ ਹਰਿ ਜਨ ਧੂਰਿ ॥ ਭਾਇ ਭਗਤਿ ਭ੍ਰਮ ਭਉ ਨਾਸੈ ਹਰਿ ਨਾਨਕ ਸਦਾ ਹਜੂਰਿ ॥ ੧ ॥**

## (੨੬) ਟੀਕਾ ਹਰਿਜਨੁ ਗੁਰੂ ਪ੍ਰਮਾਣ

ਲਖਾਂ ਹੀ ਜਨਮਾਂ ਦੇ ਪਾਪ ਕਟੇ ਜਾਂਦੇ ਹਨ, ਹਰੀ ਜਨਾ ਦੀ ਧੂੜੀ ਇਸ਼ਨਾਨ ਕਰਨੇ ਸੇ ਜੇ ਉਨ੍ਹਾਂ ਨਾਲ ਪ੍ਰੀਤੀ ਪ੍ਰੇਮ ਮੁਹੱਬਤ ਕਰੀਏ, ਭੈ ਨਾਨਾ ਪ੍ਰਕਾਰ ਦੇ ਨਸ ਜਾਂਦੇ ਹਨ, ਜੇ ਭਗਤੀ ਕਰੀਏ ਨਾਮ ਰਾਮ ਲੈਕੇ ਮੰਤਰ ਉਹਨਾਂ ਜਨਾਂ ਪਾਸੋਂ, ਤਾਂ ਨਾਨਕ ਜੀ ਆਖਦੇ ਹਨ ਹਰੀ ਵਾਹਿਗੂਰੂ ਹਜੂਰਹੀ ਦਿਸ ਪੈਂਦਾ ਹੈ, ਜਿਸ ਨੂੰ ਪ੍ਰਤਖ ਵਾਹਿਗੁਰੂ ਹੋ ਜਾਵੇ ਉਹੀ ਅਸਲੀ ਗੁਰੂ ਹੈ।

ਦ੍ਰਿਸ਼ਟਾਂਤ–ਸਾਰਿਆਂ ਜੀਵਾਂ ਨੂੰ ਸਮਾਨ ਗਿਆਨ ਹੈ ਵਾਹਿਗੁਰੂ ਦਾ, ਪ੍ਰਮੇਸ਼ਰ ਠੀਕ ਹੈ, ਹੈ ਹੈ ਸਾਰੇ ਜੀਵ

ਆਖਦੇ ਹਨ, ਪਰ ਹਜ਼ੂਰ ਪ੍ਰਤਖ ਉਸਨੂੰ ਦਿਸਦਾ ਹੈ ਜਿਸਨੇ ਪੂਰਨ ਗੁਰੂ ਤੋਂ ਪੁਛਿਆ ਹੈ ਵਾਹਿਗੁਰੂ ਦਾ ਰੂਪ ਤੇ ਨਾਮ ਦਾ ਅਭਿਆਸੁ ਕੀਤਾ ਹੈ ਸੁਵਾਸ ੨ ਅਰਾਧ ਕੇ ਮਨ ਨੂੰ ਰੋਕਿਆ ਹੈ ਵਿਕਾਰਾਂ ਤੋਂ।

ਜਨਮ ਜਨਮ ਕੀ ਇਸ ਮਨ ਕਉ ਮਲ ਲਾਗੀ ਕਾਲਾ ਹੋਆ ਸਿਆਹੁ। ਖੰਨਲੀ ਧੋਤੀ ਉਜਲੀ ਨਾ ਹੋਵਈ ਜੇ ਸਉ ਧੋਵਨ ਪਾਹੁ ॥

**੪੫੦--੪ ਜੀਵਤ ਜੋ ਮਰੈ ਹਾਂ ॥ ਦੁਤਰੁ ਸੋ ਤਰੈ ਹਾਂ ॥ ਸਭ ਕੀ ਰੇਨੁ ਹੋਇ ਹਾਂ ॥ ਨਿਰਭਉ ਕਹਉ ਸੋਇ ਹਾਂ ॥ ਮਿਟੇ ਅੰਦੇਸਿਆ ਹਾਂ ॥ ਸੰਤ ਉਪਦੇਸਿਆ ਮੇਰੇ ਮਨਾ ॥੧॥**

## (੨੭) ਟੀਕਾ ਸੰਤ ਗੁਰੂ ਪ੍ਰਮਾਣ

ਜੇਹੜਾ ਜੀਂਦਾ ਹੀ ਮਰੇ ਜੇਹੜਾ ਸਾਰਿਆਂ ਦੀ ਧੂੜ ਹੋ ਜਾਵੇ ਅੰਦੇਸੇ ਮਿਟ ਗਏ ਹੋਣ ਉਹੀ ਨਿਰਭਉ ਹੋ ਗਿਆ ਹੈ, ਨਿਰਭਉ ਨੂੰ ਪ੍ਰਾਪਤ ਹੋ ਗਿਆ ਹੈ ਉਹੀ ਦੁਤਰ ਸੰਸਾਰ ਤਰ ਗਿਆ ਹੈ ਕਿਸੇ ਦੀ ਕਿਰਪਾ ਨਾਲ ਪੂਰਨ ਸੰਤਾਂ ਦੇ ਉਪਦੇਸ਼ ਨਾਲ ਅਸਲੀ ਗੁਰੂ ਓਹੀ ਹੈ ਜਿਸ ਵਿਚ ਇਹ ਸਿਫਤਾਂ ਹਨ ॥

**੪੨੨--੯ ਬਿਨੁ ਨਾਵੈ ਕਿਆ ਜੀਵਣਾ ਫਿਟੁ ਧ੍ਰਿਗੁ ਚਤੁਰਾਈ ॥ ਸਤਿ ਗੁਰਿ ਸਾਧੁ ਨ**

ਸੇਵਿਆ ਹਰਿ ਭਗਤਿ ਨ ਭਾਈ ॥

## ( ੨੯ )ਟੀਕਾ ਸਤਗੁਰ ਸਾਧੂ ਪ੍ਰਮਾਣ

ਬਗੈਰ ਨਾਮ ਤੋਂ ਜੀਵਨ ਦੇ ਧ੍ਰਿਕਾਰ ਹੈ, ਫਿਟੇ ਮੂੰਹ ਉਸਦੇ ਜੀਵਨ ਕੋ ਧਿਰਕਾਰ ਹੈ ਉਸਦੀ ਚਤਰਾਈਆਂ ਆਦਿਕਾਂ ਨੂੰ ਤੇ ਅਕਲਾਂ ਨੂੰ ਤੇ ਉਸ ਦੀਆਂ ਬਿਦਿਆ ਤੇ ਪ੍ਰਚਾਰਕਾਂ ਕੋ ਕਿਉਂ ਪੂਰਾ ਸਤਿਗੁਰੂ ਸਾਧ ਨਹੀ ਸੇਵਿਆ ਉਸਦੀ ਸੰਗਤ ਨਹੀਂ ਕੀਤੀ ਨਾਹੀ ਹਰੀ ਵਾਹਿਗੁਰੂ ਦੀ ਭਗਤੀ ਕੀਤੀ ਹੈ, ਨਾਹੀ ਰਾਮ ਨਾਮ ਸਤਿਨਾਮ ਆਦਿਕ ਜਪਿਆ ਹੈ, ਉਸ ਆਦਮੀ ਦੇ ਜੀਵਨ ਪ੍ਰਤੀ ਧ੍ਰਿਕਾਰ ਲਾਨਤ ਹੈ ਜੇ ਅਸਲੀ ਗੁਰੂ ਨਹੀਂ ਕੀਤਾ ॥

੪੩੧-੬ ਸਭੁ ਜਗੁ ਚਲਤਉ ਪੇਖੀਐ ਨਿਹਚਲੁ ਹਰਿ ਕੋ ਨਾਉ ॥ ਕਰਿ ਮਿਤ੍ਰਾਈ ਸਾਧ ਸਿਉ ਨਿਹਚਲੁ ਪਾਵਹਿ ਠਾਉ ॥ ਪੁਨਾ-- ੧੬-ਹਰਿ ਰਸੁ ਜਿਨ੍ਹੀ ਚਾਖਿਆ ਪਿਆਰੇ ਤ੍ਰਿਪਤਿ ਰਹੇ ਆਘਾਇ ॥੭॥ ਅੰਚਲੁ ਗਹਿਆ ਸਾਧ ਕਾ ਨਾਨਕ ਭੈ ਸਾਗਰੁ ਪਾਰਿ ਪਰਾਇ ॥ ੯ ॥

## ( ੨੯ ) ਟੀਕਾ ਸਾਧ ਗੁਰੂ ਪ੍ਰਮਾਣ

ਸਾਰੀ ਦੁਨੀਆਂ ਹੀ ਚਲਦੀ ਦੇਖੀ ਦੀ ਹੈ, ਸੂਰਜ ਚੰਦਰਮਾ ਧਰਤੀ ਪਹਾੜ ਨਦੀਆਂ ਸਮੁੰਦਰ ਨਿਛਤਰ ਆਦਿਕ ਅਗੇ ਜੀਵ ਅੰਡਜ ੨੧ ਲਖ ਜੇਰਜ ੨੧ ਸੇਤਜ

੨੧ ਉਤਭੁਜ ੨੧ ਇਹ ਸਾਰੇ ਹੀ ਜੀਵ ਚਲਦੇ ਤੁਰਦੇ ਫਿਰਦੇ ਹਨ, ਕਿਉਂ ਚੇਤਨ ਇਨਾਂ ਦੇ ਵਿਚ ਸੂਖਮ ਰੂਪ ਹੋਕੇ ਰਹਿੰਦਾ ਹੈ, ਇਹ ਉਸਦੇ ਆਸਰੇ ਹੋਕੇ ਤੁਰਦੇ ਫਿਰਦੇ ਹਨ, ਚੇਤਨ ਬ੍ਰਹਮ ਸਰਬ ਦਾ ਅਧਾਰ ਰੂਪ ਹੈ। ਇਸੇ ਵਾਸਤੇ ਜੀਵ ਹਿਲਦੇ ਜੁਲਦੇ ਰਹਿੰਦੇ ਹਨ ਤਾਈਓਂ ਤਾਂ ਜੀਂਵਦੇ ਹਨ, ਕਿਉਂ ਹਰਕਤ ਸੇ ਬਿਜਲੀ ਪੈਦੇ ਹੋਂਦੀ ਹੈ। ਉਸੇ ਬਿਜਲੀ ਦੇ ਆਸਰੇ ਤੁਰਦੇ ਫਿਰਦੇ ਹਨ। ਗੁਰੂ ਜੀ ਆਖਦੇ ਹਨ ਨਿਹਚਲ ਹਰੀ ਵਾਹਿਗੁਰੂ ਦਾ ਨਾਮ ਹੈ ਉਹ ਭੀ ਆਪ ਨਿਸਚਲ ਹੀ ਹੈ। ਹੇ ਜੀਵੋ ਜਗਿਆਸੂਓ ਮਿਤਰ ਚਾਰਾ ਸਾਧੂਆਂ ਨਾਲ ਕਰੋ। ਜਿਸ ਤੋਂ ਤੂੰ ਭੀ ਨਿਸਚਲ ਠਾਉ ਸਰੂਪ ਪਾ ਲਵੇਂਗਾ। ਜਿਨਾ ਨੇ ਵਾਹਿਗੁਰੂ ਪਾਰ ਬ੍ਰਹਮ ਦਾ ਰਸ ਚਾਖਿਆ ਹੈ ਉਹ ਭੀ ਤ੍ਰਿਪਤ ਤੇ ਰਜ ਗਏ ਹਨ ਸਾਧੂਆਂ ਦਾ ਪਲਾ ਪਕੜਨੇ ਸੇ ਭੈ ਰੂਪੀ ਸੰਸਾਰ ਤੋਂ ਪਾਰ ਹੋ ਜਾਈਦਾ ਹੈ ਨਾਨਕ ਜੀ ਆਖਦੇ ਹਨ ਉਹੀ ਅਸਲੀ ਗੁਰੂ ਹਨ॥

## ੪੪੪-੯ ਗੁਰੂਸਿਖੁ ਸਿਖੁ ਗੁਰੂ ਹੈਏਕੋ ਗੁਰ ਉਪਦੇਸੁ ਚਲਾਇ॥ ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ॥੧॥

## (੩੦) ਟੀਕਾ ਸਿਖ ਗੁਰੂ ਪ੍ਰਮਾਣ

ਹੇ ਭਾਈ ਭਗਤਾ ਸੇਵਕਾ ਤੂੰ ਸੁਣ ਗੁਰੂ ਤੇ ਸਿਖ ਇਕੋ ਰੂਪ ਹਨ। ਗੁਰੂ ਬਣਕੇ ਉਪਦੇਸ਼ ਦਿੰਦਾ ਹੈ। ਪਹਿਲੇ

ਕਿਸੇ ਕਾਲ ਆਪ ਹੀ ਸਿਖ ਸੀ ਪੂਰੇ ਗੁਰੂ ਦੀ ਸੇਵਾ ਕੀਤੀ ਨਾਮ ਜਪਿਆ ਮਨ ਅਕਾਗ੍ਰ ਹੋਗਿਆ ਅਗਿਆਨ ਦਾ ਪੜਦਾ ਖੁਲ੍ਹ ਗਿਆ ਉਹੀ ਸਿਖ ਗੁਰੂ ਬਣਕੇ ਉਪਦੇਸ਼ ਦੇਣੇ ਲਗ ਜਾਂਦਾ ਹੈ। ਫੇਰ ਰਾਮ ਨਾਮ ਜਾਂ ਵਾਹਿਗੁਰੂ ਜਾਂ ਸਤਿਨਾਮ ਜਾਂ ਸੋ ਹੰ ਜਾਂ ਓਂ ਨਮੋਂ ਜਾਂ ਗਾਇਤ੍ਰੀ ਜਾਂ ਅਲਾ ਹੂ ਜਾਂ ਹੋਰ ਕਈ ਪ੍ਰਕਾਰਾਂ ਦੇ ਨਾਮ ਕਲਪਣਾ ਕੀਤੇ ਹੋਏ ਹਨ। ਅਵਤਾਰਾਂ ਵਾ ਗਿਆਨੀਆਂ ਵਾ ਭਗਤਾਂ ਵਾ ਸੰਤਾਂ ਵਾ ਗੁਰਮੁਖ ਆਦਿਕਾਂ ਨੇ ਜਿਸਨੂੰ ਪੂਰਾ ਗੁਰੂ ਮੰਤ੍ਰ ਦੇ ਦੇਵੇ ਹਿਰਦੇ ਵਿਚ ਨਾਨਕ ਜੀ ਆਖਦੇ ਹਨ ਸੁਤੇ ਸਿਧ ਹੀ ਮਿਲ ਜਾਂਦਾ ਹੈ ਵਾਹਿਗੁਰੂ।

## ਦ੍ਰਿਸ਼ਟਾਂਤ

ਇਕ ਦਰਯਾ ਭਿਆਨਕ ਜਲ ਦਾ ਭਰਿਆ ਹੂਆ ਵਗ ਰਿਹਾ ਹੈ ਉਸਤੋਂ ਪਾਰ ਉਤਰਨੇ ਵਾਸਤੇ ਕਈ ਯਾਤਰੀ ਰਾਹੀ ਮੁਸਾਫਰ ਆਦਿਕ ਖੜੇ ਠਾਢੇ ਹਨ ਚੰਗੇ ਮੰਦੇ ਜਾਤ ਕੁਜਾਤਾਂ ਆਦਿ ਦੇ। ਉਥੇ ਪਤਣ ਘਾਟ ਉਪਰ ਬੇੜੇ ਭੀ ਕਈ ਖੜੇ ਹਨ। ਜਿਸ ੨ ਬੇੜੇ ਉਪਰ ਜਾਤਰੂ ਚੜਦੇ ਹਨ ਉਹੀ ਪਾਰ ਲੰਘਾ ਦਿੰਦੇ ਹਨ ਭਾਵੇਂ ਲਕੜਾਂ ਕੋਈ ਹੋਣ ਹੋਣ ਮਜ਼ਬੂਤ ਤੇ ਮਲਾਹ ਆਦਿਕ ਸਿਆਣੇ ਹੋਣ। ਕਪਰ ਆਦਿਕਾਂ ਫਾਲਾ ਲਹਰੀਆਂ ਤੇ ਘੁਮਣ ਘੇਰੀਆਂ ਸੇ ਪਾਰ ਹੋ ਜਾਈਦਾ ਹੈ, ਤੈਸੇ ਹੀ ਨਾਮ ਤਾਂ ਇਕ ਮਨ ਦਾ ਖਡੌਣਾ ਹੈ ਇਸਥਿਤ ਕਰਨੇ ਵਾਸਤੇ ਨਾਮ ਤਾਂ ਇਕ ਸਾਬੂਣ ਹੈ ਕਪੜੇ ਦੀ ਮੈਲ ਵਾਸਤੇ ਕਪੜਾ ਅਗੇ ਹੀ ਚਿਟਾ ਹੈ ਸੰਸਾਰ ਕਲਪਤ ਨਾਮ ਹੈ ਤੇ ਨਾਮ ਭੀ ਕਲਪਣਾ ਹੈ ਭਰਮ

ਹੀ ਨਵਿਰਤ ਕਰਨਾ ਹੈ ਓਹੀ ਅਸਲੀ ਗੁਰੂ ਹੈ।

੪੪੫-੧੯ ਮਹਾ ਜੁਧ ਜੋਧ ਬਹੁ ਕੀਨੇ ਵਿਚਿ ਹਉਮੈ ਪਚੈ ਪਚਾਇ ਜੀਉ ॥ਦੀਨ ਦਇਆਲਿ ਗੁਰੁ ਸਾਧੁ ਮਿਲਾਇਆ ਮਿਲਿ ਸਤਿਗੁਰ ਮਲੁ ਲਹਿ ਜਾਇ ਜੀਉ ॥ ੩॥

## (੩੧) ਟੀਕਾ ਗੁਰੁ ਸਾਧੂ ਪ੍ਰਮਾਣ

ਇਸ ਸੰਸਾਰ ਦੇ ਜੀਵਾਂ ਨੇ ਮਹਾਂ ਜੁਧ ਭਿਆਨਕ ਕੀਤੇ ਹਨ, ਆਪਣੇ ਸੁਵਾਰਥਾਂ ਵਾਸਤੇ ਬਿਅੰਤ ਜੀਵ ਆਦਮੀ ਘੋੜੇ ਗਊਆਂ ਆਦਿਕ ਮਾਰੇ ਹਨ ਹੰਕਾਰ ਵਿਚ ਆਕੇ, ਪਚ ਗਏ ਪਾਪਾਂ ਵਿਚ ਐਹੋ ਜੇਹੇ ਸੰਸਾਰ ਦੁਖ ਰੂਪ ਤੇ ਹੰਕਾਰ ਰੂਪ ਵਿਚੋਂ ਪ੍ਰਮੇਸ਼ਰ ਨੇ ਕਿਰਪਾ ਕੀਤੀ ਗੁਰੂ ਸਾਧੂ ਪੂਰਾ ਮਿਲਾ ਦਿਤਾ ਹੈ ਮਿਲਣੇ ਸੇ ਮੇਰੇ ਜਨਮਾਂ ਦੀ ਮੈਲ ਗੁਵਾ ਦਿਤੀ ਹੈ ਐਸੇ ਸਾਧੂ ਹੀ ਅਸਲੀ ਗੁਰੂ ਹਨ।

੪੫੨-੧੪ ਸੀਤਲ ਆਘਾਣੇ ਅੰਮ੍ਰਿਤ ਬਾਣੇ ਸਾਜਨ ਸੰਤ ਬਸੀਠਾ॥ ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਸੋ ਪ੍ਰਭੁ ਨੈਣੀ ਡੀਠਾ ॥ ੧ ॥

## (੩੨) ਟੀਕਾ ਸੰਤ ਗੁਰੂ ਪ੍ਰਮਾਣ

ਸੀਤਲ ਠੰਡੇ ਹੋ ਗਏ ਹਾਂ ਰਜ ਗਏ ਹਾਂ ਸੁਧਾ

ਅੰਮ੍ਰਿਤ ਪੀਕੇ ਬਾਣੀ ਰੂਪ ਸਜਣ ਮਿਤ੍ਰ ਸੰਤ ਵਕੀਲ ਮਿਲ ਗਏ ਹਨ, ਵਾਹਿਗੁਰੂ ਪ੍ਰਮੇਸ਼ਰ ਅਕਾਲ ਪੁਰਖ ਨੂੰ ਮਿਲਾਣੇ ਵਾਲੇਵਚੋਲੇ ਰਬਾਰੇ ਵਕੀਲ,ਸ੍ਰੀਗੁਰੂ ਜੀ ਆਖਦੇ ਹਨ ਹਰੀ ਵਾਹਿਗੁਰੂ ਨਾਲ ਮਨ ਮੰਨਗਿਆ ਹੈ ਉਹ ਪ੍ਰਭੂ ਅਕਾਲ ਪੁਰਖ ਬੁਧੀ ਰੂਪੀ ਨੇਤ੍ਰਾਂ ਨਾਲ ਦੇਖ ਲੀਤਾ ਹੈ ਜੇਹੜਾ ਦਿਖਾਵੇ ਓਹੀ ਅਸਲੀ ਗੁਰੂ ਹੈ।

## ੪੯੬–੧੦ ਰਵਿਦਾਸ ਦਾਸ ਉਦਾਸ

**ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥ ਭਗਤ ਜਨ ਭੈਹਰਨਪਰਮਾਨੰਦ ਕਰਹੁਨਿਦਾਨ॥ਪ੍ਰਨਾ- ਸੰਤ ਤੁਝੀ ਤਨੁ ਸੰਗਤਿ ਪ੍ਰਾਨ॥ ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥**

## (੩੩) ਟੀਕਾ ਭਗਤ ਜਨ ਗੁਰੂਪ੍ਰਮਾਣ

ਭਗਤ ਜੀ ਆਖਦੇ ਹਨ ਮੈਂ ਆਪਦੇ ਦਾਸਾਂ ਦਾ ਭੀ ਦਾਸ ਹਾਂ, ਤਿਆਗ ਦਿਤੇ ਹਨ ਭਰਮ ਅਨੇਕਾਂ ਪ੍ਰਕਾਰਾਂ ਦੇ ਤਪ ਕੀਤਾ ਹੈ ਗੁਰੂ ਦੇ ਗਿਆਨ ਦਾ ਭਗਤ ਸਿਖ ਸੇਵਕਾਂ ਦੇ ਭੈ ਨਿਵਿਰਤ ਕਰ ਦਿੰਦੇ ਹਨ ਜਨ ਭੀ ਭੈ ਮਰਨਾ ਆਦਿਕ ਹਰ ਦਿੰਦੇ ਹਨ ਪਰਮਾਨੰਦ ਰੂਪ ਬ੍ਰਹਮ ਪ੍ਰਗਟ ਕਰ ਦਿੰਦੇ ਹਨ, ਪਰਤਖ ਹੀ ਰੱਬ ਰੂਪ ਬਣਾ ਦਿੰਦੇ ਹਨ, ਸੰਤ ਤਾਂ ਤੇਰਾ ਤਨ ਸਰੀਰ ਹਨ ਭਾਵ ਤੇਰਾ ਰੂਪ ਹਨ । ਸੰਗਤ ਤੇਰੇ ਪ੍ਰਾਨ ਹਨ ਸਤਿਗੁਰ ਰੂਪ

ਗਿਆਨ ਦਾ ਜਾਨਨ ਹਾਰ ਹੈ, ਸੰਤ ਤਾਂ ਦੇਵਤਿਆਂ ਦੇ ਭੀ ਦੇਵ ਹਨ, ਭਾਵ ਸੰਤ ਸਭ ਸੇ ਵਡੇ ਹਨ ਸੋਈ ਅਸਲੀ ਗੁਰੂ ਹੈ ॥

**੪੯੦-੧੯ ਸੋਇ ਮੁਕਤੁ ਜਿ ਮਨੁ ਜਿਣਹਿ ਫਿਰਿ ਧਾਤੁ ਨ ਲਾਗੈਆਇ ॥ ਦਸਵੈ ਦੁਆਰਿ ਰਹਤ ਕਰੇ ਤ੍ਰਿਭਵਨ ਸੋਝੀ ਪਾਇ ॥੩॥ ਨਾਨਕ ਗੁਰਤੇ ਗੁਰੁ ਹੋਇਆ ਵੇਖਹੁ ਤਿਸਕੀ ਰਜਾਇ ॥ ਏਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ ॥ ੪ ॥**

## ( ੩੪ ) ਟੀਕਾ ਗੁਰੂ ਪ੍ਰਮਾਣ

ਉਹ ਆਦਮੀ ਮੁਕਤ ਰੂਪ ਹਨ ਜੇਹੜੇ ਆਪਣੇ ਮਨ ਨੂੰ ਜਿਤ ਲੈਂਦੇ ਹਨ, ਮੁੜਕੇ ਉਨ੍ਹਾਂ ਨੂੰ ਧਾਵਨਾ ਨਹੀਂ ਹੁੰਦਾ, ਕਿਉਂ ਦਸਮੇਂ ਦੁਆਰ ਸਰੂਪ ਵਿਚ ਇਸਥਿਤ ਹੋ ਜਾਂਦੇ ਹਨ ਤ੍ਰੈਲੋਕਾਂ ਦੀ ਸੋਝੀ ਹੋ ਜਾਂਦੀ ਹੈ ਪੂਰੇ ਗੁਰੂ ਪਾਸੋਂ ਮੰਤ੍ਰ ਲੈਣੇ ਸੇ ਓਹ ਭੀ ਗੁਰੂ ਰੂਪ ਹੀ ਹੋ ਜਾਂਦਾ ਹੈ, ਕਰਤਾ ਵਾਹਿਗੁਰੂ ਇਹ ਕੰਮ ਕਰਦਾ ਹੈ ਜੀਵਦੀ ਜੋਤ ਆਪਣੇ ਜੋਤੀ ਨਾਲ ਮਿਲ ਜਾਂਦੀ ਹੈ, ਜੇਹੜਾ ਆਪ ਮੁਕਤ ਹੈ ਓਹੀ ਅਸਲੀ ਗੁਰੂ ਹੈ।

ਗੁਰਵਾਕ—ਬੇਦ ਕਤੇਬ ਸਿਮ੍ਰਿਤ ਸਾਸਤ੍ ਇਨ ਪੜ੍ਹਿਆ ਮੁਕਤਿ ਨ ਹੋਈ। ਏਕ ਅਖਰੁ ਜੋ ਗੁਰਮੁਖਿ ਜਾਪੈ

ਤਿਸਕੀ ਨਿਰਮਲ ਸੋਈ। ਪੁਨਾ-ਪੜੀਐ ਜੇਤੇ ਬਰਸ ਬਰਸ ਪੜੀਐ ਜੇਤੇ ਸਾਸ। ਨਾਨਕ ਲੇਖੈ ਇਕ ਗਲ ਹੋਰ ਹਉਮੈ ਝਖਣਾ ਝਾਖਿ।

ਅਰਥ-ਬੇਦ ੪ ਕਤੇਬਾਂ ੪ ਸਿਮ੍ਰਿਤੀਆਂ ੨੭ ਸਾਸ਼ਤਰ ੬ ਇਹ ਪੁਸਤਕ ਕਿਸੇ ਸੋਲਾਂ ਸਾਲ ਦੇ ਆਦਮੀਆਂ ਨੂੰ ਪੜੇ ਹੋਏ ਪੰਡਤ ੧੬ ਪਹਿਰਾਂ ਵਿਚ ਸੁਣਾ ਦੇਵੇ ਤਾਂ ਓਹ ਨਹੀਂ ਪੜ੍ਹ ਸਕਦਾ, ਜਿਤਨਾਂ ਚਿਰ ਸਿਲਸਿਲੇਵਾਰ ਨਾ ਪੜ੍ਹੇ ਹੋਰ ਕਿਸੇ ਵਿਦਿਆਰਥੀ ਨੂੰ ੧੬ ਜਮਾਤਾਂ ਕੋਈ ਮਾਸਟਰ ੧੬ ਪਹਿਰਾਂ ਵਿਚ ਪੜ੍ਹਕੇ ਸੁਣਾ ਦੇਵੇ ਤਾਂ ਭੀ ਓਹ ਨਹੀਂ ਪੜ ਸਕਦਾ ਸਿਲਸਿਲੇ ਵਾਰ ਤੋਂ ਬਿਨਾਂ ਤੈਸੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੬ ਪਹਿਰਾਂ ਵਿਚ ਕਿਸੇ ਨੂੰ ਪੜ੍ਹਕੇ ਸੁਣਾ ਦੇਈਏ ਤਾਂ ਭੀ ਓਹ ਨਹੀਂ ਪੜ ਸਕਦਾ, ਪੂਰਾ ਗੁਰਮੁਖ ਪੂਰਾ ਗਿਆਨ ਦਸ ਸਕਦਾ ਹੈ, ਇਕ ਗਲ ਗੁਰਮੁਖ ਹੀ ਦਸ ਸਕਦਾ ਹੈ। ਜੈਸੇ-

ਗੁਰੁ ਤੇ ਗੁਰ ਹੋਇਆ ਦੇਖ ਤਿਸਕੀ ਵਡਿਆਈ। ਜੈਸੇ ਅੰਬ ਬ੍ਰਿਖ ਸੇ ਅੰਬ ਹੋ ਜਾਂਦਾ ਹੈ, ਸੇਉ ਸੇ ਸੇਉ, ਸੰਤਰੇ ਸੇ ਸੰਤਰਾ, ਆਦਮੀ ਸੇ ਆਦਮੀ ਸ਼ੇਰ ਸੇ ਸ਼ੇਰ, ਹਾਥੀ ਸੇ ਹਾਥੀ ਤੈਸੇ ਹੀ ਸੰਤ ਸੇ ਸੰਤ ਬਣ ਜਾਂਦਾ ਹੈ। ਤੈਸੇ ਹੀ ਗੁਰੂ ਤੋਂ ਗੁਰੂ ਭੀ ਬਣ ਜਾਂਦਾ ਹੈ, ਸਮਾਂ ਪਾਕੇ ਮੇਹਨਤ ਸੇ ਸੇਵਾ ਸੇ, ਜੈਸੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਸੇ ਸ੍ਰੀ ਗੁਰੂ ਅੰਗਦ ਜੀ ਗੁਰੂ ਹੋਏ। ਸ੍ਰੀ ਗੁਰੂ ਅਮਰ ਦਾਸ ਜੀ ਹੋਏ, ਸ੍ਰੀ ਗੁਰੂ ਰਾਮਦਾਸ ਜੀਹੋਏ ਸ੍ਰੀਗੁਰੂ ਅਰਜਨ ਦੇਵ ਜੀ ਹੋਏ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਹੋਏ,

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਹੋਏ, ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਹੋਏ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਹੋਏ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੋਏ, ਅਤੇ ਭਾਈ ਦਇਆ ਸਿੰਘ ਜੀ ਆਦਿਕ ਹੁੰਦੇ ਆਏ ਹਨ ਹੁੰਦੇ ਜਾਣਗੇ ॥

ਤੈਸੇ ਹੀ ਦਾਸ ਨੂੰ ਭੀ ਅਸਲੀ ਗੁਰੂ ਦੀ ਗਿਆਤ ਤ੍ਰੀਹ ਪੈਂਤੀ ਸਾਲ ਪਿਛੋਂ ਹੋਈ ਹੈ ਕਿ ਅਸਲੀ ਗੁਰੂ ਕਿਸ ਨੂੰ ਆਖਿਆ ਹੈ, ਸ੍ਰੀ ਗੁਰੂ ਨਾਨਕ ਸਾਹਿਬ ਜੀ ਆਦਿਕਾਂ ਦੀ ਗੁਰੂ ਬਾਣੀ ਪੜਨੀ ਹੋਰ ਚੀਜ਼ ਹੈ, ਵਿਚਾਰ ਕਰਨੀ ਹੋਰ ਹੈ ॥

## ੪੯੨-੧੭ ਮੇਰੇ ਭਾਈ ਜਨਾ ਮੋਕਉ ਗੋਵਿੰਦੁ ਗੋਵਿੰਦੁ ਗੋਵਿੰਦੁ ਮਨੁ ਮੋਹੈ ॥ ਗੋਵਿੰਦ ਗੋਵਿੰਦ ਗੋਵਿੰਦ ਗੁਣ ਗਾਵਾ ਮਿਲਿ ਗੁਰ ਸਾਧ ਸੰਗਤਿ ਜਨੁ ਸੋਹੈ ॥

## (੩੫) ਟੀਕਾ ਸਾਧ ਗੁਰੂ ਪ੍ਰਮਾਣ

ਹੇ ਮੇਰੇ ਮਨ ਸਜਨ ਭਾਈ ਜੀ ਜਨਾਂ ਵਾਹਿਗੁਰੂ ਮਨ ਮੋਂਹਦਾ ਹੈ, ੩ ਵਾਰ ਔਧੀ ਹੈ ਮਿਲ ਕਰਕੇ ਸਾਧਾਂ ਗੁਰੂਆਂ ਨੂੰ ਗੁਣ ਗਾਓ, ਭਗਤ ਸੇਵਕ ਸੋਭਾ ਪਾਂਦਾ ਹੈ, ਸੰਗਤ ਸਾਧਾਂ ਦੀ ਗੋਬਿੰਦ ਬਾਬਤ ੩ ਵਾਰ ਪ੍ਰੌਢਤਾ ਹੈ ਸਾਧ ਹੀ ਅਸਲੀ ਗੁਰੂ ਹੈਨ ॥

## ੪੯੩-੧੯ ਮੇਰੈ ਮਨਿ ਤਨਿ ਬਿਰਹੁ

ਗੁਰ ਸਿਖ ਪਗ ਲਾਇਆ ॥ ਮੇਰੇ ਪ੍ਰਾਨ ਸਖਾ ਗੁਰਕੇ ਸਿਖ ਭਾਈ ਮੋਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ ॥

## (੩੬) ਟੀਕਾ ਸਿਖ ਗੁਰੂ ਪ੍ਰਮਾਣ

ਮੇਰੇ ਮਨ ਤਨ ਵਿਚ ਇਹੋ ਪ੍ਰੇਮ ਹੈ ਕਿ ਗੁਰੂ ਦੇ ਚਰਨੀ ਸਿਖ ਨੂੰ ਲਾਇਆ ਹੈ, ਮੇਰੇ ਗੁਰੂ ਦੇ ਸਿਖ ਸੇਵਕ ਜੀ ਤੁਸੀਂ ਮੇਰੇ ਭਰਾ ਹੋ ਮੈਨੂੰ ਭੀ ਉਪਦੇਸ਼ ਦੇਵੋ, ਜਿਸ ਪਰਕਾਰ ਹਰੀ ਵਾਹਿਗੁਰੂ ਮਿਲ ਜਾਵੇ ਓਹ ਜੁਗਤੀ ਦਸੋ ਓਹੀ ਸਿਖ ਅਸਲੀ ਗੁਰੂ ਰੂਪ ਹੈ ॥

੫੦੭--੪ ਭਗਤ ਜਨਾ ਕੀ ਊਤਮ ਬਾਣੀ ਗਾਵਹਿ ਅਕਥ ਕਥਾ ਨਿਤ ਨਿਆਰੀ ॥ ਸਫਲ ਜਨਮੁ ਭਇਆ ਤਿਨ ਕੇਰਾ ਆਪਿ ਤਰੇ ਕੁਲਤਾਰੀ ॥

## (੩੭) ਟੀਕਾ ਭਗਤ ਗੁਰੂ ਪ੍ਰਮਾਣ

ਭਗਤਾਂ ਦੀ ਤੇ ਜਨਾ ਦੀ ਬਾਣੀ ਉਚਾਰੀ ਹੋਈ ਅਤੀ ਉਤਮ ਹੈ, ਪਵਿਤ੍ਰ ਹੈ, ਉਜਲੀ ਹੈ, ਕਥਨ ਵਿਚ ਨਹੀਂ ਔਂਦੀ ਨਿਆਰੀ ਹੈ, ਹੋਰਕਵੀਸ਼ਰੀ ਸੇ ਸੁਆਦਲੀਹੈ ਰੋਜ ਪੜੋ ਮਨ ਨਹੀਂ ਹਟਦਾ ਉਨਾਂ ਭਗਤ ਜਨਾਂ ਦਾ ਜਨਮ ਧੰਨ ਹੈ ਆਪਬੀ ਕੁਲ ਭੀ ਤਾਰ ਲੈਂਦੇ ਹਨ ਓਹੀ ਅਸਲੀ ਗੁਰੂ ਹਨ।

## ੫੧੫--੩ ਮਹਲਾ ੩ ॥

ਵਾਹੁ ਵਾਹੁ ਗੁਰਮੁਖ ਸਦਾ ਕਰਹਿ ਮਨਮੁਖ ਮਰਹਿ ਬਿਖੁ ਖਾਇ ॥ ਓਨਾ ਵਾਹੁ ਵਾਹੁ ਨ ਭਾਵਈ ਦੁਖੇ ਦੁਖਿ ਵਿਹਾਇ ॥ ਗੁਰਮੁਖਿ ਅੰਮ੍ਰਿਤੁ ਪੀਵਣਾ ਵਾਹੁਵਾਹੁ ਕਰਹਿ ਲਿਵਲਾਇ ॥ਨਾਨਕ ਵਾਹੁ ਵਾਹੁ ਕਰਹਿ ਸੇ ਜਨ ਨਿਰਮਲੇ ਤ੍ਰਿਭਵਣ ਸੋਝੀ ਪਾਇ ॥

## (੩੯) ਟੀਕਾ ਗੁਰਮੁਖ ਗੁਰੂ ਪ੍ਰਮਾਣ

ਸ੍ਰੀ ਗੁਰੂ ਨਾਨਕ ਸਾਹਿਬ ਜੀ ਆਖਦੇ ਹਨ ਗੁਰਮੁਖ ਸਦਾ ਹੀ ਵਾਹਿਗੁਰੂ ੨ ਵਾਹਿਗੁਰੂ ੨ ਕਰਦੇ ਰਹਿੰਦੇ ਹਨ ਮਨਮੁਖ ਪੁਰਖ ਸਦਾ ਹੀ ਬਿਖੇ ਰੂਪੀ ਜ਼ੈਹਰ ਹੀ ਖਾਂਦੇ ਰਹਿੰਦੇ ਹਨ ਭਾਵ ਸੁੰਦਰ ੨ ਇਸਤੀਆਂ ਦੇ ਭੋਗਾਂ ਦਾ ਚਿਤਵਨ ਕਰਦੇ ਰਹਿੰਦੇ ਹਨ ਜਾਂ ਚੰਗੇ ੨ ਪਦਾਰਥਾਂ ਦਾ ਸੰਕਲਪ ਕਰਦੇ ਰਹਿੰਦੇ ਹਨ ਜਾਂ ਭੋਗਾਂ ਦਾ ਕਾਰਨ ਧਨ ਮਾਇਆ ਚਿਤਵਦੇ ਰਹਿੰਦੇ ਹਨ ਇਸੇ ਬਿਖ ਨੂੰ ਖਾਂਦੇ ੨ ਮਰ ਜਾਂਦੇ ਹਨ ਉਨਾਂ ਪਾਪੀਆਂ ਨੂੰ ਵਾਹਿਗੁਰੂ ੨ ਅਛਾ ਨਹੀਂ ਲਗਦਾ ਦੁਖਾਂ ਵਿਚ ਹੀ ਉਮਰ ਬੀਤ ਜਾਂਦੀ ਹੈ ਗੁਰਮੁਖ ਅਮ੍ਰਿਤ ਰੂਪੀ ਸਰੂਪ ਦਾ ਗਿਆਨ ਪਾਂਦੇ ਹਨ ਵਾਹਿਗੁਰੂ ੨ ਰਾਮ ੨ ਹਰੇ ੨ ਗੋਬਿੰਦ ੨ ਐਸੇ ਹੀ ਆਖ ਆਖਕੇ ਉਸ ਵਿਚ ਲਿਵਲਾ ਰਖਦੇ ਹਨ । ਸ੍ਰੀ ਗੁਰੂ ਨਾਨਕ ਸਾਹਿਬ

ਜੀ ਆਖਦੇ ਹਨ, ਵਾਹਿਗੁਰੂ ੨ ਕਰਨੇ ਵਾਲੇ ਸਿਖ ਭਗਤ ਜਨ ਆਦਿਕ ਸਾਰੇ ਹੀ ਨਿਰਮਲੇ ਹਨ, ਜੈਸੇ—'ਸਬਦ ਰਤੇ ਸੇ ਨਿਰਮਲੇ ਚਾਲੇ ਸਤਿਗੁਰ ਭਾਇ'। ਜਿਨਾਂ ਦੇ ਚਿਤ ਨਿਰਮਲੇ ਹੈਨ ਉਨਾਂ ਨੂੰ ਤ੍ਰਿਭਵਨਾ ਦੀ ਸੋਝੀ ਹੋ ਜਾਂਦੀ ਹੈ ਕਿਉਂਕਿ ਭਵਨਾਂ ਦਾ ਮਾਲਕ ਵਾਹਿਗੁਰੂ ਉਨਾਂ ਦੇ ਅੰਦਰ ਪ੍ਰਗਟ ਹੋ ਜਾਂਦਾ ਹੈ। ਇਸ ਵਾਸਤੇ ਸਾਰੀ ਦੁਨੀਆਂ ਦੀ ਹੀ ਖਬਰ ਹੋ ਜਾਂਦੀ ਹੈ ਅੰਤਰਯਾਮੀ ਗੁਰਮੁਖ ਹੀ ਅਸਲੀ ਗੁਰੂ ਹਨ ਅਥਵਾ ਧੰਨ ੨ ਵਾਹਿਗੁਰੂ ਹੈ ਜਿਸਨੇ ਆਪਣੇ ਪਿਆਰਿਆਂ ਦੀ ਸੰਗਤ ਦਿਤੀ ਹੈ।

ਇਕ ਗੁਰਮੁਖ ਸੰਤ ਆਦਿਕ ਹੀ ਅਸਲੀ ਬ੍ਰਹਮ ਪੂਜਕ ਹਨ ਬਾਕੀ ਦੁਨੀਆਂ ਬੁਤ ਪੂਜਕ ਹੈ। ਹਿੰਦੂ ਸਿਖ ਮੁਸਲਮਾਨ ਈਸਾਈ ਬੋਧੀ ਜੈਨੀ ਆਦਿਕ ਜੈਸੇ—ਹਿੰਦੂ ਪੂਜੇ ਦੇਹਰਾ ਮੁਸਲਮਾਨ ਮਸੀਤਿ। ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ। ਆਦਿਕ ਵਾਕ ਹਨ ਇਹ ਮਕਾਨ ਇਟਾਂ ਪਥਰਾਂ ਆਦਿਕਾਂ ਦੇ ਹਨ ਮੂਰਤਾਂ ਲੋਹੇ ਸੋਨੇ ਦੀਆਂ ਆਦਿਕਾਂ ਦੀਆਂ ਹਨ, ਗ੍ਰੰਥ ਆਦਿਕ ਕਾਗਤਾਂ ਦੇ ਹਨ ਇਨ੍ਹਾਂ ਨੂੰ ਲੋਕ ਪੂਜਦੇ ਹਨ।

## ਪ੨੧--੧੧ ਮਹਲਾ ੫ ॥

**ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨਿ੍ ਕੈ ॥**
**ਗੁਰਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ॥**

## ( ੩੯ ) ਟੀਕਾ ਗੁਰ ਪ੍ਰਮਾਣ

ਹੇ ਸਿਖ ਸੇਵਕ ਪਾਪਾਂ ਨੂੰ ਪਿਛੇ ਪਿਛਾੜ ਦੇਹ, ਝਾੜ ਦੇਹ, ਸੁਟ ਦੇਹ ਗੇਰ ਘੱਤ ਤੀਰ ਸਚਾਈ ਦਾ ਸਿਸਤ ਲਗਾਕੇ ਮਾਰ ਇਨਾਂ ਪਾਪਾਂ ਨੂੰ ਫੇਰ ਗੁਰੂ ਦੇ ਅੰਤਰ ਸ਼ਬਦ ਨੂੰ ਚਿਤ ਵਿਚ ਯਾਦ ਕਰ ਸ੍ਰੀ ਗੁਰੂ ਨਾਨਕ ਜੀ ਆਖਦੇ ਹਨ, ਫਿਰ ਤੈਨੂੰ ਕੋਈ ਦੁਖ ਨਹੀਂ ਹੋਵੇਗਾ, ਭਾਵ ਪੂਰੇ ਗੁਰੂ ਤੋਂ ਮੰਤਰ ਲੈਕੇ ਅਭਿਆਸ ਕਰ ਤੂੰ ਭੀ ਪੂਰਾ ਗੁਰੂ ਹੀ ਬਣ ਜਾਵੇਂਗਾ ।

## ਉਦਾਹਰਨ—

ਜੈਸੇ ਕੋਈ ਕਿਸੇ ਨਿਸ਼ਾਨਚੀ ਸੇ ਤੀਰ ਬੰਦੂਕ ਤੋਪ ਆਦਿਕ ਸਿਖ ਦਾ ਰਹੇ, ਜਦੋਂ ਪੂਰਾ ਕੰਮ ਪਾਸ ਕਰ ਲਵੇ ਫੇਰ ਸ਼ਾਗਿਰਦ ਨੂੰ ਭੀ ਸਿਖਾ ਲਵੇਗਾ ਆਪ ਹੀ ਨਹੀਂ ਸਿਖਿਆ ਤਾਂ ਹੋਰ ਨੂੰ ਕੀ ਦਸੇਗਾ ॥

**੫੨੯—੪ ਹਰਿ ਗੁਣ ਗਾਵੈ ਹਉ ਤਿਸੁ ਬਲਿਹਾਰੀ ॥ ਦੇਖਿ ਦੇਖਿ ਜੀਵਾ ਸਾਧ ਗੁਰ ਦਰਸਨੁ ਜਿਸੁ ਹਿਰਦੈ ਨਾਮੁ ਮੁਰਾਰੀ ॥**

## (੪੦) ਟੀਕਾ ਸਾਧ ਗੁਰੂ ਪ੍ਰਮਾਣ

ਜੇਹੜਾ ਵਾਹਿਗੁਰੂ ਦੇ ਗੁਣ ਨਾਮ ਜਪਦਾ ਹੈ ਉਸ ਤੋਂ ਬਲਿਹਾਰੇ ਜਾਈਏ, ਦੇਖ ਦੇਖ ਕੇ ਜੀਵੀਦਾ ਹੈ, ਸਾਧ ਗੁਰੂ ਦਾ ਦਰਸ਼ਨ ਜਿਸਦੇ ਦਿਲ ਵਿਚ ਨਾਮ ਹੈ ਮੁਰਾਰੀ ਮੁਰ ਰਾਖਸ਼ ਦੇ ਅਰੀ ਬਿਸਨੂ ਜੀ ਵਾਹਿਗੁਰੂ ਅਕਾਲ ਪੁਰਖ

ਦਾ ਨਾਮ ਓਹੀ ਸਾਧੂ ਗੁਰੂ ਹੈ ਅਸਲੀ, ਦਸੋ ਖਾਂ ਸਿਖੋ ਭੁਗਤੋ ਓਹ ਭੀ ਗੁਰੂ ਨਹੀਂ ਬਣ ਸਕਦਾ ਅਗੇ ਕਿਉਂ ਬਣ ਗਏ, ਕਬੀਰ ਰਾਮਾਨੰਦ ਆਦਿਕ ॥

ਪੜ੧--੩ ਪੂਰਨ ਬ੍ਰਹਮੁ ਰਵਿਆ ਮਨ ਤਨ ਮਹਿ ਆਨ ਨ ਦ੍ਰਿਸਟੀ ਆਵੈ॥ਨਰਕ ਰੋਗ ਨਹੀ ਹੋਵਤ ਜਨ ਸੰਗਿ ਨਾਨਕ ਜਿਸ ਲੜਿ ਲਾਵੈ॥

## ( ੪੧ ) ਟੀਕਾ ਜਨ ਗੁਰੂ ਪ੍ਰਮਾਣ

ਵਾਹਿਗੁਰੂ ਪ੍ਰਮੇਸ਼ਰ ਸਭੀ ਜਗਾ ਪੂਰਨ ਹੈ, ਮਨ ਅਤੇ ਸਰੀਰ ਵਿਚ ਇਕ ਰਸ ਹੈ, ਰਵਿਆ ਹੋਯਾ ਗੁਰਮੁਖਾਂ ਜਨਾਂ ਨੂੰ ਹੋਰ ਨਿਗਾ ਹੀ ਨਹੀਂ ਔਂਦਾ ਨਰਕ ਰੂਪੀ ਰੋਗ ਜੰਮਣਾ ਮਰਨਾ ਹੁੰਦਾ ਹੀ ਨਹੀਂ ਹੈ, ਜਨ ਭਗਤਾਂ ਦਾ ਸੰਗ ਕਰਨੇ ਵਾਲੇ ਨੂੰ ਗੁਰੂ ਜੀ ਆਖਦੇ ਹਨ, ਜਿਸ ਨੂੰ ਆਪਣੇ ਪਲੇ ਲਗਾ ਲਵੇ ਵਾਹਿਗੁਰੂ ਜਨ ਪੂਰਾ ਗੁਰੂ ਅਸਲੀ ਓਹੀ ਹੈ ॥

ਪੜ੯--੪ ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ ਮਨਿ ਸੁਣੀਐ ਹਰਿ ਲਿਵ ਲਾਇ ਰਾਮ ॥ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ ਗਲਿ ਮਿਲਿਆ ਸਹਜਿ ਸੁਭਾਏ ਰਾਮ॥

## (੪੨)ਟੀਕਾ ਭਗਤ ਗੁਰੂ ਪ੍ਰਮਾਣ

ਭਗਤਾਂ ਦੀ ਬਾਣੀ ਅਮ੍ਰਿਤ ਰੂਪ ਹੁੰਦੀ ਹੈ ਜੇਹੜਾ ਉਸ ਨੂੰ ਸੁਣ ਲਵੇ ਪ੍ਰੇਮ ਨਾਲ ਉਸਦੀ ਲਿਵ ਲਗ ਜਾਂਦੀ ਹੈ ਹਰੀ ਰਾਮ ਪ੍ਰਮੇਸ਼ਰ ਨਾਲ ਚਿਰਾਂ ਦਾ ਵਿਛੜਿਆ ਹੋਯਾ ਹਰੀ ਵਾਹਿਗੁਰੂ ਸਹਜੇ ਹੀ ਮਿਲ ਜਾਂਦਾ ਹੈ, ਬਾਣੀ ਉਪਦੇਸ਼ ਰੂਪੀ ਗੁਰੂ ਦੀ ਸ਼ਕਲ ਸੇ ਜੇਹੜਾ ਦੇਵੇ, ਓਹ ਗਿਆਨ ਦੀ ਸਾਧਕ ਹੈ; ਦੂਸਰੀ ਮਨ ਸੁਧੀ ਦੀ ਉਪਯੋਗੀ ਸਹਾਇਕ ਹੈ, ਅੰਤਸ਼ ਕਰਣ ਦੀ ਸ਼ੁਧੀ ਦੁਆਰਾ ਓਹੀ ਭਗਤ ਅਸਲੀ ਗੁਰੂ ਹੈ ।

**੫੫੨-੯ ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ ॥ ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨ੍ਹਾ ਅੰਦਰਿ ਸਚਾ ਸੋਇ ॥**

## ( ੪੩ ) ਟੀਕਾ ਗੁਰਮੁਖ ਗੁਰੂ ਪ੍ਰਮਾਣ

ਗੁਰੂ ਜੀ ਆਖਦੇ ਹਨ ਜੇਹੜਾ ਭੀ ਵਾਹਿਗੁਰੂ ਦੇ ਨਾਮ ਨਾਲ ਰੰਗਿਆ ਹੂਆ ਹੈ, ਓਹੀ ਪੂਰਾ ਸਤਿਗੁਰੂ ਹੈ ਐਸਾ ਗੁਰੂ ਹੈ ਓਹ ਕਲਯੁਗ ਵਿਚ ਇਕ ਬੜਾ ਭਾਰਾ ਜਹਾਜ ਹੈ, ਸੰਸਾਰ ਸਮੁੰਦਰ ਤੋਂ ਪਾਰ ਕਰ ਦਿੰਦਾ ਹੈ, ਸੇਵਕਾਂ ਨੂੰ ਨਾਮ ਗਿਆਨ ਦੇਕੇ ਜੇਹੜਾ ਭੀ ਗੁਰਮੁਖ ਭਗਤ ਸੇਵਕ ਆਦਿਕ ਉਸਤੋਂ ਨਾਮ ਲਵੇ ਸੋ ਪਾਰ ਹੋ ਜਾਂਦਾ ਹੈ ਜਿਸਦੇ ਅੰਦਰ ਵਾਹਿਗੁਰੂ ਪ੍ਰਗਟ ਹੈ ਓਹੀ ਅਸਲੀ ਗੁਰੂ ਹੈ ।

## ਪ੬੧--੫ ਪਉੜੀ ॥

ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ ॥ ਗੁਰਮੁਖਿ ਜਨਕਿ ਹਰਿ ਨਾਮਿ ਲਿਵਲਾਈ ॥ ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ ॥ ਬਿਨੁ ਗੁਰ ਹਰਿ ਨਾਮੁ ਨ ਕਿਨੈ ਪਾਇਆ ਮੇਰੇ ਭਾਈ ॥ ਗੁਰਮੁਖਿ ਹਰਿ ਭਗਤਿ ਹਰਿ ਆਪਿ ਲਹਾਈ ॥੧੩॥

## (੪੪) ਟੀਕਾ ਗੁਰਮੁਖ ਗੁਰੂ ਪ੍ਰਮਾਣ

ਦੇਖੋ ਸੇਵਕੋ ਸਿਖੋ ਗੁਰਮੁਖ ਪ੍ਰਹਲਾਦ ਨੇ ਗੁਰੂ ਨਾਰਦ ਜੀ ਪਾਸੋਂ ਮੰਤ੍ਰ ਲੈਕੇ ਗਤਿ ਪਾਈ ਹੈ, ਜਨਕ ਨੇ ਅਸ਼ਟਾ-ਵਕ੍ਰ ਜੀ ਗੁਰੂ ਪਾਸੋਂ ਉਪਦੇਸ਼ ਲੈਕੇ ਮੁਕਤੀ ਪਾਈ, ਗੁਰਮੁਖ ਗੁਰੂ ਬਸਿਸਟ ਜੀ ਤੋਂ ਉਪਦੇਸ਼ ਲੈਕੇ ਸ੍ਰੀ ਰਾਮਚੰਦ੍ਰ ਜੀ ਆਦਿਕਾਂ ਨੇ ਉਪਦੇਸ਼ ਸੁਣਾਇਆ ਜਗਤ ਨੂੰ ਬਿਨਾਂ ਗੁਰੂ ਤੋਂ ਅਜ ਪ੍ਰਯੰਤ ਕਿਸੇ ਨੇ ਭੀ ਨਾਮ ਨਹੀਂ ਪਾਇਆ ਗੁਰਮੁਖਾਂ ਨੇ ਹੀ ਵਾਹਿਗੁਰੂ ਦੀ ਭਗਤੀ ਆਪ ਹੀ ਲਈ ਹੈ, ਓਦੋਂ ਭੀ ਗੁਰੂ ਹਨ ਸੀ ਤੇ ਹੁਣ ਭੀ ਗੁਰੂ ਹਨ ਤੇ ਅਗੇ ਨੂੰ ਭੀ ਹੋਣਗੇ, ਜਗਤ ਗੁਰੂਆਂ ਤੋਂ ਬਿਨਾਂ ਕਦੇ ਨਹੀਂ ਰਿਹਾ, ਸਚੇ ਥੋਹੜੇ ਕਚੇ ਬਹੁਤੇ ਹੁੰਦੇ ਆਏ ਹਨ, ਤਾਂਤੇ ਗੁਰਮੁਖ ਹੀ ਅਸਲੀ ਗੁਰੂ ਹੈ।

ਪ੫੩--੧੩ ਧੰਨੁ ਧੰਨੁ ਸੋ ਗੁਰ ਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ ॥ ਧੰਨੁ ਧੰਨੁ ਸੋ ਗੁਰ ਸਿਖੁ ਕਹੀਐ ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ ॥ ਧੰਨੁ ਧੰਨੁ ਸੋ ਗੁਰ ਸਿਖੁ ਕਹੀਐ ਜਿਸੁ ਹਰਿ ਨਾਮੁ ਸੁਣਿਐ ਮਨਿ ਅਨਦੁ ਭਇਆ ॥ ਧੰਨੁ ਧੰਨੁ ਸੋ ਗੁਰ ਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ ॥ ਤਿਸੁ ਗੁਰ ਸਿਖ ਕੰਉ ਹੰਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰ ਸਿਖੁ ਚਲਿਆ ॥

## (੪੫) ਟੀਕਾ ਸਿਖ ਗੁਰੂ ਪ੍ਰਮਾਣ

ਹੇ ਨਵੀਨ ਸਿਖ ਜੀ ਗੁਰੂ ਦੇ ਵਾਕ ਪੜ੍ਹੋ ਸਿਖਾਂ ਦੀ ਕਿਤਨੀ ਉਪਮਾ ਕੀਤੀ ਹੈ ਸਿਖ ਉਹ ਚੀਜ਼ ਹੈ ਜਿਸਦੀ ਉਪਮਾਂ ਬੇਦ ਸ਼ਾਸਤ੍ਰ ਗ੍ਰੰਥ ਆਦਿਕ ਬਿਅੰਤ ਕਥਨ ਕਰਦੇ ਹਨ ਸਿਖ ਸੇਵਕ ਦਾਸ ਚਾਟੜਾ ਮੁਰੀਦ ਸਾਦਕ ਚੇਲਾ ਆਦਿਕ ਇਨਾਂ ਦੇ ਨਾਮ ਭੀ ਬਿਅੰਤ ਹਨ ਜੇਹੜਾ ਭੀ ਆਪਣੇ ਗੁਰੂ ਦੀ ਸੇਵਾ ਆਦਿਕ ਕਰੇ ਤੇ ਨਾਮ ਆਦਿਕ ਭਗਤੀ ਕਰੇ ਰਾਮ ਵਾਹਿਗੁਰੂ ਪ੍ਰਮੇਸ਼ਰ ਆਦਿਕ ਦੀ ਓਹੀ ਸਿਖ ਸੇਵਕ ਆਦਿਕ ਗੁਰੂ ਰੂਪ ਬਣ ਸਕਦੇ ਹਨ ਜੇਹੜਾ

ਭੀ ਆਪਣੇ ਗੁਰੂ ਦੇ ਭਾਣੇ ਹੁਕਮ ਅੰਦਰ ਵਰਤੇ ਆਗਿਆ ਮੰਨੇ ਉਹੀ ਤਰ ਜਾਂਦਾ ਹੈ ਅਤੇ ਹੋਰਨਾਂ ਨੂੰ ਤਾਰਨੇ ਵਾਲਾ ਬਣ ਜਾਂਦਾ ਹੈ ਉਸ ਸਿਖ ਗੁਰੂ ਨੂੰ ਬਾਰੰਬਾਰ ਨਮਸਕਾਰ ਕਰੋ ਜੈਸੇ 'ਕਰ ਡੰਡਉਤ ਪੁਨੁ ਵਡਾ ਹੇ'। ਇਹ ਸੇਵਾ ਇਹ ਬਚਨ ਆਦਿਕ ਸਰੀਰ ਵਾਲੇ ਹੀ ਗੁਰੂ ਨੂੰ ਹੋ ਸਕਦੀਆਂ ਹਨ ਜਿਸ ਸਰੀਰ ਵਿਚ ਵਾਹਿਗੁਰੂ ਪ੍ਰਗਟ ਹੋਇਆ ਹੋਵੇ ਪ੍ਰਤੱਖ ਗਿਆਨ ਹੋ ਗਿਆ ਹੋਵੇ ਪਾਰਬ੍ਰਹਮ ਨਾਲ ਅਭੇਦ ਹੋਗਿਆ ਹੋਵੇ ਓਹੀ ਅਸਲੀ ਗੁਰੂ ਹੈ।

ਪ੯੪—੨ ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥ ਧਨੁ ਧਨੁ ਸਤਪੁਰਖੁ ਸਤਿਗੁਰੂ ਹਮਰਾ ਜਿਤੁ ਮਿਲਿਐਹਮ ਹਰਿ ਭਗਤਿ ਪਾਈ ॥ ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ ਜਿਸਕੀ ਸੇਵਾ ਤੇ ਹਮ ਹਰਿਨਾਮਿ ਲਿਵਲਾਈ॥ ਧਨੁਧਨੁ ਹਰਿ ਗਿਆਨੀ ਸਤਗੁਰੂ ਹਮਾਰਾ ਜਿ-ਨਿ ਵੈਰੀ ਮਿਤ੍ਰ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ ॥ ਧਨੁ ਧੰਨੁ ਸਤਗੁਰੂ ਮਿਤ੍ਰ ਹਮਾਰਾ ਜਿਨਿ ਹਰਿਨਾਮ ਸਿਉ ਹਮਾਰੀ ਪ੍ਰੀਤਿਬਣਾਈ॥

## (੪੬)ਟੀਕਾ ਸਤਿ ਪੁਰਖ ਗੁਰ ਪ੍ਰਮਾਣ

ਸ੍ਰੀ ਗੁਰੂ ਜੀ ਪੂਰਨ ਗੁਰੂ ਪੁਰਖ ਦੀ ਉਸਤਤ ਕਰਦੇ ਹਨ ਜਿਸਨੂੰ ਮਿਲਿਆ ਹੋਵੇ ਸ਼ਾਂਤੀ ਹਿਰਦਾ ਸ਼ਾਂਤ ਹੋ ਜਾਵੇ ਓਹ ਪੁਰਖ ਗੁਰੂ ਹੁੰਦਾ ਹੈ ਓਹੀ ਭਗਤ ਗੁਰੂ ਹੁੰਦਾ ਹੈ ਜਿਸਦੀ ਸੇਵਾ ਤੇ ਨਾਮ ਨਾਲ ਲਿਵ ਲਗ ਜਾਵੇ ਓਹ ਗਿਆਨੀ ਗੁਰੂ ਹੁੰਦਾ ਹੈ ਜੇਹੜਾ ਵੈਰੀਆਂ ਮਿਤਰਾਂ ਨੂੰ ਸਮ ਦ੍ਰਿਸਟੀ ਸੇ ਵਿਖਾ ਦੇਵੇ ਓਹ ਸੱਚਾ ਮਿਤ੍ਰ ਹੁੰਦਾ ਹੈ ਜੇਹੜਾ ਵਾਹਿਗੁਰੂ ਦੇ ਨਾਮ ਨਾਲ ਪ੍ਰੀਤੀ ਦੱਸੇ। ਇਸ ਪਉੜੀ ਵਿਚ ਕੋਈ ਭਰਮ ਭੇਦ ਨਹੀਂ ਹੈ ਬਾਕੀ ਇਸੇ ਪ੍ਰਕਾਰ ਸੇ ਇਹ ਤਿੰਨੇ ਪਉੜੀਆਂ ਦਸਦੀਆਂ ਹਨ ਕਿ ਗੁਰੂ ਦੇਹ ਸਰੀਰ ਵਾਲਾ ਪੁਰਖ ਭਗਤ ਗਿਆਨੀ ਆਦਿਕ ਬਣ ਸਕਦੇ ਹਨ ਅਭਾਵ ਹੋ ਚੁਕੇ ਪੁਰਖ ਭਗਤ ਗਿਆਨੀ ਗੁਰੂ ਨਹੀਂ ਹਨ ਓਦੋਂ ਠੀਕ ਪੂਰਨ ਗੁਰੂ ਸਨ, ਜਦੋਂ ਇਸ ਦੇਹ ਮੰਦਰ ਵਿਚ ਬਰਾਜਮਾਨ ਸਨ ਹੁਣ ਤਾਂ ਓਹ ਆਪ ਪਾਰਬ੍ਰਹਮ ਵਿਚ ਲੀਨ ਹੋ ਚੁਕੇ ਹਨ ਜੈਸੇ ਨਦੀ ਦਰਿਆਓ ਓਦੋਂ ਤਕ ਜੀਵਾਂ ਦੀ ਤ੍ਰਿਖਾ ਆਦਿਕ ਨਿਮਿਰਤ ਕਰ ਸਕਦੇ ਸੀ ਜਦੋਂ ਤਕ ਸਮੁਦ੍ਰ ਵਿਚ ਨਹੀਂ ਸੀ ਗਏ। ਜੇਹੜਾ ਜਲ ਸਾਗਰ ਵਿਚ ਚਲਾ ਗਿਆ ਹੈ ਓਹ ਸਾਗਰ ਰੂਪ ਹੀ ਹੋ ਗਿਆ ਹੈ ਓਹ ਬਾਕੀ ਇਸੀ ਪ੍ਰਕਾਰ ਪ੍ਰਵਾਹ ਚਲਿਆ ਆਵੇਗਾ ਪਿਛੇ ਨਦੀ ਦਰਿਆਉ ਤ੍ਰਿਖਾ ਦੀ ਨਵਿਰਤੀ ਕਰਦਾ ਹੈ ਅਗੋਂ ਸਮੁੰਦਰ ਰੂਪ ਹੁੰਦਾ ਜਾਂਦਾ ਹੈ। ਇਹੀ ਮਹਾਤਮਾ ਅਸਲੀ ਗੁਰੂ ਹਨ।

ਪ੯੭-- ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟ ਘਟਿ ਜੋਤਿ ਸਬਾਈ ॥ ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ ॥

## (੪੭) ਟੀਕਾ ਗੁਰੂ ਪ੍ਰਮਾਣ

ਸਾਰਿਆਂ ਹੀਜੀਵਾਂ ਦੇ ਅੰਦਰ ਪਾਰਬ੍ਰਹਮ ਪ੍ਰਮੇਸ਼ਰ ਅਕਾਲ ਪੁਰਖ ਛਪਿਆ ਹੋਯਾ ਹੈ ਸੂਖਮ ਰੂਪ ਹੋਕੇ ਮੰਦਰ ਸਰੀਰ ਹਰੇਕ ਵਿਚ ਘਟਘਟ ਵਿਚ ਬਿਆਪਿਆ ਹੋਇਆਹੈ, ਇਸ ਮੰਦਰ ਰੂਪੀ ਕੋਠੇ ਨੂੰ ਕਪਾਟ ਭਾਵ ਤਖਤੇ (ਬੂਹੇ) ਦੇ ਬਜਰ ਪਥਰ ਲੋਹੇ ਦੇ ਮਿਲਾਕੇ ਬਣੇ ਹੋਏ ਹਨ ਜੇਹੜੇ ਕਿਸੇ ਪਰਕਾਰ ਸੇ ਟੁਟਦੇ ਭਜਦੇ ਨਹੀਂ ਹਨ ਐਸੇ ਹੀ ਜੀਵ ਤੇ ਬ੍ਰਹਮ ਦੇ ਵਿਚਕਾਹੇ ਮਧ ਭਾਗ ਮੇਂ ਭਰਮਾਂ ਆਦਿਕਾਂ ਦੇ ਕਿਵਾੜ ਜੜੇ ਹੋਏ ਹਨ, ਭਾਵ ਬੰਦ ਹਨ ਮੁਕਤੇ ਖੁਲਦੇ ਹਨ ਪੂਰੇ ਗੁਰੂ ਦੀ ਮਤ ਸਿਖਿਆ ਨਾਲ ਫਿਰ ਅਗੇ ਮੰਦਰ ਵਿਚ ਨਿਰਭੈ ਹੋਕੇ ਤਾੜੀ ਸਮਾਧੀ ਮੈਂ ਇਸਥਿਤ ਹੋਕੇ ਬੈਠਾ ਹੈ ਮਾਲਕ ਵਾਹਿਗੁਰੂ ਪ੍ਰਮੇਸ਼ਰ ਖੁਦ ਆਪ ਹੀ ਹੈ, ਦੂਜਾ ਕੋਈ ਨਹੀਂ ਹੈ। ਐਸੇ ਪ੍ਰਮੇਸ਼ਰ ਦੇ ਮਿਲਣ ਵਾਸਤੇ ਪੂਰੇ ਗੁਰੂ ਦੀ ਲੋੜ ਹੈ, ਬ੍ਰਹਮ ਤਤ ਵੇਤੇ ਦੀ ॥

ਦੋਹਰਾ

ਇਹ ਤੋ ਬਾਤ ਹੈ ਅਟ ਪਟੀ ਝਟ ਪਟ ਲਖੈ ਨ ਕੋਇ।
ਜੋ ਮਨ ਕੀ ਖਟ ਪਟ ਮਿਟੈ ਝਟ ਪਟ ਦਰਸ਼ਨ ਹੋਇ ।੧।।

ਪੂਰਨ ਗੁਰੂ ਤੋਂ ਬਿਨਾਂ ਹੋਰ ਅਸਲੀ ਗੁਰੂ ਕੋਈ ਨਹੀਂ ਹੈ, ਜਿਸ ਮਨੁਖ ਆਦਮੀ ਪੁਰਖ ਆਦਿਕਾਂ ਨੂੰ ਗਿਆਨ ਹੈ ਰਬ ਦਾ ਓਹੀ ਅਸਲੀ ਗੁਰੂ ਹੈ।

**੬੦੯-੯ ਮਨ ਨਾਮੁ ਜਪਿ ਨਾਮੁ ਆਰਾਧਿ ਅਨਦਿਨੁ ਨਾਮੁ ਵਖਾਣੀ ॥ ਉਪਦੇਸੁ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ ॥ ਜਿਨਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ॥**

## (੪੯) ਟੀਕਾ ਸਾਧ ਗੁਰੂ ਪ੍ਰਮਾਣ

ਹੇ ਮਨਾ ਤੂੰ ਨਾਮ ਜਪ ਤੇ ਅਰਾਧ ਰਾਤ ਦਿਨ ਉਪਦੇਸ਼ ਸਾਧਾਂ ਸੰਤਾਂ ਪਾਸੋਂ ਸੁਣ ਕੰਨਾਂ ਨਾਲ ਫੇਰ ਜਮਾਂ ਦੀ ਕਾਣ ਆਣ ਚੁਕ ਜਾਵੇਗੀ ਜਿਸ ਉਪਰ ਪ੍ਰਭੂ ਵਾਹਿ ਗੁਰੂ ਦਇਆ ਕਰਦਾ ਹੈ, ਓਹੀ ਪ੍ਰਭੂ ਦੀ ਬਾਣੀ ਪੜਨੇ ਲਗ ਜਾਂਦੇ ਹਨ, ਬਾਣੀ ਅਭਾਵ ਗੁਰੂਆਂ ਦੀ ਤੇ ਪ੍ਰਤਖ ਗੁਰੂਆਂ ਦੀ ਪਿਛਲੇ ਗੁਰੂਆਂ ਦੀ ਬਾਣੀ ਅੰਤਸ਼ ਕਰਣ ਨੂੰ ਸ਼ੁਧ ਕਰਦੀ ਹੈ, ਪ੍ਰਤਖ ਗੁਰੂ ਦੀ ਬਾਣੀ ਗਿਆਨ ਕਰਦੀ ਹੈ।

੬੮੦-੭ ਜਬ ਲਗੁ ਤੂਟੈ ਨਾਹੀ ਮਨ ਭਰਮਾ ਤਬ ਲਗੁ ਮੁਕਤੁ ਨ ਕੋਈ ॥ ਕਹੁ ਨਾਨਕ ਦਇਆਲ ਸੁਆਮੀ ਸੰਤੁ ਭਗਤੁ ਜਨ ਸੋਈ ॥

## (੪੯) ਟੀਕਾ ਗੁਰੂ ਭਗਤ ਪ੍ਰਮਾਣ

ਜਿਤਨਾਂ ਚਿਰ ਪੂਰੇ ਗੁਰੂ ਦੇ ਉਪਦੇਸ਼ ਸੇ ਮਨ ਦੇ ਭਰਮ ਨਹੀਂ ਟੁਟਦੇ ਉਤਨਾਂ ਚਿਰ ਮੁਕਤ ਨਹੀਂ ਹੁੰਦੀ ਸ੍ਰੀ ਗੁਰੂ ਜੀ ਆਖਦੇ ਹਨ ਜਿਸ ਉਪਰ ਸੁਆਮੀ ਦਯਾ ਕਰੇ ਓਹੀ ਸੰਤ ਬਣ ਜਾਂਦਾ ਹੈ, ਓਹੀ ਭਗਤ ਬਣ ਜਾਂਦਾ ਹੈ, ਓਹੀ ਜਨ ਬਣ ਜਾਂਦਾ ਹੈ। ਇਨਾਂ ਤਿੰਨਾਂ ਪਰਕਾਰਾਂ ਵਿਚੋਂ ਕਿਸੇ ਨੂੰ ਗੁਰੂ ਬਣਾ ਲੇਵਹੁ, ਓਹ ਭਰਮ ਤੋੜ ਦੇਵੇਗਾ, ਫੇਰ ਮੁਕਤਿ ਹੋ ਜਾਓਗੇ, ਜੰਮਣੇ ਮਰਣੇ ਦਾ ਟੰਟਾ ਮਿਟ ਜਾਵੇਗਾ, ਉਹੀ ਅਸਲੀ ਗੁਰੂ ਹੈ ਭਰਮ ਤੋੜਨੇ ਵਾਲਾ ॥

੬੯੬--੭ ਹੀਰਾ ਲਾਲੁ ਅਮੋਲਕੁ ਹੈ ਭਾਰੀ ਬਿਨੁ ਗਾਹਕ ਮੀਕਾ ਕਾਖਾ ॥ ਰਤਨ ਗਾਹਕੁ ਗੁਰੁ ਸਾਧੂ ਦੇਖਿਓ ਤਬ ਰਤਨੁ ਬਿਕਾਨੋ ਲਾਖਾ ॥ ਮੇਰੇ ਮਨਿ ਗੁਪਤੁ ਹੀਰੁ ਹਰਿ ਰਾਖਾ ॥ ਦੀਨ ਦਇਆਲਿ ਮਿਲਾਇਓ ਗੁਰੁ ਸਾਧੂ ਗੁਰਿ

ਮਿਲਿਐ ਹੀਰੁ ਪਰਾਖਾ ॥

## (੫੦ ) ਟੀਕਾ ਗੁਰੂ ਸਾਧੂ ਪ੍ਰਮਾਣ

ਵਾਹਿਗੁਰੂ ਹੀਰਾ ਅਤੇ ਲਾਲ ਅਮੋਲ ਹੈ, ਭਾਰੀ ਮੋਲ ਹੈ ਨਾਂ ਤਾਰਨੇ ਜੋਗ ਓਹ ਭੀ ਬਿਨਾਂ ਬਪਾਰੀ ਗਾਹਕ ਸੇ ਮੀਕਾ ਵਿਕ ਗਿਆ ਹੈ, ਕਾਖਾ ਕਖਾਂ ਦੇ ਮੁਲ ਜਿਸ ਵੇਲੇ ਕੋਈ ਸਰਾਫ ਪ੍ਰੀਖਿਆ ਵਾਲਾ ਮਿਲਿਆ ਤਾਂ ਓਹੀ ਹੀਰਾ ਲਾਲ ਲਖਾਂ ਰੁਪਏ ਕੀਮਤਾਂ ਨੂੰ ਵਿਕਿਆ, ਓਧਰ ਲਾਲ ਰੂਪੀ ਹੀਰਾ ਵਾਹਿਗੁਰੂ ਦਾ ਸਰੂਪ ਲੁਕਿਆ ਹੋਯਾ ਹਿਰਦਿਆਂ ਵਿਚ ਕਖਾਂ ਦੇ ਭਾ ਵਿਕਦਾ ਹੈ ਵਿਸ਼ਿਆਂ ਉਪਰ ਪਾਂਬਰ ਪੁਰਖ ਵੇਚ ਦਿੰਦੇ ਹਨ ਬਿਨਾਂ ਪ੍ਰੀਖਿਆ ਤੋਂ, ਜਦੋਂ ਸਾਧੂ ਰੂਪੀ ਗ੍ਰਾਹਕ ਬਪਾਰੀ ਆਏ ਸੰਤ ਤਦ ਉਸਦੀ ਕੀਮਤ ਪਈ ਲਖਾਂ ਹੀ ਕਰੋੜਾਂ ਹੀ, ਦੀਨਾਂ ਉਪਰ ਦਇਆ ਕਰਨੇ ਵਾਲੇ ਸਾਧੂ ਗੁਰੂ ਮਿਲੇ ਤਾਂ ਗੁਪਤ ਹੀਰਾ ਵਾਹਿਗੁਰੂ ਪ੍ਰਾਪਤ ਹੋ ਗਿਆ ਤਾਂ ਪ੍ਰੀਖਿਆ ਆ ਗਈ ਆਤਮ ਗਿਆਨ ਸੇ ਸਾਧੂ ਗੁਰੂ ਮਿਲਿਆ ਤਾਂ ਭਲਾ ਜੇ ਸੰ: ੧੨੧੯ ਦੇ ਵਖਤ ਦੇ ਸਾਧੂਆਂ ਦੀਆਂ ਤਸਵੀਰਾਂ ਹੋਣ ਉਨ੍ਹਾਂ ਦੇ ਅਗੇ ਮਥੇ ਟੇਕੀਏ ਤਾਂ ਕੀ ਮੁਕਤਿ ਹੋ ਜਾਵੇਗੀ ਜੋ ਸਰਾਫ ਜੌਹਰੀ ੯੯੦ ਦੇ ਹੋਣ ਤਾਂ ਉਨ੍ਹਾਂ ਦੀ ਮੂਰਤੀ ਪਥਰ ਦੀ ਜਾਂ ਕਾਗਤਾਂ ਦੀ ਜਾਂ ਲਕੜ ਲੋਹੇ ਦੀ ਹੋਵੇ ਉਸਤੋਂ ਪੁਛੀਏ ਹੀਰੇ ਜਵਾਹਰ ਲਾਲ ਦੀ ਕੀਮਤ ਓਹ ਦਸੇਗਾ ਕਦਾਚਿਤ ਨਹੀਂ ਦਸ ਸਕਦਾ ਕਿਉਂ ਚੇਤਨ ਸਤਾ ਸਹਿਤ ਸਰੀਰ ਹੈ ਨਹੀ ਜੜ ਰੂਪ ਪਥਰ ਪਏ ਹਨ ਕੁਛ ਨਹੀ

ਵਿੰਦੇ ਪ੍ਰਤਖ ਗੁਰੂ ਹੀ ਅਸਲੀ ਗੁਰੂ ਹੈ॥

੬੯੭--੩ ਮੇਰਾ ਮਨੁ ਆਲਸੀਆ ਉਘਲਾਨਾ॥ਹਰਿ ਹਰਿ ਆਨਿ ਮਿਲਾਇਓਗੁਰੁ ਸਾਧੂ ਮਿਲਿ ਸਾਧੂ ਕਪਟ ਖੁਲਾਨਾ ॥

ਪੁਨਾ

ਮੇਰਾ ਮਨੁ ਰਾਮ ਨਾਮ ਰਸਿ ਲਾਗਿਬਾ ॥ ਹਰਿ ਕੀਏ ਪਤਿਤਪਵਿਤ੍ਰ ਮਿਲਿ ਸਾਧ ਗੁਰਹਰਿਨਾਮੈ ਹਰਿ ਰਸੁ ਚਾਖਿਬਾ ॥ ਰਹਾਉ ॥ ਧਨੁ ਧਨੁ ਵਡਭਾਗ ਮਿਲਿਓ ਗੁਰੁ ਸਾਧੂ ਮਿਲਿ ਸਾਧੂ ਲਿਵ ਉਨ ਮਨਿ ਲਾਗਿਬਾ॥ ਤ੍ਰਿਸਨਾ ਅਗਨਿ ਬੁਝੀ ਸਾਂਤਿ ਪਾਈ ਹਰਿ ਨਿਰਮਲ ਨਿਰਮਲ ਗੁਨ ਗਾਇਬਾ ॥ ੨ ॥ ਤਿਨਕੇ ਭਾਗ ਖੀਨ ਧੁਰਿ ਪਾਏ ਜਿਨ ਸਤਿਗੁਰ ਦਰਸੁਨਪਾਇਬਾ ॥ ਤੇ ਦੂਜੈ ਭਾਇ ਪਵਹਿ ਗ੍ਰਭਜੋਨੀ ਸਭੁ ਬਿਰਥਾ ਜਨਮੁ ਤਿਨ ਜਾਇਬਾ ॥੩॥ ਹਰਿ ਦੇਹੁ ਬਿਮਲ ਮਤਿ ਗੁਰ ਸਾਧ ਪਗ ਸੇਵਹ ਹਮ ਹਰਿ ਮੀਠ ਲਗਾਇਬਾ ॥

## (੫੧) ਟੀਕਾ ਸਬਦ ਗੁਰੂ ਪ੍ਰਮਾਣ

ਮੇਰਾ ਮਨ ਆਲਸੀ ਹੈ ਉਘਲਾਂਦਾ ਹੈ ਊਘਦਾ ਹੈ ਹਰਿ ਰੂਪ ਸਾਧੂ ਮਿਲਿਆ ਹੈ ਗੁਰੂ ਰੂਪ ਹੋਕੇ ਗੁਰੂ ਸਾਧ ਨੇ ਕਪਾਟ ਖੋਲ ਦਿੱਤਾ ਹੈ ਮਨ ਮੇਰਾ ਰਾਮ ਵਾਹਿਗੁਰੂ ਦੇ ਰਸ ਵਿਚ ਲਗ ਗਿਆ ਹੈ ਪਾਪੀ ਪਵਿਤਰ ਹੋ ਗਏ ਹਨ ਗੁਰੂ ਸਾਧੂ ਨੂੰ ਮਿਲਕੇ ਕਿਉਂ ਰਾਮ ਦਾ ਰਸ ਚਾਖ ਲਿਆ ਹੈ ਭਾਗ ਧੰਨ ਹਨ ਜੋ ਗੁਰੂ ਸਾਧੂ ਮਿਲ ਗਿਆ ਹੈ ਮਿਲਣੇ ਸੇ ਸੁੰਨ ਸਮਾਧ ਲਗ ਗਈ ਹੈ ਅਗਨੀ ਤ੍ਰਿਸ਼ਨਾ ਦੀ ਬੁਝ ਗਈ ਹੈ ਸ਼ਾਂਤੀ ਆ ਗਈ ਹੈ ਉਜਲ ੨ ਗੁਣ ਗਾਏ ਹਨ ਹਰੀ ਵਾਹਿਗੁਰੂ ਵਾਲੀ ਉਤਮ ਮਤੀ ਦੇਵਹੁ ਹੇ ਗੁਰੂ ਸਾਧੂ ਜੀ ਸਾਧੂਆਂ ਦੇ ਚਰਨ ਸੇਵਨੇ ਸੇ ਹਰੀ ਦਾ ਨਾਮ ਮਿਠਾ ਲਗਾ ਹੈ ਜੈਸੇ ਸਮੁੰਦਰ ਦਾ ਜਲ ਖਾਰਾ ਹੈ ਓਹ ਬੱਦਲ ਰੂਪ ਹੋਕੇ ਬੱਦਲਾਂ ਦੁਆਰੇ ਬਰਸੇ ਤਾਂ ਮਿਠਾ ਹੋ ਜਾਂਦਾ ਹੈ ਤੈਸੇ ਹੀ ਬੇਦ ਸ਼ਾਸਤਰਾਂ ਗ੍ਰੰਥਾਂ ਆਦਿਕਾਂ ਦਾ ਉਪਦੇਸ਼ ਖਾਰਾ ਹੈ ਗੁਰੂ ਸਾਧੂਆਂ ਦੁਆਰੇ ਧਾਰਨ ਕਰੀਏ ਤਾਂ ਮਿਠਾ ਭਾਵ ਫਲ ਰੂਪ ਹੈ ਗਿਆਨ ਦਾਇਕ ਹੈ ਓਹੀ ਅਸਲੀ ਗੁਰੂ ਹੈ।

**੬੯੦-੬ ਜਿਨਹਰਿ ਅਰਥਿ ਸਰੀਰੁ ਲਗਾਇਆ ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ॥ ਹਲਤਿ ਪਲਤਿ ਹਰਿ ਸੋਭਾ ਪਾਵਹਿ ਹਰਿ ਰੰਗੁ ਲਗਾ ਮਨਿ ਗੂੜਾ ॥**

ਹਰਿ ਹਰਿ ਮੇਲਿ ਮੇਲਿ ਜਨ ਸਾਧੂ ਹਮ ਸਾਧ ਜਨਾ ਕਾ ਕੀੜਾ ॥ ਜਨ ਨਾਨਕ ਪ੍ਰੀਤਿ ਲਗੀ ਪਗ ਸਾਧੂ ਗੁਰ ਮਿਲਿ ਸਾਧੂ ਪਾਖਾਣੁ ਤਰਿਓ ਮਨੁ ਮੂੜਾ ॥ ੪ ॥

## (ਪ੨) ਟੀਕਾ ਸਾਧ ਗੁਰੂ ਪ੍ਰਮਾਣ

ਜਿਨਾਂ ਸੇਵਕਾਂ ਸਿਖਾਂ ਨੇ ਆਪਣਾ ਸਰੀਰ ਹਰੀ ਅਰਥ ਨਮਿਤ ਲਾ ਦਿਤਾ ਹੈ ਸਾਧੂਆਂ ਗੁਰੂਆਂ ਦੇ ਪਗ ਚਰਨਾਂ ਦੀ ਧੂਰੀ ਲਈ ਹੈ ਸਰਧਾ ਨਾਲ ਓਹ ਓਥੇ ਐਥੇ ਸੋਭਾ ਪਾਂਵਦੇ ਹਨ ਉਨਾਂ ਨੂੰ ਵਾਹਿਗੁਰੂ ਦਾ ਰੰਗ ਲਗ ਗਿਆ ਹੈ ਹੇ ਵਾਹਿਗੁਰੂ ਮੈਨੂੰ ਸਾਧੂ ਗੁਰੂ ਪੂਰਾ ਮੇਲਹੁ । ਅਸੀ ਤਾਂ ਸਾਧ ਜਨਾਂ ਦੇ ਕੀੜੇ ਭਾਵ ਸੇਵਕ ਹਾਂ ਮੇਰੀ ਪ੍ਰੀਤੀ ਲਗੀ ਹੋਈ ਹੈ ਸਾਧੂਆਂ ਗੁਰੂਆਂ ਦੇ ਚਰਨਾਂ ਨਾਲ ਮਨ ਪੱਥਰ ਸੀ ਸੁਕਾ ਹੋਇਆ ਮਿਲ ਕਰਕੇ ਸਾਧ ਗੁਰੂ ਨੂੰ ਹਰਾ ਭਾਵ ਗਿਆਨ ਵਾਲਾ ਹੋ ਗਿਆ ਹੈ ਮੂੜਾ ਅਤੀ ਮੂਰਖ ਦਾ ਨਾਮ ਹੈ। ਗੁਰੂ ਭੀ ਦੋ ਪਰਕਾਰ ਦੇ ਹੁੰਦੇ ਹਨ ਇਕ ਜੀਊਂਦੇ ਇਕ ਮਰੇ ਹੋਏ, ਜੀਊਂਦੇ ਗੁਰੂ ਤੁਰਦੇ ਫਿਰਦੇ ਬੋਲਦੇ ਪਰਚਾਰ ਕਰਦੇ ਕਥਾ ਕਰਦੇ ਖਾਂਦੇ ਪੀਂਦੇ ਦਿਸ ਦੇ ਹਨ, ਉਨਾਂ ਦੇ ਬਚਨ ਸੁਣੀਦੇ ਹਨ ਸੁਣਕੇ ਸ਼ੰਕਾ ਕਰੀ ਦੀਆਂ ਹਨ, ਫੇਰ ਉਹ ਉਤਰ ਦਿੰਦੇ ਹਨ ਉਸਦੀ ਵਿਚਾਰ ਮਨ ਵਿਚ ਬੈਠ ਜਾਂਦੀ ਹੈ ਚੇਤਨ ਜੂ ਹੋਏ। ਇਕ ਮਰ ਚੁਕੇ ਹੁੰਦੇ ਹਨ ਉਨਾਂ ਦੇ ਲੇਖ ਦੇਖੀ ਦੇ ਹਨ ਉਹ ਭੀ

ਕਿਸੇ ਵਿਦਵਾਨ ਸੇ ਪੜੀ ਦੇ ਹਨ ਆਪਣੇ ਆਪ ਉਹ ਬੋਲ ਨਹੀਂ ਸਕਦੇ ਪੜਿਆ ਹੋਇਆ ਆਪਣੀ ਮਰਜੀ ਦੇ ਅਰਥ ਕਰਦਾ ਹੈ, ਜਿਤਨੀ ਉਸ ਦੀ ਬੁਧੀ ਹੈ। ਭਾਵ ਸ਼ੰਕਾ ਸਹਿਤ ਹਨ ਵਾਕ ਪੂੰਨ ਰੂਪ ਤਾਂ ਹਨ ਵਿਚਾ- ਰਕੇ ਪੜ੍ਹੋ ॥

੭੪੪-੧੨ ਅੰਮ੍ਰਿਤ ਬਚਨ ਸਾਧਕੀ ਬਾਣੀ॥ਜੋ ਜੋ ਜਪੈ ਤਿਸਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਬਖਾਨੀ ॥ ੧॥ਰਹਾਉ ॥ ਕਲੀ ਕਾਲ ਕੇ ਮਿਟੇ ਕਲੇਸਾ ॥ ਏਕੋ ਨਾਮੁ ਮਨ ਮਹਿ ਪਰਵੇਸਾ ॥ ੧ ॥ ਸਾਧੂ ਧੂਰਿ ਮੁਖਿ ਮਸਤਕਿ ਲਾਈ ॥ ਨਾਨਕ ਉਧਰੇ ਹਰਿ ਗੁਰ ਸਰਣਾਈ ॥ ੨ ॥

( ਪਤ੍ਰ ) ਟੀਕਾ ਸਾਧੂ ਗੁਰੂ ਪ੍ਰਮਾਣ

ਚੇਤਨ ਗੁਰੂ ਸਾਧੂ ਦੀ ਬਾਣੀ ਬਚਨ ਬੋਲ ਅਮ੍ਰਿਤ ਰੂਪ ਹੁੰਦੇ ਹਨ। ਜੇਹੜਾ ੨ ਭੀ ਜਪੇ ਉਸਦੀ ਮੁਕਤੀ ਹੋ ਜਾਂਦੀ ਹੈ, ਵਾਹਿਗੁਰੂ ਦਾ ਨਾਮ ਨਿਤ ਹੀ ਰਸਨਾਂ ਸੇ ਜਪੇ, ਕਲਜੁਗ ਦੇ ਪਾਪ ਮਿਟ ਜਾਂਦੇ ਹਨ, ਨਾਮ ਦਾ ਪ੍ਰਵੇਸ਼ ਹੋ ਜਾਂਦਾ ਹੈ । ਜੇ ਸਾਧੂਆਂ ਦੀ ਧੂੜੀ ਮੁਖ ਨੂੰ ਮਲੀ ਜਾਵੇ ਮੱਥੇ ਪਰ ਮਲੀ ਜਾਵੇ ਤਾਂ ਉਧਰ ਜਾਈ ਦਾ

ਹੈ ਗੁਰੂ ਸਰਨ ਪੈਣੇ ਸੇ ਐਸੇ ਨਹੀਂ । ਉਹੀ ਸਾਧੂ ਅਸਲੀ ਗੁਰੂ ਹਨ ॥

੭੪੭-੧੭ ਬੇਦਕਤੇਬਸਿਮ੍ਰਿਤਿ ਸਭਿ ਸਾਸਤ੍ਰ ਇਨ੍ ਪੜਿਆ ਮੁਕਤਿ ਨ ਹੋਈ ॥ ਏਕ ਅਖਰ ਜੋ ਗੁਰਮੁਖਿ ਜਾਪੈ ਤਿਸਕੀ ਨਿਰਮਲ ਸੋਈ ॥੩॥ ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥ ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥ ੪ ॥

## ( ੫੪ ) ਟੀਕਾ ਗੁਰਮੁਖ ਗੁਰੂ ਪ੍ਰਮਾਣ

ਸ੍ਰੀ ਗੁਰੂ ਜੀ ਆਖਦੇ ਹਨ, ਬੇਦ ੪ ਕਤੇਬਾਂ ੪ ਸਿੰਮ੍ਰਿਤੀਆਂ ੨੭ ਸ਼ਾਸਤ੍ਰ ੬ ਇਨਾਂ ਦੇ ਪੜਨੇ ਸੇ ਮੁਕਤੀ ਨਹੀਂ ਹੁੰਦੀ ਕਿਉਂ ਇਹ ਜੜ ਰੂਪ ਹਨ ਪੜਾਨੇ ਵਾਲੇ ਚੇਤਨ ਹਨ ਇਨਾਂ ਨੂੰ ਉਚਾਰਨੇ ਵਾਲੇ ਮੌਜੂਦ ਨਹੀ ਹਨ ਇਸ ਵਾਸਤੇ ਇਹ ਪੂਰਨ ਗਿਆਨ ਨਹੀਂ ਦੇ ਸਕਦੇ ਜੇਹੜਾ ਇਨਾਂ ਦਾ ਸਾਰ ਹੈ ਇਕ ਅੱਖਰ ਪੂਰਨ ਗੁਰੂ ਦਾ ਉਚਾਰਿਆ ਹੋਯਾ ਉਸ ਸੇ ਗੁਰਮੁਖ ਮੁਕਤੀ ਪਾ ਲੈਂਦੇ ਹਨ । ਗੁਰਮੁਖ ਗੁਰੂ ਉਚਾਰਕੇ ਦੱਸਦਾ ਹੈ ਜਿਸ ਨਾਲ ਚਾਰੇ ਵਰਨ ਉਧਰ ਜਾਂਦੇ ਹਨ, ਬ੍ਰਾਹਮਣ ਵੇਦ ਪੜਨੇ ਵਾਲੇ ਖਤਰੀ ਸ਼ਸਤਰ ਪਕੜਨੇ ਵਾਲੇ ਸੂਦਰ ਸੇਵਾ ਆਦਿਕ ਕਰਨੇ ਵਾਲੇ ਬੈਸ

ਵਾਹੀ ਵਪਾਰੁ ਵਣਜ ਕਰਨੇ ਵਾਲੇ ਜੇਹੜਾ ਭੀ ਗੁਰਮੁਖ ਗੁਰੂ ਪਾਸੋ ਨਾਮ ਲਵੇ ਓਹੀ ਉਧਰਦਾ ਹੈ ਕਲਜੁਗ ਵਿਚ ਘਟ ਘਟ ਵਿਚ ਰਾਮ ਹੈ ਵਿਆਪਕ ਹੈ।

## ੭੭੯-੩ ਪਤਤਿ ਪਾਵਨ ਹਰਿਨਾਮਾ

॥ ਪੂਰਨ ਸੰਤ ਜਨਾ ਕੇ ਕਾਮਾ ॥ ਗੁਰੁ ਸੰਤੁ ਪਾਇਆ ਪ੍ਰਭੁ ਧਿਆਇਆ ਸਗਲ ਇਛਾ ਪੁੰਨੀਆ ॥ ਹਉ ਤਾਪ ਬਿਨਸੇ ਸਦਾ ਸਰਸੇ ਪ੍ਰਭੁ ਮਿਲੇ ਚਿਰੀ ਵਿਛੁੰਨਿਆ ॥ ਮਨਿ ਸਾਤਿ ਆਈ ਵਜੀ ਵਧਾਈ ਮਨਹੁ ਕਦੇ ਨ ਵੀਸਰੈ ॥ ਬਿਨਵੰਤਿ ਨਾਨਕ ਸਤਿ ਗੁਰਿ ਦ੍ਰਿੜਾਇਆ ਸਦਾ ਭਜੁ ਜਗਦੀਸਰੈ ॥ ੪ ॥ ੧ ॥ ੩ ॥

## (੫੫) ਟੀਕਾ ਸੰਤ ਗੁਰੂ ਪ੍ਰਮਾਣ

ਵਾਹਿਗੁਰੂ ਦਾ ਨਾਮ ਹੀ ਪਵਿਤ੍ਰ ਹੈ ਇਹੀ ਸੰਤਾਂ ਦੇ ਕੰਮ ਹਨ ਪੂਰਨ ਜਿਨਾਂ ਸੇਵਕਾਂ ਨੇ ਗੁਰੂ ਸੰਤ ਪਾਏ ਹਨ ਉਨਾਂ ਨੇ ਹੀ ਵਾਹਿਗੁਰੂ ਨੂੰ ਅਰਾਧਿਆ ਹੈ, ਉਨਾਂ ਦੀਆਂ ਸਮੂਹ ਇਛਾ ਪੂਰੀਆਂ ਹੋ ਗਈਆਂ ਹਨ ਹੰਕਾਰ ਤਾਪ ਨਾਸ ਹੋਗਿਆ ਹੈ। ਚਿਰ ਦਾ ਵਿਛੜਿਆ ਹੋਇਆ ਰਾਮ ਮਿਲ ਗਿਆ ਹੈ ਮਨ ਸ਼ਾਂਤ ਰੂਪ ਹੋਗਿਆ ਹੈ ਇਹੋ ਵਧਾਈ ਹੈ ਕਿ ਮਨ ਸੇ ਕਦੇ ਨਾ ਵਿਸਰੇ ਸ੍ਰੀ ਗੁਰੂ ਜੀ ਆਖਦੇ ਹਨ ਸੰਤਾਂ ਨੇ ਪੂਰਨ ਗੁਰੂਆਂ ਨੇ ਇਹੋ ਦ੍ਰਿੜ ਕਰਾਇਆ ਹੈ ਕਿ

ਨਾਮ ਜਪੋ ਓਹੀ ਅਸਲੀ ਗੁਰੂ ਹੈਨ।

**੯੦੦-੧ ਕਾਇਆ ਨਗਰ ਮਹਿ ਰਾਮ ਰਸੁ ਊਤਮੁ ਕਿਉ ਪਾਈਐ ਉਪਦੇਸੁ ਜਨ ਕਰਹੁ ॥ ਸਤਿਗੁਰੁ ਸੇਵਿ ਸਫਲ ਹਰਿ ਦਰਸਨੁ ਮਿਲਿ ਅੰਮ੍ਰਿਤੁ ਹਰਿ ਰਸੁ ਪੀਅਹੁ ॥**

## (੫੬) ਟੀਕਾ ਜਨ ਗੁਰੂ ਪ੍ਰਮਾਣ

ਸਰੀਰ ਗਰਾਮ ਵਿਚ ਰਾਮ ਦਾ ਰਸ ਹੀ ਉਤਮ ਹੈ, ਹੋਰ ਤਾਂ ਗੰਦ ਹੀ ਹੈ, ਹੇ ਜਨ ਗੁਰੂ ਜੀ ਉਪਦੇਸ਼ ਦੇਵਹੁ ਗੁਰਾਂ ਦੀ ਸੇਵਾ ਹੀ ਸਫਲ ਹੈ ਤਾਹੀਓਂ ਅਮ੍ਰਿਤ ਦਾ ਰਸ ਔਂਦਾ ਹੈ ਜਨ ਹੀ ਅਸਲੀ ਗੁਰੂ ਹੈ।

**੯੧੩-੫ ਪਰਾ ਪੂਰਬਲਾ ਲੀਖਿਆ ਮਿਲਿਆ ਅਬ ਆਇ ॥ ਬਸਤ ਸੰਗਿ ਹਰਿਸਾਧ ਕੈ ਪੂਰਨ ਆਸਾਇ ॥ ੨ ॥**

## (੫੭) ਟੀਕਾ ਸਾਧੂ ਗੁਰੂ ਪ੍ਰਮਾਣ

ਚਿਰੰਕਾਲ ਦੇ ਕਰਮ ਪਿਛਲਿਆਂ ਜਨਮਾਂ ਦੇ ਲਿਖੇ ਹੋਏ ਅਬ ਹੁਣ ਮਿਲੇ ਹਨ, ਕੀ ਪਤਾ ਲਗਾ ਕਿ ਹਰੀ ਵਾਹਿਗੁਰੂ ਤਾਂ ਸੰਤਾਂ ਦੇ ਸੰਗ ਵਸਦਾ ਹੈ ਆਸਾਂ ਨੂੰ ਪੂਰਨ ਕਰਨੇ ਵਾਲਾ ਵਾਹਿਗੁਰੂ ਹੀ ਸਾਧ ਰੂਪ ਹੈ ਓਹੀ ਅਸਲੀ ਗੁਰੂ ਹੈ।

**੯੨੭-੧੯ ਕਾਕਉ ਦੁਰਾਉ ਕਾਸਿਉ ਬਲ ਬੰਚਾ ਜਹ ਜਹ ਪੇਖਉ ਤਹ ਤਹ ਨੇਰਾ ॥ ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ ਅਨ ਹੇਰਾ ॥**

## (੫੯) ਟੀਕਾ ਸਾਧ ਗੁਰੂ ਪ੍ਰਮਾਣ

ਕਿਸ ਨਾਲ ਦੁਰਾਚਾਰ ਕਰਾਂ ਲੁਕਾ ਰਖਾਂ ਕਿਸ ਨਾਲ ਛਲ ਫਰੇਬ ਕਰਾਂ ਜਿਥੇ ੨ ਵੇਖਦਾ ਹਾਂ ਓਥੇ ਓਥੇ ਹੀ ਵਾਹਿਗੁਰੂ ਮੌਜੂਦ ਹੈ, ਸਾਧੂ ਗੁਰੂ ਮੂਰਤਿ ਰੂਪ ਮਿਲੀ ਹੈ, ਜੈਸੇ ਮਿਲਕੇ ਸਾਗਰ ਸਮੁੰਦਰ ਤੇ ਬੂੰਦ ਪਾਣੀ ਦੀ ਇਕ ਰੂਪ ਹੋ ਗਈ ਹੈ ਭਾਵ ਮੈਂ ਤੇ ਵਾਹਿਗੁਰੂ ਇਕ ਰੂਪ ਹੋ ਗਏ ਹਾਂ, ਸਾਧੂ ਗੁਰੂ ਦੀ ਕ੍ਰਿਪਾ ਨਾਲ ਸ੍ਰੀਗੁਰੂ ਨਾਨਕ ਜੀ ਉਚਾਰਦੇ ਹਨ ਅਸਲੀ ਗੁਰੂ ਸਾਧ ਹੀ ਹਨ, ਕੀ ਕਰੀਏ ਜੇਹੜਾ ਸੇਵਕ ਸਿਖ ਆਦਿਕ ਸੰਤਾਂ ਸਾਧਾਂ ਦੀ ਸੇਵਾ ਕਰਦਾ ਹੈ ਉਹੀ ਅਸਲੀ ਗੁਰੂ ਰੂਪ ਬਣ ਹੀ ਜਾਂਦਾ ਹੈ, ਦੁਨੀਆਂ ਭੀ ਰਾਮ ਰਾਮ ਜਪਣੇ ਵਾਲਿਆਂ ਨੂੰ ਭਗਤ ਭਗਤ ਸੰਤ ਸੰਤ ਗਿਆਨੀ ੨ ਗੁਰਮੁਖ ੨ ਜਨ ੨ ਸਾਧ ੨ ਆਦਿ ਲਫਜ਼ ਆਖਣ ਲਗ ਪੈਂਦੀ ਹੈ, ਇਹ ਨਾਮ ਭੀ ਦੁਨੀਆਂ ਦੇ ਲੋਕਾਂ ਨੇ ਹੀ ਰਖੇ ਹੋਏ ਹਨ, ਵਾਹਿਗੁਰੂ ਦੀ ਪ੍ਰਾਪਤੀ ਵਾਲਿਆਂ ਨੂੰ ਕੋਈ ਭੀ ਲੋੜ ਨਹੀਂ ਰਹਿ ਜਾਂਦੀ ਉਸਨੂੰ ਮਿਲਣੇ ਸੇ ਸ਼ਾਂਤ ਹਿਰਦਾ ਹੋ ਜਾਂਦਾ ਹੈ ਭਲਾ ਕਹੋ ਭਾਵੇਂ ਬੁਰਾ ਕਹੋ ਕੋਈ ਲੇਪ ਨਹੀਂ ।

੯੩੯-੧੯ ਏਕਮ ਏਕੰਕਾਰੁ ਨਿਰਾ-
ਲਾ ॥ ਅਮਰੁ ਅਜੋਨੀ ਜਾਤਿ ਨ ਜਾਲਾ ॥
ਅਗਮ ਅਗੋਚਰੁ ਰੂਪੁ ਨ ਰੇਖਿਆ ॥ ਖੋਜਤ
ਖੋਜਤ ਘਟਿ ਘਟਿ ਦੇਖਿਆ ॥ ਜੋ ਦੇਖਿ
ਦਿਖਾਵੈ ਤਿਸਕਉ ਬਲਿ ਜਾਈ॥ ਗੁਰਪਰਸਾਦਿ
ਪਰਮ ਪਦੁ ਪਾਈ ॥੧॥

## (੫੯) ਟੀਕਾ ਗੁਰੂ ਪ੍ਰਮਾਣ

ਸ੍ਰੀ ਵਾਹਿਗੁਰੂ ਇਕ ਹੈ ਸਭ ਸੇ ਨਿਰਾਲਾ ਕਦੇ ਨਹੀਂ ਮਰਦਾ, ਜੂਨੀਆਂ ਵਿਚ ਨਹੀਂ ਔਂਦਾ ਜਾਪ ਤਾਪ ਆਦਿਕ ਉਸਦੇ ਜਾਲੇ ਫਾਹੀਆਂ ਨਹੀਂ ਹਨ,ਕਿਸੇ ਦੇ ਆਸਰੇ ਨਹੀਂ ਹੈ, ਅਥਾਹ ਹੈ, ਰੂਪ ਆਦੀ ਭੇਖ ਕੋਈ ਨਹੀਂ ਹੈ ਉਸ ਦਾ ਖੋਜ ਢੂੰਡਨ ਕਰੀਏ ਤਾਂ ਘਟ ਘਟ ਵਿਚੋਂ ਹੀ ਲਭ ਪੈਂਦਾ ਹੈ ਜੇਹੜਾ ਉਸਨੂੰ ਆਪ ਦੇਖਕੇ ਫੇਰ ਦੂਜਿਆਂ ਨੂੰ ਦਿਖਾ ਦੇਵੇ, ਉਸਤੋਂ ਬਲਿਹਾਰੇ ਜਾਈਏ ਉਹੀ ਗੁਰੂ ਹੈ ਉਸੇ ਦੀ ਕਿਰਪਾ ਨਾਲ ਮਿਲਦਾ ਹੈ ਪਹਿਲੇ ਆਪ ਸਿਖ ਸੇਵਕ ਸ੍ਰੀ ਗੁਰੂ ਪਾਸੋਂ ਦੇਖਕੇ ਫੇਰ ਆਪ ਹੀ ਗੁਰੂ ਹੋਕੇ ਸੇਵਕਾਂ ਨੂੰ ਦਿਖਾਂਦਾ ਹੈ ਉਸਦੇ ਵਾਰਨੇ ਜਾਈਏ।

੯੫੧-੧੯ ਗੁਰਮੁਖਿ ਸਦਾ ਹਰਿ
ਰੰਗੁ ਹੈ ਹਰਿ ਕਾ ਨਾਉ ਮਨਿ ਭਾਇਆ ॥ ਗੁਰ-

ਮੁਖਿ ਵੇਖਣੁ ਬੋਲਣਾ ਨਾਮੁ ਜਪਤ ਸੁਖੁ ਪਾਇਆ ॥ ਨਾਨਕ ਗੁਰਮੁਖਿ ਗਿਆਨੁ ਪ੍ਰਗਾਸਿਆ ਤਿਮਰ ਅਗਿਆਨੁ ਅੰਧੇਰੁ ਚੁਕਾਇਆ ॥

## ( ੬੦ ) ਟੀਕਾ ਗੁਰਮੁਖ ਗੁਰੂ ਪ੍ਰਮਾਣ

ਗੁਰਮੁਖਾਂ ਨੂੰ ਸਦਾ ਹੀ ਵਾਹਿਗੁਰੂ ਦਾ ਰੰਗ ਚੜ੍ਹਿਆ ਰਹਿੰਦਾ ਹੈ ਜੋ ਕੁਛ ਦੇਖਦੇ ਹਨ ਤੇ ਬੋਲਦੇ ਹਨ ਨਾਮ ਹੀ ਜਪਕੇ ਸੁਖ ਰੂਪ ਵਾਹਿਗੁਰੂ ਨੂੰ ਪਾ ਲਿਆਹੈ ਸ੍ਰੀ ਗੁਰੂ ਜੀ ਆਖਦੇ ਹਨ ਜਿਨਾਂ ਨੂੰ ਗੁਰਮੁਖ ਨੇ ਗੁਰੂ ਉਪਦੇਸ਼ ਦਿਤਾ ਹੈ ਨਾਮ ਦਾ, ਅੰਧੇਰਾ ਅਗਿਆਂਨ ਦਾ ਭ੍ਰਮ ਅੰਧਕਾਰ ਚੁਕਾ ਦਿੰਦੇ ਹਨ ਭਾਵ ਦੂਰ ਕਰਦਿੰਦੇ ਹਨ ਜਨਮ ੨ ਦਾਅਗਜਾਨ ਅੰਧੇਰਾ ਗੁਰਮੁਖ ਗੁਰੂ ਜਾਂ ਭਗਤ ਗੁਰੂ ਜਾਂ ਸੰਤਗੁਰੂ ਜਾਂ ਜਨ ਗੁਰੂ ਹੀ ਕਟਦੇ ਹਨ।

੮੬੩-੧੬ ਜਾਕੈ ਸੰਗਿ ਇਹੁ ਮਨੁ ਨਿਰਮਲੁ॥ ਜਾਕੈ ਸੰਗਿ ਹਰਿ ਹਰਿ ਸਿਮਰਨੁ ॥ ਜਾਕੈ ਸੰਗਿ ਕਿਲ ਬਿਖ ਹੋਹਿ ਨਾਸ ॥ ਜਾਕੈ ਸੰਗਿ ਰਿਦੈ ਪਰਗਾਸ ॥ ੧ ॥ ਸੇ ਸੰਤਨ ਹਰਿਕੇ ਮੇਰੇ ਮੀਤ ॥ ਕੇਵਲ ਨਾਮੁ ਗਾਈਐ ਜਾਕੈ ਨੀਤ ॥ ੧ ॥ ਰਹਾਉ ॥ ਜਾਕੈ ਮੰਤ੍ਰਿ ਹਰਿ ਹਰਿ ਮਨਿ ਵਸੈ॥ ਜਾਕੈ ਉਪਦੇਸਿ ਭਰਮੁ ਭਉ ਨਸੈ ॥

ਜਾਕੈ ਕੀਰਤਿ ਨਿਰਮਲ ਸਾਰ ॥ ਜਾਕੀ ਰੇਨੁ ਬਾਂਛੈ ਸੰਸਾਰ ॥ ੨ ॥ ਕੋਟਿ ਪਤਿਤ ਜਾਕੈਸੰਗਿ ਉਧਾਰ ॥ ਏਕੁ ਨਿਰੰਕਾਰੁ ਜਾਕੈ ਨਾਮ ਅਧਾਰ॥ ਸਰਬ ਜੀਆਂ ਕਾ ਜਾਨੈ ਭੇਉ ॥ ਕ੍ਰਿਪਾ ਨਿਧਾਨ ਨਿਰੰਜਨ ਦੇਉ ॥ ੩ ॥ ਪਾਰ ਬ੍ਰਹਮ ਜਬ ਭਏ ਕ੍ਰਿਪਾਲ ॥ ਤਬ ਭੇਟੇ ਗੁਰ ਸਾਧ ਦਇਆਲ ॥ ਦਿਨੁ ਰੈਣਿ ਨਾਨਕੁ ਨਾਮੁ ਧਿਆਏ॥ ਸੂਖਸਹਜ ਆਨੰਦ ਹਰਿ ਨਾਏ ॥ ੪ ॥ ੪ ॥ ੬ ॥

## ( ੬੧ ) ਟੀਕਾ ਸਾਧ ਗੁਰੂ ਪ੍ਰਮਾਣ

ਸ੍ਰੀ ਗੁਰੂ ਜੀ ਆਖਦੇ ਹਨ ਦਿਨ ਭੀ ਰਾਤ ਭੀ ਜੇਹੜਾ ਵਾਹਿਗੁਰੂ ਦੇ ਗੁਣ ਗਾਂਵਦਾ ਹੈ ਉਸਦਾ ਸੰਗ ਕਰਨੇ ਸੇ ਮਨ ਊਜਲਾ ਹੋਜਾਂਦਾਹੈ ਵਾਹਿਗੁਰੂ ਦਾ ਸਿਮਰਨ ਆਜਾਂਦਾ ਹੈ ਪਾਪ ਨਾਸ ਹੋ ਜਾਂਦੇ ਹਨ ਹਿਰਦੇ ਵਿਚ ਵਾਹਿਗੁਰੂ ਦਾ ਪ੍ਰਕਾਸ਼ ਹੋ ਜਾਂਦਾ ਹੈ। ਓਹ ਹਰੀ ਦੇ ਸੰਤ ਮੇਰੇ ਮਿਤ੍ਰ ਹਨ ਜਿਨਾਂ ਦੇ ਇਕ ਨਾਮ ਹੀ ਗਾਈਦਾ ਹੈ ਨਿਤਾਪ੍ਰਤੀ ਜਿਨਾਂ ਦੇ ਮੰਤਰ ਨਾਲ ਵਾਹਿਗੁਰੂ ਰਿਦੇ ਵਿਚ ਵੱਸ ਜਾਂਦਾ ਹੈ ਊਨਾਂ ਦੇ ਉਪਦੇਸ਼ ਨਾਲ ਭਰਮ ਭੈ ਨਸ ਜਾਂਦੇ ਹਨ ਊਨਾਂ ਦੇ ਘਰ ਕੀਰਤਨ ਹੀ ਸ੍ਰੇਸ਼ਟ ਹੈ ਊਨਾਂ ਦੀ ਧੂੜੀ ਸੰਸਾਰ ਚਾਹੁੰਦਾ ਹੈ ਕਰੋੜਾਂ ਹੀ ਪਾਪੀ ਉਧਰ ਜਾਂਦੇ ਹਨ ਸੰਗਤ ਸੇ ਇਕੋ ਵਾਹਿਗੁਰੂ ਦਾ ਨਾਮ ਅਧਾਰ ਹੈ ਸਭ ਜੀਵਾਂ ਦੇ ਭੇਦ

ਜਾਣਦੇ ਹਨ ਕਿਰਪਾ ਦੇ ਸਮੁੰਦਰ ਮਾਇਆ ਰੂਪੀ ਅੰਜਨਸੇ ਰਹਿਤ ਹਨ, ਵਾਹਿਗੁਰੂ ਜਦੋਂ ਦਇਆ ਕਰੇ ਓਦੋਂ ਮਿਲਦੇ ਹਨ ਗੁਰੂ ਸਾਧੂ ਦਇਆ ਦੇ ਘਰ ਸੁਖਰੂਪ ਹੈ ਸੁਤੇ ਹੀਐਸੇ੨ ਗੁਣਾਂ ਵਾਲੇ ਸਾਧੂ ਹੀ ਅਸਲੀ ਗੁਰੂ ਹੈਨ।

**੯੯੩-੯ ਸਤਿਗੁਰਿ ਮਿਲਿਐ ਮਾਰਗੁ ਮੁਕਤਾ ਸਹਜੇ ਮਿਲੇ ਸੁਆਮੀ ॥ ਧਨੁ ਧਨੁ ਸੇ ਜਨ ਜਿਨੀ ਕਲਿ ਮਹਿ ਹਰਿ ਪਾਇਆ ਜਨ ਨਾਨਕ ਸਦ ਕੁਰਬਾਨੀ ॥**

## ( ੬੨ ) ਟੀਕਾ ਜਨ ਗੁਰੂ ਭਗਤ

ਜਨ ਭਗਤ ਪੂਰਾ ਗੁਰੂ ਮਿਲ ਜਾਵੇ ਰਸਤਾ ਮੁਕਤਾ ਭਾਵ ਖੁਲ ਜਾਂਦਾ ਹੈ ਮੁਕਤੀ ਦਾ ਸਹਜੇ ਹੀ ਵਾਹਿਗੁਰੂ ਪ੍ਰਾਪਤ ਹੋ ਜਾਂਦਾ ਹੈ ਉਹ ਜਨ ਭੀ ਧੰਨ ੨ ਹਨ ਜਿਨਾਂ ਨੇ ਐਸੇ ਕਲਜੁਗ ਵਿਚ ਵਾਹਿਗੁਰੂ ਨੂੰ ਪਾਇਆ ਹੈ, ਉਨ੍ਹਾਂ ਗੁਰੂ ਜਨਾਂ ਦੇ ਸਦਾ ਹੀ ਵਾਰਨੇ ਜਾਈਏ, ਐਸੇ ਜਨ ਹੀ ਅਸਲੀ ਗੁਰੂ ਹਨ।

## ਉਦਾਹਰਨ--

ਸਤਜੁਗ ਵਿਚ ਫੀ ਕਰੋੜ ਵਿਚ ੧੦੦ ਆਦਮੀ ਸਨ ਐਸੇ ਬ੍ਰਹਮ ਦੀ ਪ੍ਰਾਪਤੀ ਵਾਲੇ ਤ੍ਰੇਤੇ ਵਿਚ ੫੦ ਦੁਆਪਰ ਵਿਚ ੨੫ ਕਲਜੁਗ ਵਿਚ ੧ ਗੁਰੂ ਜੀ ਨੇ ਦਸਿਆ ਹੈ, ਜੈਸੇ–ਕੋਟਿ ਮਧੇ ਕੋਈ ਸੰਤੁ ਦਿਖਾਇਆ। ਨਾਨਕ ਤਿਨਕੈ ਸੰਗਿ ਤਰਾਇਆ। ਇਸ ਵਾਸਤੇ ਗੁਰੂ ਜੀ

ਬ੍ਰਹਮ ਦੀ ਪ੍ਰਾਪਤੀ ਵਾਲੇ ਦੀ ਉਪਮਾ ਕਰਦੇ ਹਨ ਜਿਨ੍ਹਾਂ ਨੇ ਅਜੇ ਕਲਜੁਗ ਵਿਚ ਪ੍ਰਮੇਸ਼ਰ ਨੂੰ ਪਾਇਆ ਹੈ, ਇਸ ਜੁਗ ਵਿਚ, ਜੈਸੇ—ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ। ਪਾਪੀਆਂ ਚੰਡਾਲਾਂ ਦੇ ਧਾਮ (ਘਰ) ਜਨਮ ਹੈ, ਇਸਦਾ ਇਸੇ ਵਾਸਤੇ ਇਨ੍ਹਾਂ ਲੋਕਾਂ ਦੇ ਘਰ ਧਨ ਹੈ ਪੁਤਰ ਹਨ, ਅਦਇਆ ਹੈ ਅਖਿਮਾ ਹੈ ਆਧਰਮ ਹੈ ਨਾਇਤਫਾਕ ਹੈ, ਧੀਰਜ ਹੈ, ਬਲ ਹੈ, ਜੋਰ ਹੈ, ਤਾਕਤ ਹੈ, ਭਾਵ ਰਾਜ ਭੀ ਇਨ੍ਹਾਂ ਦੇ ਘਰ ਹੀ ਹੈ, ਸਤਜੁਗ ਦਾ ਜਨਮ ਬ੍ਰਾਹਮਣਾਂ ਦੇ ਘਰ ਸੀ ਤ੍ਰੇਤੇ ਦਾ ਛਤ੍ਰੀਆਂ ਦੇ ਘਰ, ਦੁਆਪਰ ਦਾ ਬੈਸਾਂ ਦੇ, ਕਲਜੁਗ ਦਾ ਚੰਡਾਲਾਂ ਦੇ ਸੂਦਰਾਂ ਦੇ ਘਰ ਖੇਡਦਾ ਹੈ ਇਹ ਕਲਜੁਗ।

॥ ਦੋਹਰਾ ॥

ਹੁਕਮ ਧਨ ਚੰਡਾਲ ਘਰ ਪੁਤਰ ਭੋਗ ਮਹਾਨ।
ਧਰਮ ਦਇਆ ਤੋਂ ਹੀਨਹੈ ਕਲਜੁਗ ਚਤਰਸੁਜਾਨ।

## ੯੧੯—੪ ਰਾਮਕਲੀ ਮਹਲਾ ੫ ॥

**ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ ॥ ਸੰਗਤਿ ਕਰਤ ਸੰਤੋਖੁ ਮਨਿ ਪਾਇਆ ॥ ਸੰਤਹ ਚਰਨ ਮਾਥਾ ਮੇਰੋ ਪਉਤ॥ ਅਨਿਕ ਬਾਰ ਸੰਤਹ ਡੰਡਉਤ ॥ ੧ ॥ ਇਹੁ ਮਨੁ ਸੰਤਨ ਕੈ ਬਲਿਹਾਰੀ ॥ ਜਾਕੀ ਓਟ ਗਹੀ ਸੁਖੁ ਪਾਇਆ ਰਾਖੇ ਕਿਰਪਾ ਧਾਰੀ॥੧॥ਰਹਾਉ॥ ਸੰਤਹ ਚਰਣਧੋਇ**

ਧੋਇ ਪੀਵਾ ॥ ਸੰਤਹ ਦਰਸੁ ਪੇਖਿ ਪੇਖਿ ਜੀਵਾ ॥ ਸੰਤਹ ਕੀ ਮੇਰੈ ਮਨਿ ਆਸ ॥ ਸੰਤ ਹਮਾਰੀ ਨਿਰਮਲ ਰਾਸਿ ॥ ੨ ॥ ਸੰਤ ਹਮਾਰਾ ਰਾਖਿਆ ਪੜਦਾ ॥ ਸੰਤਪ੍ਰਸਾਦਿ ਮੋਹਿ ਕਬਹੂ ਨ ਕੜਦਾ ॥ ਸੰਤਹ ਸੰਗੁ ਦੀਆ ਕਿਰਪਾਲ ॥ ਸੰਤ ਸਹਾਈ ਭਏ ਦਇਆਲ ॥ ੩ ॥ ਸੁਰਤਿ ਮਤਿ ਬੁਧਿ ਪਰਗਾਸੁ ॥ ਗਹਿਰ ਗੰਭੀਰ ਅਪਾਰ ਗੁਣ ਤਾਸੁ ॥ ਜੀਅ ਜੰਤ ਸਗਲੇ ਪ੍ਰਤਿਪਾਲ ॥ ਨਾਨਕ ਸੰਤਹ ਦੇਖਿ ਨਿਹਾਲ ॥ ੪ ॥ ੧੦॥ ੨੧ ॥

## ( ੬੩ ) ਟੀਕਾ ਸੰਤ ਗੁਰੂ ਪ੍ਰਮਾਣ

ਸੰਤਾਂ ਨੂੰ ਮਿਲਿਆ ਹੋਇਆ ਹੀ ਪਾਰਬ੍ਰਹਮ ਪ੍ਰਮੇਸ਼ਰ ਅਕਾਲ ਪੁਰਖ ਚਿਤ ਆ ਜਾਂਦਾ ਹੈ ਜੇ ਸੰਤਾਂ ਦੀ ਸੰਗਤ ਕਰੀਏ ਤਾਂ ਮਨਨੂੰ ਸੰਤੋਖ ਆ ਜਾਂਦਾ ਹੈ ਚਰਨਾਂ ਉਪਰ ਮੇਰਾ ਮਥਾ ਬਾਰੰਬਾਰ ਪਵੇ ਅਨੇਕ ਵਾਰ ਡੰਡਉਤ ਕਰੇ ਹੋਰ ਅਰਥ ਸਪਸ਼ਟ ਹੀ ਹੈ, ਜੇ ਕਿਸੇ ਭੇਖੀ ਸੰਤ ਦੇ ਆਪਣੇ ਮਨ ਵਿਚ ਸੰਤੋਖ ਹੈ ਨਹੀਂ ਤਾਂ ਪਾਸ ਬੈਠਨੇ ਵਾਲੇ ਨੂੰ ਕੈਸੇ? ਜੇ ਭੇਖੀ ਆਪ ਹੀ ਕਿਸੇ ਦੀ ਝਾਕ ਵਿਚ ਬੈਠਾ ਹੈ ਤਾਂ ਉਸਦੀ ਇਛਾ ਤੋਂ ਕੀ ਲਾਭ ਹੋਊ ? ਇਹ ਸਚੇ ਸੰਤਾਂ ਦੇ ਗੁਣ ਦਸੇ ਹਨ, ਉਨ੍ਹਾਂ ਦੇ ਦਰਸਨ ਨਾਲ ਨਿਹਾਲ ਹੋਈ ਦਾ ਹੈ ਓਹੀ

ਅਸਲੀ ਗੁਰੂ ਹਨ।

੧੯੩-੧੯ ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥ ਅਨਹਦ ਬਾਣੀ ਪੂੰਜੀ॥ ਸੰਤਨ ਹਥ ਰਾਖੀ ਕੂੰਜੀ॥ ਸੁੰਨ ਸਮਾਧਿ ਗੁਫਾ ਤਹ ਆਸਣੁ॥ ਕੇਵਲ ਬ੍ਰਹਮ ਪੂਰਨ ਤਹ ਬਾਸਨੁ॥ ਭਗਤ ਸੰਗਿ ਪ੍ਰਭੁ ਗੋਸਟਿ ਕਰਤਿ॥ ਤਹ ਹਰਖ ਨ ਸੋਗ ਨ ਜਨਮ ਨ ਮਰਤਿ॥

## (੬੪) ਟੀਕਾ ਸੰਤ ਗੁਰੂ ਪ੍ਰਮਾਣ

ਕੀਰਤਨ ਵਾਹਿਗੁਰੂ ਦਾ ਨਿਰਮੋਲਕ ਹੀਰਾ ਹੈ ਆਨੰਦ ਦਾ ਤੇ ਗੁਣਾਂ ਦਾ ਗਹੀਰਾ ਖਜ਼ਾਨਾ ਹੈ ਭਾਵ ਡੂੰਘਾ ਸਮੁੰਦਰ ਹੈ ਭਰਿਆ ਹੋਇਆ ਹੈ, ਬਿਨਾਂ ਹਦ ਸੇ ਬਾਣੀ ਦੀ ਹੀ ਪੂੰਜੀ ਹੈ, ਪਦਾਰਥ ਮਾਇਆ ਆਦਿਕ ਤੁਲ ਇਸ ਖਜ਼ਾਨੇ ਦੀ ਕੂੰਜੀ ਚਾਬੀ ਵਾਹਿਗੁਰੂ ਨੇ ਸੰਤਾਂ ਦੇ ਹਥ ਦਿਤੀ ਹੋਈ ਹੈ, ਜਿਸ ਨੂੰ ਪ੍ਰਸੰਨ ਹੋਣ ਉਸ ਨੂੰ ਜੋ ਮਰਜੀ ਹੋਵੇ ਸੋ ਦੇਣ। ਇਸ ਖਜ਼ਾਨੇ ਵਿਚੋਂ ਸੰਤਾਂ ਦੇ ਹੀ ਹਥ ਹੈ ਕੁੰਜੀ ਪਰ ਹਨ ਬੜੇ ਸੂਮ ਸੰਤ ਥੋੜੇ ਕੀਤੇ ਖੁਸ਼ੀ ਨਹੀਂ ਹੁੰਦੇ ਕਈ ਕਈ ਸਾਲ ਲਗ ਜਾਣ ਬੇ ਪਰਵਾਹ ਹਨ ਦਿੰਦੇ ਕੁਛ ਨਹੀਂ ਪਰੀਖਿਆ ਹੀ ਲੈਂਦੇ ਰਹਿੰਦੇ ਹਨ, ਜਿਤਨਾਂ ਚਿਰ ਸਿਰ ਤਕ ਨਾਂ ਪਹੁੰਚਣ ਉਤਨਾਂ ਚਿਰ ਕੁਛ

ਨਹੀਂ ਵਿੰਦੇ ਸਿਰ ਤੇ ਮਨ ਪਹਿਲਾਂ ਲੈਕੇ ਫੇਰ ਦਿੰਦੇ ਹਨ ਧਨ ਮਾਇਆ ਉਪਰ ਪਰਸੰਨ ਨਹੀਂ ਹੁੰਦੇ ਪੂਰੇ ਸੰਤ, ਕੁਛਕ ਸੇਵਾ ਉਪਰ ਰੀਝਦੇ ਹਨ ਹੋਰ ਕਿਸੇ ਦੀ ਗਲ ਕੀ ਕਰਨੀ ਹੈ, ਸ੍ਰੀ ਗੁਰੂ ਅੰਗਦ ਜੀ ਦੇਖ ਲਓ ੧੨ ਸਾਲੀਂ ਦਿਤੀ ਅਸਲੀ ਚੀਜ਼ ਸ੍ਰੀ ਗੁਰੂ ਅਮਰ ਦਾਸ ਜੀ ਨੂੰ ਕੁੰਜੀ ਜੂ ਹੋਈ ਇਨ੍ਹਾਂ ਹੀ ਪਾਸ ਹੋਰ ਕਿਸੇ ਪਾਸ ਤਾਂ ਹੈ ਹੀ ਨਹੀਂ ਹੈ, ਸੁੰਨ ਸਮਾਧ ਹੈ ਗੁਫਾ ਉਪਰ ਦਸਮੇਂ ਦੁਆਰ ਆਸਣ ਲਗਾ ਹੋਯਾ ਹੈ, ਕੇਵਲ ਬ੍ਰਹਮ ਹੀ ਉਥੇ ਵਸਦਾ ਹੈ, ਆਪ-ਣਿਆਂ ਭਗਤਾਂ ਸੰਤਾਂ ਆਦਿਕਾਂ ਨਾਲ ਗੋਸਟ ਕਰਦਾ ਹੈ, ਓਥੇ ਨਾ ਹਰਖ ਤੇ ਨਾ ਸੋਗ ਨਾ ਮਰਨ ਨਾ ਜੰਮਣ ਹੀ ਹੈ, ਜੈਸੇ ਗੁਰਵਾਕ ਹੈ—

ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ ।
ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ।

ਇਹ ਧਾਰਨਾਂ ਹਨ ਸੰਤਾਂ ਦੀਆਂ, ਵਿਕਾਰਾਂ ਵਾਲੀ ਨਿਘਾ ਤੇ ਖੋਟੀ ਮਤ, ਇਹ ਪਹਿਲਾਂ ਨਸ ਜਾਣ ਤਾਂ ਬ੍ਰਹਮ ਗਿਆਨ ਪਰਾਪਤ ਹੁੰਦਾ ਹੈ, ਐਸੇ ਸੰਤ ਹੀ ਅਸਲੀ ਗੁਰੂ ਹਨ ॥

## ੯੨੩—੧੦ ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ ॥ ਆਨੰਦੁ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥

## ( ੬੫ ) ਟੀਕਾ ਭਗਤ ਗੁਰੂ ਪ੍ਰਮਾਣ

ਹੇ ਭਾਈ ਭਗਤ ਹੀ ਸਤਿਗੁਰੂ ਹੈ ਓਹੀ ਸ੍ਰੇਸ਼ਟ ਪੁਰਖ ਹੈ ਜਿਸ ਨੂੰ ਵਾਹਿਗੁਰੂ ਪ੍ਰਮੇਸ਼ਰ ਦਾ ਭਾਣਾ ਚੰਗਾ ਲਗੇ ਅਨੇਕਾਂ ਪਰਕਾਰਾਂ ਦੇ ਵਾਜੇ ਵਜਦੇ ਹਨ, ਅਨੰਦ ਮੰਗਲ ਹੁੰਦੇ ਹਨ ਵਾਹਿਗੁਰੂ ਆਪ ਗਲ ਲਾ ਲੈਂਦਾ ਹੈ, ਭਗਤਾਂ ਸੇਵਕਾਂ ਨੂੰ ਹੀ ਅਸਲੀ ਗੁਰੂ ਬਣਾ ਦਿੰਦਾ ਹੈ, ਜੈਸੇ- ਸਤਿਗੁਰ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ । ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ । ਪਰਤਖ ਗੁਰੂ ਓਦੋਂ ਸ੍ਰੀ ਗੁਰੂ ਅੰਗਦ ਸਾਹਿਬ ਜੀ ਅਤੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਹੀ ਸਨ ॥

### ੯੨੯-੨ ਸਲੋਕ ॥

**ਸਾਧ ਪਠਾਏ ਆਪਿ ਹਰਿ ਹਮ ਤੁਮ ਤੇ ਨਾਹੀ ਦੂਰਿ ॥ ਨਾਨਕ ਭ੍ਰਮ ਭੈ ਮਿਟਿ ਗਏ ਰਮਣ ਰਾਮ ਭਰਪੂਰਿ ॥**

## ( ੬੬ ) ਟੀਕਾ ਸਾਧ ਗੁਰੂ ਪ੍ਰਮਾਣ

ਸਾਧ ਤਾਂ ਆਪ ਭੇਜੇ ਹਨ ਹਰੀ ਵਾਹਿਗੁਰੂ ਨੇ ਦਰਗਾਹ ਵਿਚੋਂ ਫੇਰ ਇਹ ਆਖਿਆ ਕਿ ਹੇ ਸਾਧ ਜੀ ਅਸੀਂ ਤੁਹਾਥੋਂ ਦੂਰ ਨਹੀਂ ਹਾਂ ਭਾਵ ਤੁਹਾਡੇ ਨਾਲ ਹੀ ਹਾਂ, ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਕਿ ਸਾਧਾਂ ਦੇ ਮਿਲਿਆਂ ਹੋਇਆਂ ਭਰਮ ਅਤੇ ਭੈ ਸਭੀ ਮਿਟ ਜਾਂਦੇ ਹਨ ਕੈਸੇ ਰਵਿਆ ਹੋਇਆ ਰਾਮ

ਪਰਗਟ ਹੋਇਆ ਹੈ। ਸਾਧਾਂ ਸੰਤਾਂ ਭਗਤਾਂ ਗੁਰਮੁਖਾਂ ਵਿਚ ਜਿਨਾਂ ਸਾਧਾਂ ਆਦਿਕਾਂ ਵਿਚ ਪ੍ਰਗਟ ਹੈ ਓਹੀ ਅਸਲੀਗੁਰੂ ਹਨ।

ਦੋਹਰਾ।

ਬਿਆਪਕ ਹਰੀ ਪ੍ਰਕਾਸਿਆ ਸੰਤਨ ਰਿਦੇ ਮਝਾਰ।
ਅਰਧ ਉਰਧ ਹਰਿ ਜਾਨਿਆ ਟੈਹਿਲ ਹਰੀ ਨਿਹਾਰ।

## ੯੪੬--੫ ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ ॥ ਗੁਰਮੁਖਿ ਸਚੁ ਬਾਣੀ ਪਰਗਟੁ ਹੋਇ ॥

### ( ੬੭ ) ਟੀਕਾ ਗੁਰਮੁਖ ਗੁਰੂ ਪ੍ਰਮਾਣ

ਜੇਹੜੇ ਅਸਲੀ ਗੁਰਮੁਖ ਹਨ ਉਨ੍ਹਾਂ ਦੇ ਹਿਰਦੇ ਵਿਚ ਸਚਾ ਵਾਹਿਗੁਰੂ ਪ੍ਰਗਟ ਹੋਜਾਂਦਾਹੈ ਗੁਰੂਦੇ ਸ਼ਬਦਦਾ ਵਿਚਾਰ ਕਰਦੇ ਹਨ ਸੱਤ ਦਾ ਗ੍ਰਹਿਣ, ਅਸੱਤ ਦਾ ਤਿਆਗ, ਭਾਗ ਤਿਆਗ ਲਖਣਾ ਕਰ ਲੈਂਦੇ ਹਨ, ਜੈਸੇ ਸਿਆਣੇ ਆਦਮੀ ਚੌਲ ਰਖ ਲੈਂਦੇ ਹਨ ਤੋਹਫੱਕ ਤਿਆਗ ਦਿੰਦੇ ਹਨ ਫਲ ਖਾ ਲੈਂਦੇ ਹਨ, ਛਿੱਲੜ ਸੁਟ ਦਿੰਦੇ ਹਨ, ਤੈਸੇ ਹੀ ਗੁਰਮੁਖਾਂ ਦੇ ਅੰਦਰ ਸੱਚਠੈਹਰਦਾਹੈਝੂਠ ਉਠ ਜਾਂਦਾ ਹੈ,ਓਹੀਅਸਲੀ ਗੁਰੂ ਹੈਨ, ਜੈਸੇ—ਅਬਿਨਾਸੀ ਪ੍ਰਭੁ ਖੇਲ ਰਚਾਇਆ ਗੁਰਮੁਖ ਸੋਝੀ ਹੋਈ। ਨਾਨਕ ਸਭ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ।

## ੯੫੯--੧੯ ਹਰਿ ਇਕਸੈ ਦੀਮੈ ਟੇਕ

ਹੈ ਜੋ ਸਿਰਿ ਸਭਨਾ ਸਮਰਥੁ ॥ ਸਤਿਗੁਰੁ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ ॥

## ( ੬੧ ) ਟੀਕਾ ਸੰਤ ਗੁਰੂ ਪ੍ਰਮਾਣ

ਵਾਹਿਗੁਰੂ ਇਕ ਦੀ ਮੈਨੂੰ ਟੇਕ ਆਸਰਾ ਹੈ, ਸਾਰਿਆਂ ਦੇ ਸਿਰ ਵੱਡਾ ਸਮਰਥ ਹੈ, ਜਦੋਂ ਸੰਤ ਗੁਰੂ ਮਿਲਿਆ ਤਾਂ ਓਹ ਸਮਰਥ ਮਿਲ ਪਿਆ ਸੰਤਾਂ ਨੇ ਮਥੇ ਉਪਰ ਕਿਰਪਾ ਦ੍ਰਿਸ਼ਟੀ ਦਾ ਹਥ ਧਰਕੇ ਆਪਣਾ ਆਪ ਦਿਖਾ ਦਿਤਾ ਜੇਹੜਾ ਰੱਬ ਨੂੰ ਦਿਖਾ ਦੇਵੇ ਓਹੀ ਅਸਲੀ ਗੁਰੂ ਹੈ।

### ੬੭੭--੧੯ ਨਟ ਮਹਲਾ ੪ ॥

ਕੋਈ ਆਨਿ ਸੁਨਾਵੈ ਹਰਿ ਕੀ ਹਰਿ ਗਾਲ ॥ ਤਿਸ ਕਉ ਹਉ ਬਲਿ ਬਲਿ ਬਾਲ ॥ ਸੋ ਹਰਿ ਜਨੁ ਹੈ ਭਲ ਭਾਲ॥ਹਰਿ ਹੋਹੋਹੋ ਮੇਲਿ ਨਿਹਾਲ ॥੧॥ ਰਹਾਉ ॥ ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ ਗੁਰਿ ਚਾਲ ਦਿਖਾਈ ਹਰਿ ਚਾਲ ॥ ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰ ਸਿਖਹੁ ਨਿਹ ਕਪਟ ਕਮਾਵਹੁ ਹਰਿ ਕੀ ਹਰਿ ਘਾਲ ਨਿਹਾਲ ਨਿਹਾਲ ਨਿਹਾਲ ॥੧॥ ਤੇ ਗੁਰ ਕੇ ਸਿਖ ਮੇਰੇ

ਹਰਿ ਪ੍ਰਭਿ ਭਾਏ ਜਿਨ੍ਾ ਹਰਿਪ੍ਰਭੁਜਾਨਿਓ ਮੇਰਾ ਨਾਲਿ ॥ ਜਨ ਨਾਨਕ ਕਉ ਮਤਿ ਹਰਿ ਪ੍ਰਭਿ ਦੀਨੀ ਹਰਿ ਦੇਖਿ ਨਿਕਟਿ ਹਦੂਰਿ ਨਿਹਾਲ ਨਿਹਾਲ ਨਿਹਾਲ ਨਿਹਾਲ ॥ ੨ ॥ ੩ ॥ ੯ ॥

## (੬੯) ਟੀਕਾ ਸਿਖ ਗੁਰੂ ਪ੍ਰਮਾਣ

ਵਾਹਿਗੁਰੂ ਦਾ ਰਸਤਾ ਗੁਰੂ ਸੰਤ ਨੇ ਦਸਿਆ ਹੈ, ਤਰਕੀਬ ਇਹ ਦਸੀ ਹੈ ਨਿਰ ਕਪਟ ਹੋਕੇ ਸੇਵਾ ਕਰੋ, ਹੇ ਗੁਰੂਆਂ ਦੇ ਸਿਖਹੁ ! ਓਹ ਗੁਰੂ ਦੇ ਸਿਖ ਪੂਰੇ ਗੁਰੂ ਰੂਪ ਹੋ ਜਾਂਦੇ ਹਨ ਜੇਹੜੇ ਕਪਟ ਛਲ ਫਰੇਬ ਸੇ ਰਹਿਤ ਹੋਕੇ ਸੇਵਾ ਕਰਨ ਪੂਰੇ ਗੁਰੂ ਦੀ ਓਹ ਸਿਖ ਪ੍ਰਮੇਸ਼ਰ ਨੂੰ ਚੰਗੇ ਲਗਦੇ ਹਨਜਿਨਾਂ ਨੇ ਪ੍ਰਮੇਸ਼ਰ ਨੂੰ ਆਪਣੇ ਨਾਲ ਜਾਣਿਆਂ ਹੈ ਜਿਸ ਨੂੰ ਪ੍ਰਭੂ ਨੇ ਅਕਲ ਦਿਤੀ ਹੈ ਓਹ ਨੇੜੇ ਹਦੂਰ ਦੇਖਦਾ ਹੈ ਪਾਰਬ੍ਰਹਮ ਨੂੰ ਓਹ ਨਿਹਾਲ ਹੋ ਜਾਂਦਾ ਹੈ ਪਰੇ-ੜਤਾ ਸੇ ਬਾਰੰ ਬਾਰ, ਗੁਰੂ ਘਰ ਵਿਚ ਬਡਾ ਸਾਧਨ ਹੈ ਨਿਰਛਲ ਹੋਣਾ—ਭੋਲੇ ਭਾਇ ਮਿਲੈ ਰਘੁਰਾਇਆ। ਛਲ ਨਾਮ ਹੈ ਅਤੀ ਚੰਚਲਤਾ ਨਾ ਕਰੇ, ਓਹੀ ਸਿਖ ਸੰਤ ਜਨ ਗੁਰਮੁਖ ਆਦਿਕ ਅਸਲੀ ਗੁਰੂ ਹਨ ॥

੬੯੨—੧੧ ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ ਸਿੰਙ੍ਹਾਰੇ ॥ ਬਨੁ ਬਨੁ ਢੂਢਿ ਢੂਢਿ ਫਿਰਿ ਥਾਕੀ ਗੁਰਿ ਪੂਰੈ ਘਰਿ

ਨਿਸਤਾਰੇ ॥੪॥ ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥ ੪ ॥

## ( ੭੦ ) ਟੀਕਾ ਪ੍ਰਤੱਖ ਗੁਰੂ ਪ੍ਰਮਾਣ

ਜੈਸੇ ਮਿਰਗ ਹਰਨ ਦੇ ਅੰਦਰ ਹੀ ਕਸਤੂਰੀ ਹੋਂਦੀ ਹੈ ਓਹ ਭਰਮਦਾ ਫਿਰਦਾ ਹੈ ਜੰਗਲਾਂ ਵਿਚ ਵਾਸ਼ਨਾ ਦੇ ਵਾਸਤੇ ਖੁਸ਼ਬੂ ਔਂਦੀ ਹੈ ਉਸਨੂੰ ਪਰ ਓਹ ਚਾਹੁੰਦਾ ਹੈ ਕਿ ਅਸਲੀ ਵਾਸ਼ਨਾਂ ਦਾ ਖਜ਼ਾਨਾ ਲਭੇ ਮੈਨੂੰ । ਪਤਾ ਹੈ ਨਹੀ ਕਿ ਮੇਰੇ ਹੀ ਵਿਚ ਵਸਦੀ ਹੈ ਕਸਤੂਰੀ ਦੀ ਵਾਸ਼ਨਾ। ਤੈਸੇ ਹੀ ਪੂਰਨ ਗੁਰੂ ਤੋਂ ਬਿਨਾਂ ਦਸੇ ਸੇ ਆਪਣੇ ਸੁੰਦਰ ਸਰੂਪ ਰੂਪਬ੍ਰਹਮ ਨੂੰ ਢੂੰਡਦਾ ਫਿਰਦਾ ਹੈ ਪੁਰਸ਼ ਜੰਗਲਾਂ ਪਹਾੜਾਂ ਆਦਿ ਵਿਚ ਪੂਰੇ ਗੁਰੂ ਘਰ ਵਿਚੋਂ ਹੀ ਨਿਸਤਾਰਾ ਕਰਦਿੰਦੇ ਹਨ, ਪੂਰੇ ਗੁਰੂ ਦੀ ਬਾਣੀ ਉਪਦੇਸ਼ ਮੰਤਰ ਅਸਲੀ ਬਾਣੀ ਹੈ ਇਸ ਬਾਣੀ ਮੰਤਰ ਵਿਚ ਵਾਹਿਗੁਰੂ ਦਾ ਰੂਪ ਅਮ੍ਰਿਤ ਹੈ ਓਹ ਪ੍ਰਮੇਸ਼ਰ ਸਾਰੇ ਹੀ ਬਿਆਪਕ ਹੈ ਪੂਰਾ ਗੁਰੂ ਨਾਮ ਰੂਪੀ ਬਾਣੀ ਉਚਾਰਦਾ ਹੈ ਸੇਵਕ ਸਿਖ ਉਸਨੂੰ ਮਨਨ ਕਰਕੇ ਹਿਰਦੇ ਵਿਚ ਧਾਰਦਾ ਹੈ, ਗੁਰੂ ਭੀ ਦੋ ਪ੍ਰਕਾਰ ਦੇ ਹਨ ਇਕ ਅਲੋਪ ਗੁਰੂ ਇਕ ਪ੍ਰਤਖ ਗੁਰੂ। ਅਲੋਪ ਗੁਰੂ ਓਹ ਹਨ ਜੈਸੇ ਗੁਰੂ ਰਾਮ ਚੰਦਰ ਜੀ ਕ੍ਰਿਸ਼ਨ ਜੀ ਬਿਆਸ ਜੀ ਵਸ਼ਿਸ਼ਟ ਜੀ ਸ੍ਰੀ ਗੁਰੂ ਨਾਨਕ ਦੇਵ ਜੀ

ਆਦਿਕ ਭਾਵ ਜੇਹੜੇ ਹੋ ਚੁਕੇ ਹਨ ਗੁਰੂ ਹੁਣ ਪ੍ਰਤਖ ਹੈ ਨਹੀਂ ਉਨਾਂ ਦੇ ਲੇਖ ਆਦਿਕ ਹਨ, ਓਹ ਸੰਸੇ ਸਹਿਤ ਹਨ ਕਿਆ ਜਾਨੇ ਗੁਰੂਆਂ ਦਾ ਕੀ ਭਾਵ ਹੈਸੀ ਇਸ ਮੰਤ੍ਰ ਸਬਦ ਆਦਿਕਾਂ ਦਾ। ਸਬਦ ਬਹੁਤ ਡੂੰਘੀ ਗੰਭੀਰ ਚੀਜ਼ ਹੈ ਪ੍ਰਤਖ ਗੁਰੂ ਤੋਂ ਬਿਨਾਂ ਸਮਝ ਨਹੀਂ ਆ ਸਕਦੀ ਇਸ ਵਾਸਤੇ ਪਰੰਪਰਾ ਸੇ ਪ੍ਰਤਖ ਹੀ ਗੁਰੂ ਹੁੰਦੇ ਆਏ ਹਨ ਤਾਂਤੇ ਪ੍ਰਤਖ ਹੀ ਗੁਰੂ ਨਿਸਤਾਰਾ ਕਰ ਸਕਦਾ ਹੈ ਅਲੋਪ ਗੁਰੂਆਂ ਦੀ ਬਾਣੀ ਪੁੰਨ ਰੂਪ ਤਾਂ ਹੈ ਅੰਤਸ਼ਕਰਨ ਦੀ ਸ਼ੁਧੀ ਕਰਦੀ ਹੈ ਪ੍ਰਤਖ ਗਿਆਨ ਪ੍ਰਤਖ ਗੁਰੂ ਹੀ ਕਰ ਸਕਦਾ ਹੈ ਸਰੀਰ ਦੇਹ ਗਾਤ ਵਾਲਾ ਚੇਤਨ ਹੋਵੇ ਮੁਰਦਾ ਗੁਰੂ ਕੁਛ ਨਹੀ ਕਰ ਸਕਦਾ ਅਸਲੀ ਗੁਰੂ ਪ੍ਰਤਖ ਹੀ ਹੈ।

**੯੯੩--੯ ਸਾਧੂ ਪੁਰਖ ਸਾਧ ਜਨ ਪਾਏ ਇਕੁ ਬਿਨਉ ਕਰਉ ਗੁਰ ਪਿਆਰੇ॥ ਰਾਮ ਨਾਮੁ ਧਨੁ ਪੂੰਜੀ ਦੇਵਹੁ ਸਭੁ ਤਿਸਨਾ ਭੂਖ ਨਿਵਾਰੇ॥੧॥**

## (੭੧) ਟੀਕਾ ਸਾਧੂ ਗੁਰੂ ਪ੍ਰਮਾਣ

ਪਰਮੇਸਰ ਦੀ ਕਿਰਪਾ ਸੇ ਸਾਧੂ ਪੁਰਖ ਆਦਮੀ ਸਰੀਰਵਾਲਾ ਸਾਧ ਜਨ ਗੁਰੂ ਪਾਏ ਹਨ ਜਿਸਨੇ ਬੇਨਤੀਆਂ ਕੀਤੀਆਂ ਹਨ ਕਿ ਰਾਮ ਦਾ ਨਾਮ ਧਨ ਪੂੰਜੀ ਜਮਾ ਖਜਾਨਾ ਦੇਵੋ ਸੰਤ ਜੀ ਕਿਉਂ? ਜਨਮਾਂ ੨ ਦੀ ਆਸਾ ਭੁਖ ਲਬ ਜਾਵੇ ਜਿਨਾਂ ਦੀ ਲਬ ਗਈ ਹੋਵੇ ਉਹੀ ਅਸਲੀ ਗੁਰੂ ਹਨ

ਕਿ ਭੁਖੇ ਗੁਰੂ ਕੀ ਕਰਨ ਗੇ ਝੂਠੇ । ਜੈਸੇ ਗੁਰੂ ਵਾਕ ਹੈ—
ਜੋ ਬ੍ਰਹਮੰਡਿ ਪਿੰਡਿ ਸੋ ਜਾਨੁ ॥ ਮਾਨ ਸਰੋਵਰਿ ਕਰਿ ਇਸਨਾਨੁ ॥ ਸੋਹੰ ਸੋ ਜਾਕਉ ਹੈ ਜਾਪੁ ॥ ਜਾਕਉ ਲਿਪਤ ਨ ਹੋਇ ਪੁੰਨ ਅਰੁ ਪਾਪ ॥ ੧ ॥ ਜੋ ਕੁਛ ਸਾਰੀ ਦੁਨੀਆਂ ਰੂਪ ਬ੍ਰਹਮੰਡ ਵਿਚ ਹੈ ਸੋਈ ਇਸ ਸਰੀਰ ਰੂਪੀ ਪਿੰਡ ਵਿਚ ਭਰਪੂਰ ਹੈ । ਐਸਾ ਸੁੰਦਰ ਸੀਤਲ ਉਜਲਾ ਨੀਰ ਹੈ ਮਾਨ ਸਰੋਵਰ ਨਾਲੋਂ ਭੀ ਉਜਲਾ ਹੈ। ਆਤਮਾ ਰੂਪੀ ਨੀਰ ਹਿਰਦੇ ਰੂਪੀ ਕੌਲ ਵਿਚ ਜਿਸਨੂੰ ਭੀ ਪੂਰੇ ਗੁਰੂ ਨੇ ਸੋ ਹੰ ਬ੍ਰਹਮ ਦਾ ਉਪਦੇਸ਼ ਦਿਤਾ ਹੈ। ਜਪੁ ਕਰਨੇ ਵਾਸਤੇ ਜਿਸਨੇ ਲੈਕੇ ਮੰਤਰ ਦਾ ਪੂਰਾ ਅਭਿਆਸ ਕਰਿਆ ਹੈ । ਉਸਨੂੰ ਕੋਈ ਭੀ ਪਾਪ ਪੁੰਨ ਨਹੀ ਲਗਦਾ। ਕਿਉਂ ਉਸਦੇ ਅੰਦਰ ਖੁਦ ਪਰਮੇਸਰ ਪਰਗਟ ਹੋਗਿਆ ਹੈ ਜੈਸੇ ਰਾਮ ਚੰਦਰ ਜੀ ਨੂੰ ਰਾਵਣ ਬ੍ਰਹਮਣ ਪੰਡਤ ਨੂੰ ਮਾਰਨੇ ਦਾ ਪਾਪ ਨਹੀਂ ਸੀ ਲਗਾ । ਕ੍ਰਿਸ਼ਨ ਆਦਿਕਾਂ ਨੇ ਲਖਾਂ ਹੀ ਆਦਮੀ ਮਾਰੇ ਪਾਪ ਨਹੀਂ ਲਗਾ ਤੈਸੇ ਹੀ ਸ੍ਰੀ ਗੁਰੂ ਹਰਿਗੋਬਿੰਦ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀਨੂੰ ਕੋਈ ਪਾਪ ਨਹੀਂ ਲਗਾ ਜੈਸੇ ਭਾਈ ਦਇਆ ਸਿੰਘ ਜੀ ਤੋਂ ਆਦਿਕ ਸਾਰੇ ਹੀ ਸਿੰਘਾਂ ਸਿਖਾਂ ਨੇ ਖੁਦਾ ਸਿੰਘ ਤੇ ਸੰਤ ਦੀਪ ਸਿੰਘ ਜੀ ਨੇ ਅਨੇਕਾਂ ਹੀ ਆਦਮੀ ਜੰਗ ਵਿਚ ਘਾਤ ਕੀਤੇ ਪਾਪ ਨਹੀਂ ਲਗਾ ਕਿਉਂ ਲਗੇ ਖੁਦ ਜੂ ਰਬ ਹੋ ਗਏ ॥ ਇਤੀ ॥

## ੯੮੪—੬ ਮਾਲੀ ਗਉੜਾ ਮਹਲਾ ੪

ਜਪਿ ਮਨ ਰਾਮ ਨਾਮੁ ਸੁਖ ਦਾਤਾ ॥ ਸਤ

ਸੰਗਤਿ ਮਿਲਿ ਹਰਿ ਸਾਦੁ ਆਇਆ ਗੁਰਮੁਖਿ ਬ੍ਰਹਮੁ ਪਛਾਤਾ ॥ ੧ ॥ ਰਹਾਉ ॥ ਵਡਭਾਗੀ ਗੁਰ ਦਰਸਨੁ ਪਾਇਆ ਗੁਰਿ ਮਿਲਿਐ ਹਰਿ ਪ੍ਰਭੁ ਜਾਤਾ ॥ ਦੁਰਮਤਿਮੈਲੁ ਗਈ ਸਭ ਨੀਕਰਿ ਹਰਿ ਅੰਮ੍ਰਿਤਿ ਹਰਿ ਸਰਿ ਨਾਤਾ ॥ ੧ ॥ ਧਨੁ ਧਨੁ ਸਾਧੁ ਜਿਨ੍ਹਿ ਹਰਿ ਪ੍ਰਭੁ ਪਾਇਆ ਤਿਨ੍ ਪੂਛਉ ਹਰਿ ਕੀ ਬਾਤਾ ॥ ਪਾਇ ਲਗਉ ਨਿਤ ਕਰਉ ਜੁਦਰੀਆ ਹਰਿ ਮੇਲਹੁ ਕਰਮਿ ਬਿਧਾਤਾ ॥ ੨ ॥ ਲਿਲਾਟ ਲਿਖੇ ਪਾਇਆ ਗੁਰੁ ਸਾਧੂ ਗੁਰ ਬਚਨੀ ਮਨੁ ਤਨੁ ਰਾਤਾ ॥ ਹਰਿ ਪ੍ਰਭੁ ਆਇ ਮਿਲੇ ਸੁਖ ਪਾਇਆ ਸਭ ਕਿਲ ਵਿਖ ਪਾਪ ਗਵਾਤਾ ॥ ੩ ॥ ਰਾਮੁ ਰਸਾਇਣੁ ਜਿਨ੍ ਗੁਰ ਮਤਿ ਪਾਇਆ ਤਿਨ੍ਕੀ ਊਤਮ ਬਾਤਾ ॥ ਤਿਨਕੀ ਪੰਕ ਪਾਈਐ ਵਡਭਾਗੀ ਜਨ ਨਾਨਕੁ ਚਰਨਿ ਪਰਾਤਾ ॥ ੪ ॥

## (੭੨) ਟੀਕਾ ਸਾਧੂ ਗੁਰ ਪ੍ਰਮਾਣ

ਸ੍ਰੀ ਗੁਰੂ ਰਾਮਦਾਸ ਜੀ ਉਚਾਰਦੇ ਹਨ ਜਿਨਾਂ

ਗੁਰਮੁਖਾਂ ਨੇ ਵਾਹਿਗੁਰੂ ਨੂੰ ਪਛਾਣ ਲੀਆ ਹੈ ਉਨ੍ਹਾਂ ਦਾ ਦਰਸਨ ਵਡੇ ਭਾਗਾਂ ਨਾਲ ਹੁੰਦਾ ਹੈ ਉਹ ਗੁਰੂ ਮਿਲਿਆ ਪ੍ਰਭੂ ਨੂੰ ਜਾਣੀ ਦਾ ਹੈ ਖੋਟੀ ਮੈਲ ਦੂਰ ਹੋ ਜਾਂਦੀ ਹੈ, ਹਰੀ ਵਾਹਿਗੁਰੂ ਅੰਮ੍ਰਿਤ ਦਾ ਸਰ ਸਰੋਵਰ ਹੈ, ਹਰਿ ਸਰ ਹਰੇਕ ਜਗਾ ਬਿਆਪਕ ਹੈ ਉਸਦੇ ਸਰੂਪ ਵਿਚ ਨਹਾਣੇ ਸੇ ਮੁਕਤ ਹੋ ਜਾਈਦਾ ਹੈ, ਧੰਨ ਹਨ ਸਾਧ ਜਿਨਾਂ ਨੇ ਪ੍ਰਭੂ ਪ੍ਰਮੇਸ਼ਰ ਨੂੰ ਜਾਣਿਆਂ ਹੈ ਉਨ੍ਹਾਂ ਗੁਰਮੁਖਾਂ ਜਨਾਂ ਨੂੰ ਵਾਹਿਗੁਰੂ ਦੀਆਂ ਬਾਤਾਂ ਬਚਨ ਪੁਛੀਏ ਚਰਨੀ ਲਗਕੇ ਬਿਨੇ ਕਰੀਏ, ਹਰੀ ਨੂੰ ਮੇਲ ਦੇਵਹੁ ਕਰਮ ਬਿਧਾਤੇ ਸੰਤ ਰੂਪੀ ਬ੍ਰਹਮਾ ਜੀ ਜੇ ਮਥੇ ਦੇ ਲੇਖ ਚੰਗੇ ਹੋਣ ਤਾਂ ਪੂਰਾ ਗੁਰੂ ਸਾਧੂ ਮਿਲਦਾ ਹੈ ਉਨ੍ਹਾਂ ਦੇ ਬਚਨਾਂ ਵਿਚ ਮਨ ਤਨ ਲਗ ਜਾਵੇਗਾ ਸੁਖ ਰੂਪ ਰਾਮ ਪਾ ਲੀਆ ਹੈ ਪਾਪ ਸਭੀ ਮਿਟ ਜਾਂਦੇ ਹਨ, ਰਸਾਂ ਦਾ ਘਰ ਗੁਰੂ ਮਤ ਹੈ ਉਨ੍ਹਾਂ ਦੀਆਂ ਬਾਤਾਂ ਬਚਨ ਉਤਮ ਹਨ, ਉਨ੍ਹਾਂ ਦੀ ਧੂੜੀ ਭਾਗਾਂ ਨਾਲ ਮਿਲਦੀ ਹੈ ਓਹੀ ਅਸਲੀ ਗੁਰੂ ਹਨ।

**੯੯੫—ੜ ਜਪਿਓ ਨਾ_ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ ॥ ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ ॥ ਭਗਤਿ ਵਛਲੁ ਹਰਿਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ ॥ ੧ ॥**

## (੭੩) ਟੀਕਾ ਗੁਰਮੁਖ ਗੁਰੂ ਪ੍ਰਮਾਣ

ਸ੍ਰੀ ਗੁਰੂ ਜੀ ਉਚਾਰਦੇ ਹਨ ਜਪਿਆ ਹੈ ਨਾਮ ਵਾਹਿਗੁਰੂ ਦਾ, ਸੁਕਦੇਵ ਜੀਨੇ ਜਨਕ ਗੁਰੂ ਦੇ ਬਚਨਾ ਸੇ, ਓਦੋਂ ਭੀ ਗੁਰੂ ਜਨਕ ਆਦਿਕ ਦੇਹ ਧਾਰੀ ਸਨ ਚੇਤਨ ਸਨ ਗਲਾਂ ਬਾਤਾਂ ਬਚਨ ਕਰਦੇ ਸਨ, ਫੇਰ ਸੁਣੋ ਸੁਦਾਮਾ ਭਗਤ ਆਪਣੀ ਦਾਲਿਦ੍ਰਤਾ ਦਸਕੇ ਸ੍ਰੀ ਕ੍ਰਿਸ਼ਨ ਜੀ ਨੂੰ ਮਿਲਿਆ, ਗੁਰੂ ਭਾਵਨਾ ਨਾਲ, ਸੋ ਭੀ ਤਰ ਗਿਆ ਹਰੀ ਵਾਹਿਗੁਰੂ ਭਗਤਾਂ ਦਾ ਵਛਾ ਹੈ ਆਪ ਗਊ ਰੂਪ ਹੈ ਜਿਧਰ ਛਾਲਾਂ ਮਾਰੇ ਵਛਾ ਉਧਰ ਹੀ ਗਊ ਦੌੜਦੀ ਫਿਰਦੀ ਹੈ, ਵਾਹਿਗੁਰੂ ਦਾ ਨਾਮ ਨਿਹਾਲ ਕਰ ਦੇਂਦਾ ਹੈ ਗੁਰਮੁਖ ਗੁਰੂ ਦਇਆ ਕਰਦਾ ਹੈ ਇਹੀ ਗੁਰਮੁਖ ਅਸਲੀ ਗੁਰੂ ਹੈਨ।

ਦਾ ਦ੍ਰਿਸ਼ਟਾਂਤ—ਜਨਕ ਦੇ ਤੇ ਸ੍ਰੀ ਕ੍ਰਿਸ਼ਨ ਦੇ ਵੇਲੇ ਬੇਦ ੪ ਮੌਜੂਦ ਸਨ, ਜੇ ਬੇਦ ਆਦਿਕ ਗ੍ਰੰਥ ਗੁਰੂ ਹੋ ਸਕਦੇ ਤਾਂ ਸੁਕਦੇਵ ਜੀਨੂੰ ਤੇ ਸੁਦਾਮੇ ਜੀਨੂੰ ਕੀ ਲੋੜ ਸੀ ਚੇਤਨ ਗੁਰੂ ਲੱਭਨੇ ਦੀ, ਪ੍ਰਹਿਲਾਦ ਧ੍ਰੂ ਆਦਿਕਾਂ ਨੂੰ ਕੀ ਲੋੜ ਸੀ ਗੁਰੂ ਢੂਡਨੇ ਦੀ, ਬੇਦ ਸਾਸਤ੍ਰ ਥੋੜੇ ਸਨ ਅੰਦਰ ਭਰੇ ਪਏ ਸਨ ਜੇ ਪਿਛਲੇ ਗੁਰੂ ਅਵਤਾਰ ਮੁਕਤੀ ਗਿਆਨ ਦੇ ਸਕਦੇ ਸੀ ਤਾਂ ਬਾਰੰਬਾਰ ਅਵਤਾਰ ਧਾਰਨੇ ਦੀ ਕੀ ਲੋੜ ਸੀ ਰੱਬ ਨੂੰ ਜੇ ਉਨ੍ਹਾਂ ਦੀਆਂ ਮੂਰਤਾਂ ਗਿਆਨ ਕਰ ਸਕਦੀਆਂ ਸਨ ਤਾਂ ਕੀ ਲੋੜ ਸੀ ਗੁਰੂ ਅਵਤਾਰ ਧਾਰਨੇ ਦੀ, ਲੋੜ ਹੈ ਚੇਤਨ ਗੁਰੂ ਦੀ ਜੇਹੜਾ ਬਚਨ ਸੁਣਾਵੇ ਅੰਮ੍ਰਿਤ ਰੂਪੀ ਜੁਗਤੀਆਂ ਦਸੇ ਅਸਲੀ ਗੁਰੂ ਹੀ ਗੁਰਮੁਖ ਹੈ।

੧੦੩੯-ਤ੍ਰਜ ਤਮ ਸਤ ਕਲ ਤੇਰੀ ਛਾਇਆ ॥ਜਨਮਮਰਣ ਹਉਮੈ ਦੁਖਿ ਪਾਇਆ ॥ਜਿਸਨੋ ਕ੍ਰਿਪਾਕਰੇ ਹਰਿ ਗੁਰਮੁਖਿ ਗੁਣ ਚਉਥੈ ਮੁਕਤਿ ਕਰਾਇਦਾ ।੧੧। ਸੁੰਨਹੁ ਉਪਜੇ ਦਸ ਅਵਤਾਰਾ ।। ਸ੍ਰਿਸਟਿ ਉਪਾਇ ਕੀਆ ਪਾਸਾਰਾ ॥ ਦੇਵ ਦਾਨਵ ਗਣ ਗੰਧਰਬ ਸਾਜੇ ਸਭਿ ਲਿਖਿਆ ਕਰਮ ਕਮਾਇਦਾ ।। ੧੨ ॥

## (੭੪)ਟੀਕਾ ਗੁਰਮੁਖ ਗੁਰੂ ਪ੍ਰਮਾਣ

ਤਿੰਨੇ ਗੁਣ ਹੇ ਕਲਜੁਗ ਤੇਰੀ ਛਾਇਆ ਹੈ ਇਨਾਂ ਵਿਚ ਜੰਮਣਾ ਮਰਣਾ ਹੈ ਜਿਸ ਉਪਰ ਹਰੀ ਰੂਪ ਗੁਰ ਮੁਖ ਕਿਰਪਾ ਕਰੇ ਉਹ ਚੌਥੇ ਪਦ ਤੁਰੀਆ ਵਿਚ ਮੁਕਤੀ ਪਾ ਲੈਂਦਾ ਹੈ ਜਿਸ ਪ੍ਰਮੇਸ਼ਰ ਦੇ ਸੁੰਨ ਅਫੁਰ ਰੂਪ ਵਿਚੋਂ ਦਸ ਅਵਤਾਰ ਮੁਖ ਹੋਏ ਹਨ ਉਸ ਵਿਚੋਂ ਹੀ ਸਾਰੀ ਸ੍ਰਿਸ਼ਟੀ ਦੇਵਤੇ ਰਾਖਸ਼ ਗਣ ਤੇ ਰਾਗੀ ਗਵਈਏ ਆਦਿਕ ਹੋਏ ਹਨ ਲਿਖੇ ਹੋਏ ਕਰਮ ਕਰਦੇ ਹਨ ਹਰੀ ਰੂਪਹੀ ਗੁਰ ਮੁਖ ਅਸਲੀ ਗੁਰੂ ਹੈ ॥

੧੧੦੧--੬ਨਿਹਚਲੁ ਸੰਗਤਿ ਸਾਧ ਜਨ ਬਚਨ ਨਿਹਚਲੁ ਗੁਰ ਸਾਧਾ ॥ ਜਿਨ ਕਉ ਪੂਰਬਿ ਲਿਖਿਆ ਤਿਨ ਸਦਾ ਸਦਾ

ਆਰਾਧਾਂ ॥ ੧੯ ॥

## (੭੫) ਟੀਕਾ ਸਾਧ ਗੁਰੂ ਪ੍ਰਮਾਣ

ਸੰਤਾਂ ਸਾਧਾਂ ਜਨਾਂ ਗੁਰਮੁਖਾਂ ਭਗਤਾਂ ਗਿਆਨੀਆਂ ਆਦਿਕਾਂ ਦੀ ਸੰਗਤ ਅਚੱਲ ਹੈ ਕਦੇ ਚਲਾਇਮਾਨ ਨਹੀਂ ਹੋਂਦੀ ਸੁਮੇਰ ਸੂਰਜ ਆਦਿਕ ਭਾਵੇਂ ਚਲ ਪੈਣ, ਸੰਤਾਂ ਦੀ ਜਬਾਨ ਨਹੀਂ ਚਲਾਇਮਾਨ ਹੋਂਦੀ, ਗੁਰੂ ਸਾਧਾਂ ਦੀ, ਕੇਹੜਿਆਂ ਸਾਧਾਂ ਦੀ ਜਿਨ੍ਹਾਂ ਨੇ ਸਦਾ ੨ ਹੀ ਵਾਹਿਗੁਰੂ ਨੂੰ ਅਰਾਧਿਆ ਹੈ, ਜਿਨਾਂ ਦੇ ਪੂਰਬ ਜਨਮਾਂ ਦੇ ਚੰਗੇ ੨ ਕਰਮ ਲਿਖੇ ਗਏ ਸਨ। ਉਨਾਂ ਨੂੰ ਹੀ ਗੁਰੂ ਪਦਵੀ ਮਿਲਦੀ ਹੈ। ਅਮੋਲਕ ਚੀਜ ਜਿਨਾਂ ਨੇ ਭਜਨ ਕਰ ਕਰ ਕੇ ਗਿਆਨ ਪਾ ਲਿਆ ਹੈ, ਓਹੀ ਅਸਲੀ ਗੁਰੂ ਹਨ।

**੧੧੧੬-੭੭ ਤ੍ਰਿਤੀਆ ਆਏ ਸੁਰ ਸਰੀ ਤਹ ਕਉਤਕੁ ਚਲਤੁ ਭਇਆ ॥ ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ ॥ ੧ ॥**

## ( ੭੬ ) ਟੀਕਾ ਸਾਧੂ ਗੁਰੂ ਪ੍ਰਮਾਣ

ਸ੍ਰੀ ਗੁਰੂ ਜੀ ਤੀਜ ਨੂੰ ਆਏ ਸਨ ਸੁਰਸਰੀ ਗੰਗਾ ਜੀ ਉਥੇ ਕਈ ਖੇਲ ਹੋਏ ਸਾਰੀ ਦੁਨੀਆਂ ਮੋਹੀ ਗਈ ਦਰ ਸ਼ਨ ਦੇਖਕੇ ਗੁਰੂ ਸੰਤਾਂ ਦਾ, ਉਸ ਪਤਣ ਉਪਰ ਕਿਸੇ

ਨੇ ਭੀ ਮਸੂਲ ਦਾ ਅੱਧਾ ਦਾਮ ਭੀ ਨਹੀਂ ਲੀਤਾ। ਗੁਰੂ ਸੰਤਾਂ ਦੇ ਪਰਤਾਪ ਸੇ, ਇਸ ਕਥਨ ਤੋਂ ਸੰਤਾਂ ਦਾ ਤੇ ਗੁਰੂਆਂ ਦਾ ਇਕ ਰੂਪ ਦਸਿਆ ਹੈ, ਗੁਰੂ ਜੀ ਨੇ ਉਹੀ ਸੰਤ ਅਸਲੀ ਗੁਰੂ ਹਨ ॥

## ੧੧੩੪-੪ ਸੰਗਤਿ ਸਾਧ ਮੇਲਿ ਹਰਿ ਗਾਇਣੁ॥ ਗੁਰਮਤੀ ਲੇ ਰਾਮ ਰਸਾਇਣੁ ॥੨॥ ਗੁਰ ਸਾਧੂ ਅੰਮ੍ਰਿਤ ਗਿਆਨ ਸਰਿ ਨਾਇਣੁ ॥ ਸਭਿ ਕਿਲਵਿਖ ਪਾਪ ਗਏ ਗਾਵਾਇਣੁ ॥੩॥

## (੭੭) ਟੀਕਾ ਗੁਰ ਸਾਧੂ ਪ੍ਰਮਾਣ

ਹੇ ਭਾਈ ਸਾਧਾਂ ਦੀ ਸੰਗਤ ਮਿਲਕੇ ਵਾਹਿਗੁਰੂ ਨੂੰ ਗਾਓ, ਗੁਰੂ ਪਾਸੋਂ ਸਿਖਿਆ ਲੈਕੇ ਰਾਮ ਪਰਮੇਸ਼ਰ ਨੂੰ ਜਪੋ ਰਸੈਣ ਰੂਪ ਹੈ ਵਾਹਿਗੁਰੂ ਸਾਧੂਆਂ ਗੁਰੂਆਂ ਦੀ ਸੰਗਤ ਅਮ੍ਰਿਤ ਦੇ ਸਰ ਹਨ ਦਰਿਆ ਆਦਿਕ। ਗਿਆਨ ਦੇ ਸਰ ਵਗ ਰਹੇ ਹਨ ਸਾਧੂਆਂ ਦੀ ਸੰਗਤ ਇਸ਼ਨਾਨ ਕਰੋ, ਪਾਪ ਚਲੇ ਜਾਂਦੇ ਹਨ। ਜੈਸੇ—ਸੰਤ ਸਰੋਵਰ ਜੋ ਜਨੁ ਨਾਵੈ॥ਸੋ ਜਨੁ ਪਰਮ ਗਤ ਪਾਵੈ ॥

## ਦ੍ਰਿਸ਼ਟਾਂਤ

ਨਦੀਆਂ ਦਰੀਆਉ ਖੂਹ ਬੌਲੀ ਤਾਲ ਆਦਿਕ ਆਪਣੇ ਆਪਣੇ ਅਸਥਾਨ ਰੈਂਹਦੇ ਹਨ ਤੇ ਵਗਦੇ ਹਨ, ਸੰਤ ਸਰੋਵਰ ਹਰੇਕ ਜਤਾ ਜਾ ਸਕਦੇ ਹਨ, ਪਹਾੜਾਂ ਉਪਰ ਕੰਦਰਾਂ ਵਿਚ ਜੰਗਲਾਂ ਬਣਾਂ ਵਿਚ ਸ਼ਹਿਰਾਂ ਨਗਰਾਂ

ਪਿੰਡਾਂ ਕੁਲੀਆਂ ਝੁਗੀਆਂ ਤੰਬੂਆਂ ਕੋਠਿਆਂ ਮਹਲਾਂ ਉਪਰ ਭਾਵ ਹਰੇਕ ਜਗਾ ਜਾਕੇ ਪਰਚਾਰ ਗਿਆਨ ਕਰ ਸਕਦੇ ਹਨ ਇਸੇ ਵਾਸਤੇ ਇਨਾਂ ਨੂੰ ਜੰਗਮ ਤੀਰਥ ਲਿਖਿਆ ਹੈ ਅਸਲੀ ਗੁਰੂ ਜੋ ਹੋਏ॥

**੧੧੩੫-੧੨ ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਹਰਿ ਦਰਗਹਕਾਢੇਮਾਰੀ॥ ਤੇ ਨਰ ਨਿੰਦਕ ਸੋਭ ਨ ਪਾਵਹਿ ਤਿਨ ਨਕਕਾਟੇ ਸਿਰਜਨ ਹਾਰੀ॥ ੩॥**

## (੭੯) ਟੀਕਾ ਸਾਧ ਗੁਰੂ ਪ੍ਰਮਾਣ

ਜਿਸਨੇ ਐਸਾ ਮਹਾਤਮਾ ਸਤਿਗੁਰੂ ਸਾਧ ਨਹੀਂ ਪਾਇਆ ਗੁਰੂ ਨਹੀਂ ਧਾਰਿਆ ਉਹ ਹਰੀ ਦੀ ਦਰਗਾਹ ਵਿਚੋਂ ਮਾਰ ਮਾਰ ਕੇ ਕਢੇ ਜਾਣਗੇ। ਜਾਓ ਦੁਸ਼ਟੋ ਤੁਸੀ ਕੋਈ ਗੁਰੂ ਹੀਨਹੀਂ ਧਾਰਿਆ ਇਥੇ ਤਾਂ ਗੁਰੂ ਬਿਨਾਂ ਪਤ ਹੀ ਨਹੀਂ ਹੈ ਜਿਸਨੂੰ ਗੁਰੂ ਪਨਾਹ ਨਹੀਂ ਦਿੰਦਾ ਉਸਦਾ ਕੌਣ ਸਹਾਇਕ ਹੋਵੇ। ਉਹ ਪੁਰਖ ਨਰ ਨਿੰਦਕ ਹਨ ਸੋਭਾ ਨਹੀਂ ਪਾਂਦੇ ਕਿਉਂ ਉਨਾ ਦੇ ਨਕ ਕਟ ਦਿਤੇ ਹਨ ਸਿਰਜਨਹਾਰ ਵਾਹਿਗੁਰੂ ਨੇ। ਨਕਟੋ ਫਿਰੋ ਤੁਰੋ ਜੰਮੋ ਮਰੋ ਬਾਰੰਬਾਰ।

**੧੧੭੦--੬ਗੁਰਿ ਮਨੁ ਮਾਰਿਓ ਕਰਿ ਸੰਜੋਗੁ॥ ਅਹਿਨਿਸਿ ਰਾਵੇ ਭਗਤਿ ਜੋਗੁ॥ ਗੁਰ ਸੰਤ ਸਭਾ ਦੁਖੁ ਮਿਟੈ ਰੋਗੁ॥ ਜਨ ਨਾਨਕ**

ਹਰਿ ਵਰੁ ਸਹਜ ਜੋਗੁ ॥ ੪ ॥

## ( ੭੯ ) ਟੀਕਾ ਸੰਤ ਗੁਰੂ ਪ੍ਰਮਾਣ

ਪੂਰਨ ਗੁਰੂ ਨੇ ਵਡਾ ਭਾਰੀ ਉਪਰਾਲਾ ਜਤਨ ਕਰਕੇ ਮਨ ਨੂੰ ਮਾਰਿਆ ਹੈ । ਫੇਰ ਮਰਕੇ ਮਨ ਹਾਰਕੇ ਸਿਧਾ ਹੋ ਗਿਆ ਹੈ ਰਾਤ ਦਿਨ ਭਗਤੀ ਵਿਚ ਜੁੜ ਗਿਆ ਹੈ ਪੂਰੇ ਗੁਰੂ ਸੰਤਾਂ ਦੀ ਸਭਾ ਵਿਚੋਂ ਦੁਖ ਰੋਗ ਜਨਮ ਮਰਨ ਦੇ ਮਿਟ ਗਏ ਹਨ ਗੁਰੂ ਜੀ ਆਖਦੇ ਹਨ ਸੁਤੇ ਸਿਧ ਹੀ ਜੋਗਪਰਾਪਤ ਹੋਗਿਆ ਹੈ ਵਾਹਿਗੁਰੂ ਨਾਲ ਜੁੜ ਗਏ ਹਾਂ ਸੰਤਾਂ ਦੀ ਕਿਰਪਾ ਨਾਲ ਜੇਹੜੇ ਪਰਮਾਤਮਾਂ ਨਾਲ ਜੁੜ ਜਾਣ ਭਾਵੇਂ ਸੰਤ ਹੋਣ ਅਥਵਾ ਪਹਿਲਾਂ ਚੋਰ ਹੋਣ ਫੇਰ ਤਾਂ ਉਸੇਦਾ ਰੂਪ ਹੋ ਜਾਂਦੇ ਹਨ । ਸਵਾਂਤੀ ਬੂੰਦ ਤੋਂ ਪਹਿਲਾਂ ਪਥਰ ਹੋਂਦੇ ਹਨ ਪਾਰਸ ਤੋਂ ਬਿਨਾ ਪਹਿਲਾਂ ਲੋਹਾ ਹੀ ਹੁੰਦਾ ਹੈ ਐਸੇ ਹੀ ਪੂਰਨ ਸੰਤਾਂ ਗੁਰੂ ਤੋਂ ਬਿਨਾਂ ਪੁਰਖ ਭੀ ਪਾਪੀ ਅਪਰਾਧੀ ਹੀਹੋਂਦੇ ਹਨ। ਫੇਰ ਪੂਰਨ ਸੰਤ ਬਣਕੇ ਪੂਰਨ ਗੁਰੂ ਰੂਪ ਬਣ ਜਾਂਦੇ ਹਨ।

੧੧੭੯-੯ ਜਿਨ੍ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਧ੍ਰਿਗੁ ਧ੍ਰਿਗੁ ਨਰ ਜੀਵਾਈਐ ॥ ਜਨਮੁ ਪਦਾਰਥੁ ਪੁੰਨਿ ਫਲੁ ਪਾਇਆ ਕਉਡੀ ਬਦਲੈ ਜਾਈਐ ॥ ੩ ॥

# (੯੦) ਟੀਕਾ ਸਾਧ ਗੁਰੂ ਪ੍ਰਮਾਣ

ਜਿਸਨੇ ਐਸ ਪ੍ਰਕਾਰ ਦੇ ਗੁਰੂ ਸਾਧੂ ਨਹੀਂ ਪਾਏ ਉਨ੍ਹਾਂ ਦੇ ਜੀਵਨ ਦੇ ਧ੍ਰਿਕਾਰ ਹੈ ੨, ਮਨੁਖਾ ਜਨਮ ਸੁੰਦਰ ਪਦਾਰਥ ਵਡੇ ਪੁੰਨਾਂ ਨਾਲ ਪਾਇਆ ਸੀ ਚਲਿਆ ਜਾਂਦਾ ਹੈ ਕੌਡੀਆਂ ਬਦਲੇ, ਭਾਵ ਦੁਨੀਆਂ ਦੇ ਭੋਗ ਕੌਡੀਆਂ ਦੇ ਤੁਲ ਹਨ, ਅਮੋਲਕ ਜਨਮ ਬਿਅਰਥ ਜਾਂਦਾ ਹੈ ਆਸਮਝ ਗੁਰੂ ਧਾਰਕੇ ਸੰਤਾਂ ਸਚਿਆਂ ਨੂੰ ਉਧਰ ਜਾਹੁ, ਹੇ ਭਾਈ ਸੰਤ ਸਚੇ ਤਾਂ ਮਿਲਦੇ ਹੀ ਨਹੀਂ ਹਨ, ਰੋਟੀਆਂ ਕੜਾਹ ਖਾਣ ਵਾਲੇ ਬਥੇਰੇ ਹਨ, ਕਿਉਂ ਭਾਈ ਇਸ ਗੁਸੇ ਨਾਲ ਗੁਰੂ ਹੀ ਨਹੀਂ ਧਾਰਨਾ, ਜਿਥੇ ਲਭੇ ਉਥੋਂ ਢੂੰਡੋ ਜੇ ਸਚਾ ਸਾਧੂ ਗੁਰੂ ਨਹੀਂ ਲਭਦਾ ਤਾਂ ਇਹ ਕਿਉਂ ਆਖਦੇ ਹੋ ਕੇ ਸਾਡਾ ਗੁਰੂ ਹੈਗਾ ਅਮਕਾ ਧਿਮਕੜਾ ਝੂਠ ਕਿਉਂ ਬੋਲਦੇ ਹੋ ਹੋਰ ਪਾਪ ਖਰੀਦਦੇ ਹੋ, ਚੰਗੇ ਕੰਮ ਕਰੋ ਰਾਮ ਰਾਮ ਜਪੋ ਸੇਵਾ ਕਰੋ ਰੱਬ ਦੇ ਬੰਦਿਆਂ ਦੀ, ਸਮੇਂ ਸਿਰ ਜਰੂਰ ਗੁਰੂ ਮਿਲੇਗਾ ਸਾਡਾ ਹੀ ਕਸੂਰ ਹੈ ਸਾਧਨ ਨਹੀਂ ਕਰਦੇ ਦਾਨ ਨਹੀ ਸੇਵਾ ਨਹੀਂ ਬੰਦਗੀ ਨਹੀਂ ਵਿਖੇ ਨਹੀਂ ਤਿਆਗੇ ਮਾਇਆ ਨਹੀਂ ਤਿਆਗੀ ਭੇਖ ਨਹੀਂ ਤਿਆਗੇ ਦੰਭ ਨਹੀਂ ਛਡਿਆ ਨਿੰਦਿਆ ਨਹੀਂ ਛਡੀ ਪੂਰਨ ਗੁਰੂ ਕੈਸੇ ਮਿਲੇ, ਧਰਮ ਨੂੰ ਧਾਰੋ, ਸਚ ਬੋਲੋ, ਸੰਤੋਖ ਰਖੋ, ਹੋਰ ਸਗਨ ਤਾਂ ਪੂਰੇ ਕਰੋ, ਵਿਆਹ ਭੀ ਕਦੇ ਹੋ ਹੀ ਜਾਏਗਾ, ਜੈਸੇ 'ਜੈਸੀ ਭੂਖ ਤੈਸੀ ਕਾ ਪੂਰਕ' ਹੈ ਰਾਮ ਵਾਹਿਗੁਰੂ ਪ੍ਰਮੇਸ਼ਰ ਅਕਾਲ ਪੁਰਖ

॥ ਦੋਹਰਾ॥

ਔਗੁਣ ਸਰਬ ਤਿਆਗਿਦੇ ਸੁਭ ਗੁਣਿ ਹਿਰਦੇ ਧਾਰਿ।
ਟੈਹਲ ਹਰੀ ਕੋ ਜਾਨ ਲੇ ਆਤਮ ਰਿਦੈ ਨਿਹਾਰਿ ॥ ੧ ॥

ਸਾਰੰਗ ਮਃ ੪ ॥

੧੧੯੯-੮ ਹਰਿ ਕੇ ਸੰਤ ਜਨਾ ਕੀ ਧੂਰਿ॥ਮਿਲਿ ਸਤਸੰਗਤਿ ਪਰਮ ਪਦੁ ਪਾਇਆ ਆਤਮ ਰਾਮੁ ਰਹਿਆ ਭਰਪੂਰਿ ॥ ੧ ॥ ਰਹਾਉ ॥ ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ ਕਿਲ ਵਿਖ ਦੁਖ ਕਾਟੇ ਸਭਿ ਦੂਰਿ ॥ ਆਤਮ ਜੋਤਿ ਭਈਪਰਫੂਲਿਤ ਪੁਰਖੁਨਿਰੰਜਨੁ ਦੇਖਿਆ ਹਜੂਰਿ ॥ ੧ ॥ ਵਡੈ ਭਾਗਿ ਸਤ ਸੰਗਤਿ ਪਾਈ ਹਰਿ ਹਰਿ ਨਾਮੁ ਰਹਿਆ ਭਰਪੂਰਿ ॥ ਅਠ ਸਠਿ ਤੀਰਥ ਮਜਨੁ ਕੀਆ ਸਤ ਸੰਗਤਿ ਪਗ ਨਾਏ ਧੂਰਿ। ੨ ॥ ਦੁਰਮਤਿ ਬਿਕਾਰ ਮਲੀਨ ਮਤਿ ਹੋਛੀ ਹਿਰਦਾ ਕੁਸੁਧੁ ਲਾਗਾ ਮੋਹ ਕੂਰਿ॥ ਬਿਨੁ ਕਰਮਾ ਕਿਉ ਸੰਗਤਿ ਪਾਈਐ ਹਉਮੈ ਬਿਆਪਿ ਰਹਿਆ ਮਨੁ ਝੂਰਿ ॥ ੩॥ ਹੋਹੁ ਦਇਆਲ ਕਿਰਪਾ ਕਰਿ ਹਰਿ ਜੀ

ਮਾਗਉ ਸਤਸੰਗਤਿ ਪਗ ਧੂਰਿ ॥ ਨਾਨਕ ਸੰਤੁ ਮਿਲੈ ਹਰਿ ਪਾਈਐ ਜਨੁ ਹਰਿ ਭੇਟਿਆ ਰਾਮੁ ਹਜੂਰਿ ॥ ੪ ॥

## (੯੧) ਟੀਕਾ ਸੰਤ ਗੁਰੂ ਪ੍ਰਮਾਣ

ਸ੍ਰੀ ਗੁਰੂ ਜੀ ਆਖਦੇ ਹਨ ਐਸੇ ਸੰਤਾਂ ਦੇ ਚਰਨਾਂ ਦੀ ਅਸੀ ਧੂੜ ਹਾਂ ਇਨ੍ਹਾਂ ਦੀ ਸੰਗਤ ਸੇ ਪਰਮ ਪਦ ਪਾਈਦਾ ਹੈ ਵਾਹਿਗੁਰੂ ਭਰਪੂਰ ਨੂੰ ਮਿਲ ਜਾਈਦਾ ਹੈ, ਸਤਿਗੁਰੂ ਸੰਤ ਮਿਲ ਜਾਣ ਤਾਂ ਸ਼ਾਂਤੀ ਪਾ ਲਈ ਦੀ ਹੈ ਪਾਪ ਕਟੇ ਜਾਂਦੇ ਹਨ, ਵਾਹਿਗੁਰੂ ਦੀ ਜੋਤ ਸਾਰੇ ਭਰਪੂਰ ਹੈ ਮਾਇਆ ਅੰਜਨ ਸੇ ਰਹਿਤ ਰਾਮ ਦੇਖ ਲਈਦਾ ਹੈ ਭਾਗ ਚੰਗੇ ਹੋਣ ਤਾਂ ਸਤਸੰਗਤ ਮਿਲਦੀ ਹੈ, ੬੮ ਤੀਰਥਾਂ ਦਾ ਮਜਨ ਕਰ ਲੀਤਾ ਹੈ ਧੂੜੀ ਨਾਲ ਹੀ, ਖੋਟੀ ਮਤਿ ਬਿਕਾਰਾਂ ਵਾਲੀ ਮਲੀਨ ਭੈੜੀ ਹੋਛੀ ਕੁਸੁਧ ਦਿਲ ਮੋਹ ਰੂਪੀ ਝੂਠ ਵਿਚ ਲਗਾ ਹੂਆ ਸੀ, ਬਿਨਾਂ ਭਾਗਾਂ ਸੇ ਸੰਗਤ ਨਹੀਂ ਮਿਲਦੀ, ਹੰਗਤਾ ਵਿਚ ਲਗਾ ਹੂਆ ਹੈ ਮਨ, ਹੇ ਵਾਹਿਗੁਰੂ ਕਿਰਪਾ ਕਰ ਸੰਗਤ ਦੇ ਚਰਨਾਂ ਦੀ ਧੂੜੀ ਦੇਹ, ਸੰਤ ਮਿਲ ਜਾਣ ਤਾਂ ਹਰੀ ਵਾਹਿਗੁਰੂ ਪਾਈਦਾ ਹੈ ਹਰੀ ਦਾ ਜਨ ਹੀ ਰਾਮ ਰੂਪ ਹੈ ਹਜੂਰ ਖੜਾ ਹੈ ਦਰਸਨ ਕਰਦੇ ਹਾਂ. ਨਾਨਕ ਜੀ ਆਖਦੇ ਹਨ ਅਸਲੀ ਗੁਰੂ ਸੰਤ ਤੇ ਜਨ ਹੀ ਹਨ।

੧੨੦੬—੧੪ ਸਾਰਿਗ ਮਃ ੫ ॥

ਗਾਇਓਰੀ ਮੈ ਗੁਣ ਨਿਧਿ ਮੰਗਲ ਗਾਇਓ ॥

ਭਲੇ ਸੰਜੋਗ ਭਲੇ ਦਿਨ ਅਉਸਰ ਜਉ ਗੋਪਾਲੁ ਰੀਝਾਇਓ ॥ ੧ ॥ ਰਹਾਉ ॥ ਸੰਤਹ ਚਰਨ ਮੋਰਲੋ ਮਾਥਾ ॥ ਹਮਰੇ ਮਸਤਕਿ ਸੰਤ ਧਰੇ ਹਾਥਾ ॥ ੧ ॥ ਸਾਧਹ ਮੰਤ੍ਰ ਮੋਰ ਲੋ ਮਨੂਆ ॥ ਤਾਤੇ ਗਤਿ ਹੋਇ ਤ੍ਰੈਗੁਨੀਆ ॥ ੨ ॥ ਭਗਤਹ ਦਰਸੁ ਦੇਖਿ ਨੈਨ ਰੰਗਾ ॥ ਲੋਭ ਮੋਹ ਤੂਟੇ ਭ੍ਰਮ ਸੰਗਾ ॥ ੩ ॥ ਕਹੁ ਨਾਨਕ ਸੁਖ ਸਹਜ ਅਨੰਦਾ ॥ ਖੋਲਿ ਭੀਤਿ ਮਿਲੇ ਪਰਮਾ ਨੰਦਾ ॥ ੪ ॥

## (੯੨) ਟੀਕਾ ਭਗਤ ਗੁਰੂ ਪ੍ਰਮਾਣ

ਗਾਏਹਨ ਗੁਣ ਵਾਹਿਗੁਰੂ ਦੇ ਚੰਗੇ ਸੰਜੋਗ ਹੋਏਹਨ ਭਲੇ ਦਿਨ ਸਮਾਂ ਚੰਗਾ ਮਿਲ ਗਿਆ ਹੈ ਵਾਹਿਗੁਰੂ ਰੀਝ ਪਿਆ ਹੈ ਸੰਤਾਂ ਦੇ ਚਰਨਾਂ ਵਲ ੇਰਾ ਮਥਾ ਮੁੜ ਪਿਆ ਹੈ ਸੰਤਾਂ ਨੇ ਭੀ ਆਪਣੇ ਹਸਤ ਕਵਲ ਮੇਰੇ ਮਥੇ ਉਪਰ ਰਖ ਦਿਤੇ ਹਨ ਸਾਧਾਂ ਦੇ ਮਤਰ ਨਾਲ ਮੇਰਾ ਮਨ ਮੁੜ ਆਇਆ ਹੈ ਵਿਸ਼ਿਆਂ ਆਦਿਕਾਂ ਸੇ। ਤਿੰਨ ਗੁਣ ਭੀ ਨਿਵਿਰਤ ਹੋ ਗਏ ਹਨ ਭਗਤਾਂ ਦਾ ਦਰਸ਼ਨ ਕਰਕੇ ਨੇਤਰ ਰੰਗੇ ਗਏ ਹਨ, ਭਾਵ ਲਾਲੀ ਆ ਗਈ ਹੈ ਜੈਸੇ ਵਡਿਆਂ ਧਨੀਆਂ ਦੇ ਹੋਂਦੇ ਹਨ ਲੋਭ ਆਦਿਕ ਤੇ ਭਰਮ ਭੀ ਤੁਟ ਗਏ ਹਨ, ਗੁਰੂ

ਜੀ ਆਖਦੇ ਹਨ ਖੋਲ ਦਿਤੀ ਹੈ ਭਰਮਾਂ ਦੀ ਭੀਤ ਕੰਧ ਮਿਲ ਗਏ ਹਨ ਅਨੰਦ ਰੂਪ ਪਾਰਬ੍ਰਹਮ ਪ੍ਰਮੇਸ਼ਰ ਐਸੇ ੨ ਭਗਤ ਹੀ ਅਸਲੀ ਗੁਰੂ ਹਨ।

**੧੨੪੭-੬ ਪਉੜੀ ॥ ਨਾਮੁ ਸਲਾਹਨਿ ਨਾਮੁ ਮੰਨਿ ਅਸਥਿਰੁ ਜਗਿ ਸੋਈ॥ ਹਿਰਦੈ ਹਰਿ ਹਰਿ ਚਿਤਵੈ ਦੂਜਾ ਨਹੀ ਕੋਈ ॥ ਰੋਮਿ ਰੋਮਿ ਹਰਿ ਉਚਰੈ ਖਿਨੁ ਖਿਨੁ ਹਰਿ ਸੋਈ ॥ ਗੁਰਮੁਖਿ ਜਨਮੁ ਸਕਾਰਥਾ ਨਿਰਮਲੁ ਮਲੁ ਖੋਈ॥ ਨਾਨਕ ਜੀਵਦਾ ਪੁਰਖੁ ਧਿਆਇਆ ਅਮਰਾ ਪਦੁ ਹੋਈ ॥੧ ॥**

## (੯੩) ਟੀਕਾ ਗੁਰਮੁਖ ਗੁਰੂ ਪ੍ਰਮਾਣ

ਜੇਹੜੇ ਗੁਰਮੁਖ ਹਰ ਵਕਤ ਨਾਮ ਦੀ ਉਪਮਾਂ ਕਰਨ ਨਾਮ ਹੀ ਮੰਨਨ ਕਰਨ ਉਹੀ ਥਿਰ ਰਹਿਣੇ ਵਾਲੇ ਹਨ, ਦਿਲ ਵਿਚ ਵਾਹਿਗੁਰੂ ੨ ਚਿਤਵਨ ਦੂਜਾ ਹੈ ਨਹੀਂ ਰੋਮ ੨ ਵਾਹਿਗੁਰੂ ੨ ਸਤਿਨਾਮ ੨ ਹਰੇ ਰਾਮ ੨ ਸੋਹੰ ੨ ਹਰੇ ਗੋਪਾਲ ੨, ਐਸੇ ਹਰ ਵਕਤ ਭਜਨ ਕਰਨੇ ਵਾਲੇ ਗੁਰਮੁਖ ਗੁਰੂ ਬਣ ਸਕਦੇ ਹਨ, ਉਨਾਂ ਗੁਰਮੁਖਾਂ ਭਗਤਾਂ ਦਾ ਜਨਮ ਹੀ ਸਫਲਾ ਹੈ ਉਨਾਂ ਨੇ ਦਿਲ ਵਿਚੋਂ ਮਲੁ ਪਾਪਾਂ ਦੀ ਤੇ ਭਰਮਾਂ ਦੀ ਤੇ ਚੰਚਲਤਾ ਦੀ ਖੋ ਦਿਤੀ ਹੈ, ਉਤਮ ਉਜਲ ਨਿਰਮਲੇ ਬਣ ਗਏ ਹਨ ਗੁਰੂ ਜੀ ਆਖਦੇ

ਹਨ ਉਨਾ ਨੇ ਜੀਂਵਦੇ ਪੁਰਖ ਗੁਰਮੁਖ ਭਗਤ ਸੰਤ ਜਨ ਆਦਿਕ ਧਿਆਏ ਹਨ ਅਮਰ ਪਦਵੀ ਪਾ ਲਈ ਹੈ।

## ਦ੍ਰਿਸ਼ਟਾਂਤ

ਭਲਾ ਸੋਚੋ ਜੀਊਂਦੇ ਜਾਗਦੇ ਧਿਆਈਏ ਤਾਂ ਕੁਛ ਮਿਲੇਗਾ। ਮਰਿਆਂ ਹੋਇਆਂ ਤੋਂ ਕੀ ਲੈਣਾ ਹੈ ਪਥਰਾਂ ਇਟਾਂ ਤੇ ਕਾਗਤਾਂ ਧਾਤੂਆਂ ਆਦਿਕਾਂ ਦੀਆਂ ਮੂਰਤਾਂ ਸੇ ਕੀ ਸੁਣਾ-ਣਗੇ ਤੁਹਾਨੂੰ ਆਓ ਬੈਠੋ ਭੀ ਨਹੀਂ ਕਹਿ ਸਕਦੇ ਨਾ ਉਪ ਦੇਸ਼ ਹੀ ਕਰ ਸਕਦੇ ਹਨ ਨਾ ਪਰਚਾਰ ਨਾ ਕਥਾ ਨਾ ਪ੍ਰਸੰਗ ਆਦਿਕ। ਭੁਲੇ ਹੋਇਓ ਸਿਖੋ ਸੇਵਕੋ ਤੁਸੀ ਜੀਂਵਦੇ ਪੁਰਖ ਧਿਆਓ ਗੁਰੂ ਧਾਰੋ ਐਸੇ ੨ ਗੁਰਮੁਖ ਗੁਰੂਆਂ ਨੇ ਦਸੇ ਹਨ, ਗੁਣਾਂ ਵਾਲੇ ਸੋਚੋ ਵਿਚਾਰ ਕਰੋ ਸ੍ਰੀ ਗੁਰੂ ਨਾਨਕ ਆਦਿਕ ਬਾਣੀਆਂ ਦੀ ਇਹ ਵੇਲਾ ਹਥ ਨਹੀਂ ਆਉਣਾ, ਅਸਲੀ ਗੁਰੂ ਇਹੀ ਗੁਰਮੁਖ ਹਨ।

**੧੨੬੩--੩ ਹਰਿ ਹਰਿ ਆਨਿ ਮਿਲਾਵਹੁ ਗੁਰੁ ਸਾਧੂ ਜਿਸੁ ਅਹਿਨਿਸਿ ਹਰਿ ਉਰਿਧਾਰੀ॥ ਗੁਰਿ ਡੀਠੈ ਗੁਰਕਾ ਸਿਖੁ ਬਿਗਸੈ ਜਿਉ ਬਾਰਿਕੁ ਦੇਖਿ ਮਹਤਾਰੀ ॥ ਧਨ ਪਿਰਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ॥ ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ ॥ ੪ ॥**

# (੯੪) ਟੀਕਾ ਗੁਰੂ ਸਾਧੂ ਪ੍ਰਮਾਣ

ਹੇ ਵਾਹਿਗੁਰੂ ਪ੍ਰਮੇਸ਼ਰ ਆਪ ਆਕੇ ਮੈਨੂੰ ਗੁਰੂ ਸਾਧੂ ਮਿਲਾਂਵਹੁ ਜਿਸ ਸਾਧੂ ਦੇ ਅੰਦਰ ਰਾਤ ਦਿਨ ਲਿਵ ਲਗੀ ਰਹਿੰਦੀ ਹੋਵੇ ਓਹ ਸਾਧੂ ਗੁਰੂ ਨੂੰ ਦੇਖਕੇ ਉਸਦੇ ਸਿਖ ਸੇਵਕ ਦਾ ਮਨ ਖਿੜਦਾ ਹੈ, ਜੈਸੇ ਪੁਤ੍ਰ ਨੂੰ ਵੇਖਕੇ ਮਾਤਾ ਪ੍ਰਸੰਨ ਹੁੰਦੀ ਹੈ, ਧਨ ਇਸਤ੍ਰੀ ਪੁਰਖ ਦਾ ਵਾਸਾ ਤਾਂ ਕਠਾ ਹੀ ਹੈ, ਵਿਚ ਕੰਧ ਕਰਾਰੀ ਤਕੜੀ ਬਣੀ ਹੋਈ ਹੈ, ਭਾਵ ਇਸ ਜੀਵ ਰੂਪੀ ਜਗਿਆਸੂ ਦਾ ਤੇ ਪਾਰਬ੍ਰਹਮ ਦਾ ਨਿਵਾਸ ਕਠਾ ਹੀ ਹੈ ਇਕ ਭਰਮਾਂ ਦੀ ਭੀਤ ਕੰਧ ਬਣੀ ਹੋਈ ਹੈ, ਹੰਕਾਰ ਦੀ ਮੈਂ ਸ਼ਾਸਤਰੀ ਹਾਂ, ਮੈਂ ਸਾਧੂ ਹਾਂ, ਮੈਂ ਜਟ ਹਾਂ ਮੈਂ ਪਠਾਣ ਹਾਂ, ਇਤਆਦਿਕ ਹੰਕਾਰ ਨਾਨਾ ਪ੍ਰਕਾਰ ਦੇ ਹਨ ਪੂਰਾ ਗੁਰੂ ਅਸਲੀਸਾਧੂ ਸੰਤਗੁਰਮੁਖ ਆਦਿਕ ਮਿਲਕੇ ਕੰਧ ਢਾਹ ਸਿਟਣ ਤਾਂ ਬਨਾਂ ਆਦਿਕਾਂ ਵਿਚ ਰਮਿਆ ਹੋਯਾ ਵਾਹਿਗੁਰੂ ਮਿਲ ਜਾਂਦਾ ਹੈ, ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਗ੍ਰੰਥ ਕਰਤਾ ਦਸਾਂ ਗੁਰੂਆਂ ਨੂੰ ਇਕੋ ਰੂਪ ਸਮਝਦਾ ਹੈ, ਇਸ ਵਾਸਤੇ ਸ੍ਰੀ ਗੁਰੂ ਨਾਨਕ ਜੀ ਕੋ ਹੀ ਬਾਰੰਬਾਰ ਦਸਦੇ ਹਾਂ ਇਸ ਮੇਂ ਪ੍ਰਮਾਣ ਬਿਅੰਤ ਹਨ ਗੁਰੂ ਬਾਣੀ ਮੇਂ।

**੧੨੬੩-੭ ਮਲਾਰੁ ਮਹਲਾ ੪॥**

**ਗੰਗਾ ਜਮਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥ਕਿਲ ਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ**

ਧੂਰਿ ਗਵਾਈ ॥੧॥ ਤੀਰਥਿ ਅਠ ਸਠਿ ਮਜਨੁ ਨਾਈ ॥ ਸਤ ਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ ॥ ੧ ॥ ਰਹਾਉ ॥ ਜਾਹਰ ਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ ॥ ਕਾਂਸੀ ਕ੍ਰਿਸਨੁ ਦਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ ॥ ੨ ॥ ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥ ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸਕੀ ਧੂਰਿ ਮੁਖਿ ਲਾਈ ॥ ੩ ॥ ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ।੪॥

## (੯੫) ਟੀਕਾ ਸਾਧੂ ਗੁਰੂ ਪ੍ਰਮਾਣ

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਆਪਣੇ ਮੁਖਾਰ ਬਿੰਦ ਸੇ ਉਚਾਰਦੇ ਹਨ ਸਾਧੂਆਂ ਸੰਤਾਂ ਦੀ ਮਹਿਮਾ, ਜਿਤਨੇ ਭੀ ਧਰਤੀ ਉਪਰ ਤੀਰਥ ਹਨ ਸਾਰੇ ਹੀ ਸਾਧੂਆਂ ਸੰਤਾਂ ਮਹਾਤਮਾਂ ਗਿਆਨੀਆਂ

ਗੁਰਮੁਖਾਂ ਆਦਿਕਾਂ ਦੀ ਧੂੜੀ ਮੰਗਦੇ ਹਨ, ਕਿਉਂ ਜਿਸਨੂੰ ਪਾਰਬ੍ਰਹਮ ਪ੍ਰਮੇਸ਼ਰ ਅਕਾਲ ਪੁਰਖ ਪ੍ਰਾਪਤ ਹੋਗਿਆ ਹੈ ਉਦਮ ਕਰਦੇ ਹਨ ਤੀਰਥ ਕਿ ਉਸਦੇ ਚਰਨਾਂ ਕਮਲਾਂ ਦੀ ਧੂੜੀ ਦੇਹ ਕਿਉਂ ਪਾਰਬ੍ਰਹਮ ਦੇ ਚਰਨਾਂ ਦੀ ਧੂੜੀ ਨਹੀਂ ਹੈ ਜਾਂ ਉਸਦਾ ਰੰਗ ਰੂਪ ਹੀ ਨਹੀਂ ਤਾਂ ਧੂੜੀ ਕੈਸੇ ਮਿਲੇ, ਓਹ ਨਿਰੰਕਾਰ ਸੂਖਮ ਰੂਪ ਅਕਾਰ ਸੇ ਰਹਿਤ ਹੈ, ਅੰਗ ਹੀਨ ਹੈ, ਧੂੜੀ ਤਾਂ ਸਰੀਰ ਵਾਲਿਆਂ ਦੀ ਹੀ ਹੁੰਦੀਹੈ, ਇਸ ਵਾਸਤੇ ਪ੍ਰਤਖ ਗੁਰੂ ਸੰਤ ਜਨ ਹੀ ਹਨ,ਇਨ੍ਹਾਂ ਦੀ ਹੀ ਧੂੜ ਪਵਿਤ੍ਰ ਹੈ, ਗੁਰੂ ਸਾਧੂ ਹੀ ਪ੍ਰਤਖ ਪਾਰਬ੍ਰਹਮ ਹਨ, ਅਸਲੀ ਗੁਰੂ ਹੋਰ ਅਰਥ ਸਪਸ਼ਟ ਹੀ ਹੈ।

## ੧੨੯੭--੧੦ ਖਟ ਕਰਮ ਕਿਰਿਆ

**ਕਰਿ ਬਹੁ ਬਹੁ ਬਿਸਥਾਰ ਸਿਧ ਸਾਧਿਕ ਜੋਗੀਆ ਕਰਿ ਜਟ ਜਟਾ ਜਟ ਜਾਟ॥ ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗੁ ਹਰਿਪਾਈਐ ਸਤਿ ਸੰਗਤੀ ਉਪਦੇਸਿ ਗੁਰੂ ਗੁਰ ਸੰਤ ਜਨਾ ਖੋਲਿ ਖੋਲਿ ਕਪਾਟ॥**

### ( ੯੬ ) ਟੀਕਾ ਸੰਤ ਗੁਰੂ ਪ੍ਰਮਾਣ

ਖਟ ਕਰਮ ੬ ਵਿਦਿਆ ੧੪ ਪੜ੍ਹਨਾ ੧ ਪੜ੍ਹਾ-ਉਣਾ ੨ ਦਾਨ ਦੇਣਾ ੩ ਦਾਨਲੈਣਾ ੪ ਯਗ ਕਰਨਾ ਪਯੱਗ ਕਰਾਉਣਾ ੬ ਬਹੁਤ ਪ੍ਰਕਾਰ ਦੇ ਕਰਮ ਕਰੋ ਸਿੱਧੀਆਂਭੀ ਕਰੋ

ਵੱਸ ਸਾਧਨ ਭੀ ਕਰੋ ਜੋਗੀਆਂ ਵਾਲੇ, ਜਟਾਂ ਭੀ ਧਾਰੋ ਹੱਥਾਂ ਨਾਲ ਵੱਟਕੇ ਜਟਾਂ ਝੰਡਾਂ ਵਰਗੀਆਂ ਖੁਲੀਆਂ ਹੋਈਆਂ ਝਾਵਰੀਆਂ ਭੀ ਹੋਣ ਇਸ ਪਰਕਾਰ ਦੇ ਭੇਖ ਕਰਨੇ ਸੇ ਭੀ ਹਰੀ ਨਹੀਂ ਪਾਈ ਦਾ ਬ੍ਰਹਮ ਜੋਗ ਕਰਨੇ ਸੇ ਬ੍ਰਹਮ ਨੂੰ ਪਾਈ ਦਾ ਹੈ, ਬ੍ਰਹਮ ਜੋਗ ਇਹ ਹੈ ਪਹਿਲਾ ਬ੍ਰਹਮ ਨੂੰ ਬਿਆਪਕ ਸਮਝਣਾ, ਦੂਜਾ ਆਪਣੇ ਵਿਚ ਜਾਨਣਾ, ਤੀਜਾ ਆਪਣੇ ਆਪ ਨੂੰ ਹੀ ਬ੍ਰਹਮ ਜਾਨਣਾ, ਚੌਥਾ ਅਭਿਆਸ ਕਰਕੇ ਆਪਣਾ ਸਰੂਪ ਦੇਖਣਾ, ਪੰਜਵਾਂ ਆਪ ਉਸਦੇ ਵਿਚ ਇਸਥਿਤ ਰਹਿਣਾ, ਛੇਵਾਂ ਆਪ ਉਸ ਦਾ ਰੂਪ ਹੀ ਬਣ ਜਾਣਾ, ਕਿਥੋਂ ਇਹ ਗੁਣ ਮਿਲਦੇ ਹਨ, ਸਤਿ ਸੰਗਤ ਵਿਚੋਂ ਉਪਦੇਸ਼ ਗੁਰੂ ਸੇ ਗੁਰੂ ਸੰਤ ਜਨਾਂ ਸੇ ਖੋਹਲ ਦੇਣ ਜੇਹੜੇ ਸੰਤ ਗੁਰੂ ਕਪਾਟ ਤਖਤੇ ਬੱਜਰ ਸੇ ਭੀ ਪੱਕੇ, ਐਸੇ ਗੁਰੂ ਸੰਤ ਧਾਰਨੇ ਚਾਹੀਏ ਅਸਲੀ ਗੁਰੂ ਇਹੋ ਹਨ ਪਰੀਖਿਆ ਕਰਕੇ ਜ਼ਰੂਰ ਧਾਰੋ, ਗੁਰੂ ਝੂਠੇ ਸਚੇ ਆਪ ਦੇਖੋ ਗੁਰੂਆਂ ਨੇ ਤਾਂ ਕਸਵਟੀਆਂ ਦੱਸਕੇ ਸ਼ਬਦ ਉਚਾਰ ਦਿਤੇ ਹਨ, ਅਗੇ ਕਸਵੱਟੀਆਂ ਰੂਪੀ ਸਬਦ ਤੁਸੀਂ ਆਪ ਲਗਾਕੇ ਪਰਖ ਕਰੋ, ਕੀ ਸ੍ਰੀ ਗੁਰੂ ਨਾਨਕ ਜੀ ਆਦਿਕ ਤੁਹਾਡੇ ਨਾਲ ਫਿਰਨ, ਤੁਹਾਨੂੰ ਪੂਰਨ ਗੁਰੂ ਲਭ ਕੇ ਦੇਣ ਉਹ ਆਪ ਤਾਂ ਪੂਰਨ ਗੁਰੂ ਸਨ, ਪੂਰਨ ਬ੍ਰਹਮ ਵਿਚ ਸਮਾ ਗਏ ਹੁਣ ਹੋਰ ਲਭੋ ਪਰਤਖ ਗੁਰੂ ਜੀਉਂਦੇ ਜਾਗਦੇ ਕਰੋੜਾਂ ਵਿਚੋਂ ਕੋਈ ਤਾਂ ਹੋਵੇਗਾ ਹੀ ਘਰ ਬੈਠਿਆਂ ਨੂੰ ਕਿਥੇ ਪੂਰੇ ਗੁਰੂ, ਅਸਲੀ ਗੁਰੂ ਲਭੇ ॥

੧੨੯੭-੧੪ ਕਾਨੜਾ ਮਹਲਾ ੪॥

ਜਪਿ ਮਨ ਗੋਬਿੰਦ ਮਾਧੋ ॥ ਹਰਿ ਹਰਿ ਅਗਮ ਅਗਾਧੋ ॥ ਮਤਿ ਗੁਰਮਤਿ ਹਰਿ ਪ੍ਰਭੁ ਲਾਧੋ ॥ ਧੁਰਿ ਹੇ ਹੋ ਲਿਖੇ ਲਿਲਾਧੋ ॥ ੧ ॥ ਰਹਾਉ ॥ ਬਿਖੁ ਮਾਇਆ ਸੰਚਿ ਬਹੁ ਚਿਤੈ ਵਿਕਾਰ॥ ਸੁਖੁ ਪਾਈਐਹਰਿਭਜੁ ਸੰਤ ਸੰਤ ਸੰਗਤੀ ਮਿਲਿ ਸਤਿ ਗੁਰੂ ਗੁਰੁ ਸਾਧੋ ॥ ਜਿਉ ਛੁਹਿ ਪਾਰਸ ਮਨੂਰ ਭਏ ਕੰਚਨ ਤਿਉ ਪਤਿਤ ਜਨ ਮਿਲਿ ਸੰਗਤੀ ਸੁਧ ਹੋਵਤ ਗੁਰਮਤੀ ਸੁਧ ਹਾਧੋ ॥ ੧ ॥ ਜਿਉ ਕਾਸਟ ਸੰਗਿ ਲੋਹਾ ਬਹੁ ਤਰਤਾ ਤਿਉ ਪਾਪੀ ਸੰਗਿ ਤਰੇ ਸਾਧ ਸਾਧ ਸੰਗਤੀ ਗੁਰ ਸਤਿ ਗੁਰੂ ਗੁਰ ਸਾਧੋ ॥ ਚਾਰਿ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ ਗੁਰੂ ਗੁਰ ਨਾਨਕ ਸੋ ਆਪਿ ਤਰੈ ਕੁਲ ਸਗਲ ਤਰਾਧੋ ॥ ੨ ॥

## (੯੭) ਟੀਕਾ ਸਾਧ ਗੁਰੂ ਪ੍ਰਮਾਣ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਸ੍ਰੀ ਗੁਰੂ ਰਾਮਦਾਸ ਜੀ ਉਚਾਰਦੇ ਹਨ, ਸਾਧਾਂ ਦੀ ਉਪਮਾ ਇਨ੍ਹਾਂ ਮਹਾਤਮਾਂ ਸੰਤਾਂ ਸਾਧਾਂ ਗੁਰਮੁਖਾਂ ਆਦਿਕਾਂ ਦੀ ਸੰਗਤ

ਸੋ ਐਸੇ ੨ ਪਾਪੀ ਤੋਂ ਉਤਮ ਹੋ ਜਾਂਦੇ ਹਨ ਜੈਸੇ ਮਨੂਰ ਲੋਹਾ ਪਾਰਸ ਪਥਰ ਨੂੰ ਛੋਹਕੇ ਕੰਚਨ ਹੋ ਜਾਂਦਾ ਹੈ, ਜੈਸੇ ਲਕੜ ਦੇ ਸੰਗ ਕਰਕੇ ਲੋਹਾ ਤਰ ਜਾਂਦਾ ਹੈ ਤੈਸੇ ਹੀ ਪਾਪੀ ਭੀ ਸੰਤਾਂ ਗੁਰੂਆਂ ਦਾ ਸੰਗ ਕਰਕੇ ਤਰ ਜਾਂਦੇ ਹਨ, ਇਸ ਧਰਤੀ ਉਪਰ ਚਾਰ ਵਰਨ ਹਨ–ਬ੍ਰਹਮਣ ੧ ਛੱਤਰੀ ੨ ਵੈਸ ੩ ਸ਼ੂਦਰ ੪ ਆਸ਼ਰਮ ਚਾਰ ਹਨ, ੧ ਗ੍ਰਹਿਸਤ ੨ ਬਾਨ ਪ੍ਰਸਤ ੩ ਬਰਾਗ ੪ ਸੰਨਿਆਸ ਇਨ੍ਹਾਂ ਅਠਾਂ ਵਿਚੋਂ ਕੋਈ ਭੀ ਮਿਲੇ ਸਾਧੂਆਂ ਸੰਤਾਂ ਨੂੰ ਓਹੀ ਉਧਰ ਜਾਂਦਾ ਹੈ। ਆਪ ਭੀ ਤੇ ਆਪਣੀ ਕੁਲ ਭੀ ਤਾਰ ਲੈਂਦਾ ਹੈ ਐਸੇ ਐਸੇ ਸੰਤ ਪੂਰਨ ਗੁਣਾਂ ਵਾਲੇ ਪ੍ਰਮੇਸ਼ਰ ਰੂਪ ਹੋ ਜਾਂਦੇ ਹਨ ਇਨਾਂ ਨੂੰ ਗੁਰੂ ਧਾਰਕੇ ਤਰ ਜਾਈਏ ਤਾਂ ਕੀ ਹਰਜ ਹੈ ਇਹੀ ਤਾਂ ਅਸਲੀ ਗੁਰੂ ਹਨ ਇਸ ਉਪਰ ਪਰਮਾਣ ਸੁਣੋਃ–

ਦੋਹਰਾ

ਖਸ਼ਟ ਬਰਣ ਸੰਸਾਰ ਮੋਂ ਕਰਤੇ ਕਰਮ ਅਪਾਰਿ।
ਉਦਰ ਪੋਖਨੇ ਕਾਰਨੇ ਵਿਚਰੇ ਜਗਤ ਮਝਾਰ।

੧–ਅਸਲ ਵਿਚ ਪਹਿਲੇ ਪੁਰਖ ਬਰਣ ਹੀ ਸੀ ਜਿਉਂ ਜਿਉਂ ਆਦਮੀ ਕਰਮ ਕਰਣ ਲਗ ਪਏ ਤਿਉਂ ੨ ਬਰਣ ਆਦਿਕ ਪੁਰਸ਼ਾਂ ਵਿਚ ਅਰੋਪਨ ਹੋ ਗਏ। ਵਿਦਿਆ ਅਖਰ ਪੜਨੇ ਸੇ ਇਕ ਵਿਦਿਆ ਬਰਣ ਬਣ ਗਿਆ ਭਾਵ ਬਰਾਹਮਣ ਬਣ ਗਏ ਦੂਜਾ ਸ਼ਸਤਰ ਹਥਿਆਰ ਪਕੜਨੇ ਸੇ ਛੱਤਰੀ ਬਰਣ ਬਣ ਗਿਆ ਜੰਗ ਆਦਿਕ ਧਰਮ ਦੀ ਰਖਿਆ ਵਾਸਤੇ ਕਰਨ

ਲਗ ਪਏ ਧਰਮ ਕਰਮ ਦਾ ਭਾਵ ਹੈ ਕਮਜ਼ੋਰਾਂ ਦੀ ਰਖਿਆਕਰਨੀ ਫੇਰ ਬੈਸ(ਕਿਰਸਾਣ)ਬਰਣ ਬਣਗਿਆ ਖੇਤੀ ਵਪਾਰ ਕਰਨੇ ਸੇ ਭਾਵ ਬਾਹੀ ਸੇ ਵੈਸ ਹੋ ਗਏ। ਫੇਰ ਸੇਵਾ ਨੌਕਰੀ ਕਰਨੇ ਸੇ ਸੂਦਰ ਬਰਣ ਬਣ ਗਿਆ ਇਸਦਾ ਨਾਮ ਨੌਕਰੀ ਮੇਹਨਤ ਕਰਨੇਸੇ ਨੌਕਰੀ ਬਰਣ ਹੈ। ਫੇਰ ਚੰਡਾਲ ਬਰਣ ਬਣ ਗਿਆ ਚੰਮ ਦਾ ਕਰਮ ਕਰਨੇ ਸੇ ਜੀਵਾਂ ਨੂੰ ਮਾਰਨਾ ਜਾਂ ਮਰਿਆਂ ਹੋਇਆਂ ਦਾ ਚੰਮ ਉਤਾਰਨਾ। ਫੇਰ ਅਤੀਤਬਰਣ ਬਣਗਿਆ ਇਨ੍ਹਾਂਵਿਚੋਂ ਜੇਹੜਾ ਘਰ ਧਾਮ ਆਦਿਕ ਤਿਆਗਕੇ ਫੱਕਰ ਬਣ ਜਾਵੇ ਵਾਹਿਗੁਰੂ ਪ੍ਰਮੇਸ਼ਰ ਦੀ ਬੰਦਗੀ ਕਰੇ ਇਸਤ੍ਰੀ, ਪੁਤਰ, ਧਨ, ਜਮੀਨ ਪੈਸੇ ਸੋਨਾਂ ਚਾਂਦੀ ਆਦਿਕ ਦਾ ਤਿਆਗ ਕਰੇ ਬੇਤਅੱਲਕ ਅਤੀਤ ਹੋਕੇ ਵਿਚਰੇ, ਫੇਰ ਮੁੜ ਇਨ੍ਹਾਂ ਵਿਚ ਪ੍ਰਵੇਸ਼ ਨਾ ਕਰੇ, ਰੋਟੀ ਕਪੜਾ ਆਦਿਕ ਇਨ੍ਹਾਂ ਸੇ ਮੰਗੇ, ਇਨ੍ਹਾਂ ਨੂੰ ਧਰਮ ਬੰਦਗੀ ਦੀ ਸਿਖਿਆ ਦੇਵੇ, ਅਤੇ ਜਿਥੇ ਇਛਾ ਹੋਵੇ ਵਿਚਰੇ, ਜਪ ਤਪ ਆਦਿਕ ਕਰਮ ਕਰੇ ਕਿਸੇ ਦੀ ਨੌਕਰੀ ਮੇਹਨਤ ਆਦਿਕ ਨਾ ਕਰੇ ਇਸ ਅਤੀਤ ਬਰਨ ਵਿਚੋਂ ਹੀ ੪ ਆਸ਼੍ਰਮ ਆਖੀਦੇ ਹਨ। ਇਸ ਵਿਚੋਂ ਜਿਸਨੂੰ ਵਾਹਿਗੁਰੂ ਦਾ ਗਿਆਨ ਪਾਰਬ੍ਰਹਮ ਦੀ ਪ੍ਰਾਪਤੀ ਹੋ ਜਾਵੇ ਪ੍ਰਤਖ ਹੀ ਸਰੂਪ ਦੀ ਲਖਤਾ ਹੋ ਜਾਵੇ ਉਸਨੂੰ ਅਸਲੀ ਗੁਰੂ ਆਖੀ ਦਾ ਹੈ, ਪ੍ਰਤਖ ਦੇਹ ਸਰੀਰ ਵਾਲਾ ਉਹ ਪ੍ਰਮੇਸ਼ਰ ਦੀ ਪ੍ਰਾਪਤੀ ਵਾਲੇ ਉਪਦੇਸ਼ ਦੇ ਸਕਦਾ ਹੈ ਉਪਦੇਸ਼ ਮੰਤਰ ਵਾਹਿਗੁਰੂ ਦੇ ਨਾਮ ਦਾ ਹੋਵੇ ਜੇਹੜਾ ਕਿਸੇ ਅਵਤਾਰ ਦਾ ਜਾਂ ਕਿਸੇ ਤਤ ਵੇਤੇ ਭਗਤਾਂ ਜਾਂ ਸੰਤਾਂ ਰਿਖੀ ਮੁਨੀ ਗਿਆਨੀ ਆਦਿਕਾਂ

ਗੁਰਮੁਖਾਂ ਦਾ ਹੋਵੇ ਓਹ ਫਲ ਦਾਇਕ ਹੈ ਜੇ ਉਸਨੂੰ ਬ੍ਰਹਮ ਦੀ ਪ੍ਰਾਪਤੀ ਵਾਲਾ ਗਿਆਨੀ ਗੁਰਮੁਖ ਭਗਤ ਆਦਿਕ ਦੇਵੇ ਤਾਂ ਉਸਨੂੰ ਬ੍ਰਹਮ ਦੀ ਪ੍ਰਾਪਤੀ ਹੋ ਜਾਂਦੀ ਹੈ ਜੇ ਹੋਰ ਕੋਈ ਦਸੇ ਤਾਂ ਗਿਆਨ ਨਹੀਂ ਹੁੰਦਾ ਪਾਠ ਕਰਨੇ ਸੇ ਮਨ ਆਦਿਕਾਂ ਦੀ ਸੁੱਧੀ ਹੋ ਜਾਂਦੀ ਹੈ ਕਿਉਂ ਉਸਨੂੰ ਆਪ ਬ੍ਰਹਮ ਦੀ ਖਬਰ ਨਹੀਂ ਹੈ ਔਰ ਨੂੰ ਕੈਸੇ ਦਸੇਗਾ ਆਪ ਰਸਤਾ ਨਹੀਂ ਜਾਣਦਾ ਸੁਮੇਰ ਦਾ ਤਾਂ ਕੀ ਦਸੇਗਾ ਜਾਓ ਜੈਸੇ ਹਰੇਕ ਹਥਿਆਰ ਬਜ਼ਾਰ ਸੇ ਮਿਲ ਜਾਂਦੇ ਹਨ, ਦਸਣੇ ਸਿਖਲਾਣੇ ਵਾਲੇ ਸੇ ਬਗੈਰ ਨਹੀਂ ਚਲਾ ਸਕਦਾ, ਇਸੇ ਵਾਸਤੇ ਪ੍ਰਤਖ ਦੀ ਪ੍ਰਾਪਤੀ ਵਾਸਤੇ ਪ੍ਰਤੱਖ ਗੁਰੂ ਦੀ ਲੋੜ ਹੈ ਔਰ ਧੋਖੇ ਭੀ ਹੋ ਜਾਂਦੇ ਹਨ ਸੇਵਕਾਂ ਨੂੰ ਜੈਸੇ—

ਦੋਹਰਾ

ਜਾਤੀ ਇਸ਼ਟ ਉਪਾਸ਼ਨਾ ਖਾਨ ਪਾਨ ਪਹਿਰਾਨ।
ਇਹ ਖਟ ਗੁਣ ਜਾਸੋਂ ਮਿਲੇ ਤਾਸਿਉਂ ਕੀਜੇ ਪਛਾਨ।

ਕਿਉਂ ਜੁ ਅਤੀਤ ਗੁਰੂ ਅਨੇਕ ਪ੍ਰਕਾਰ ਦੇ ਹਨ। ਕੋਈ ਮਾਸ ਖਾਂਦਾ ਹੈ ਤਮਾਕੂ ਭੰਗ ਚਰਸ ਚੰਡੂ ਅਫੀਮ ਸੁਲਫਾ ਆਦਿਕ ਇਨਾਂ ਸੰਤਾਂ ਮਹਾਤਮਾਂ ਦੇ ਹਿਰਦੇ ਅਤੀ ਡੂੰਘੇ ਹਨ ਇਨਾਂ ਦੇ ਗਿਆਨ ਦਾ ਪਤਾ ਨਹੀ ਲਗਦਾ ਐਸਾ ਨਾ ਹੋਵੇ ਕਿ ਆਪਣਾ ਧਰਮ ਹੀ ਜਾਂਦਾ ਰਹੇ ਗਿਆਨ ਭੀ ਨਾ ਮਿਲੇ ਤਾਂਤੇ ਸੁਵਾਰਥੀ ਗੁਰੂ ਭੀ ਅਨੇਕ ਹਨ। ਪ੍ਰਮਾਰਥੀ ਗੁਰੂ ਵਿਰਲੇ ਹਨ ਸੋਚ ਵਿਚਾਰਕੇ ਗੁਰੂ ਧਾਰੋ ਜ਼ਰੂਰ ਧਾਰ ਅਸਲੀ ਗੁਰੂ ਲਭਕੇ ਧਾਰੋ ਸਾਧਨ ਪਹਿਲੇ

ਧਾਰੋ ਫੇਰ ਗੁਰੂ ਮਿਲੇਗਾ।

੧੨੯੯-੨ ਤੇਰੇ ਜਨ ਧਿਆਵਹਿ ਇਕ ਮਨਿ ਇਕ ਚਿਤ ਤੇ ਸਾਧੂ ਸੁਖ ਪਾਵਹਿ ਜਪਿ ਹਰਿ ਹਰਿ ਨਾਮੁ ਨਿਧਾਨ ॥ ਉਸਤਤਿ ਕਰਹਿ ਪ੍ਰਭ ਤੇਰੀਆ ਮਿਲਿ ਸਾਧੂ ਸਾਧ ਜਨਾ ਗੁਰ ਸਤਿਗੁਰੂ ਭਗਵਾਨ ॥

## (੯੮) ਟੀਕਾ ਸਾਧ ਗੁਰੂ ਪ੍ਰਮਾਣ

ਹੇ ਵਾਹਿਗੁਰੂ ਤੈਨੂੰ ਤੇਰੇ ਜਨ ਧਿਆਂਦੇ ਹਨ ਇਕ ਮਨ ਚਿਤ ਹੋਕੇ ਤੇ ਸਾਧੂ ਸੁਖ ਪਾਂਦੇ ਹਨ ਜਪਕੇ ਵਾਹਿਗੁਰੂ ਨੂੰ ੯ ਨਿਧੀਆਂ ਦਾ ਖਜ਼ਾਨਾ ਤੇਰੀ ਹੀ ਉਪਮਾਂ ਕਰਦੇ ਹਨ ਮਿਲ ਕਰਕੇ ਸਾਧੂਆਂ ਜਨਾਂ ਗੁਰੂਆਂ ਨੂੰ ਸਾਧ ਹੀ ਸਤਿਗੁਰੂ ਹਨ, ਇਹੋ ਹੀ ਭਗਵਾਨ ਰੂਪ ਹਨ ਇਹੋ ਹੀ ਅਸਲੀ ਗੁਰੂ ਹਨ ॥

੧੩੦੯-੧੧ ਬ੍ਰਹਮ ਕਮਲ ਪੁਤੁ ਮੀਨ ਬਿਆਸਾ ਤਪੁ ਤਾਪਨ ਪੂਜ ਕਰਾਵੈਗੋ ॥ ਜੋ ਜੋ ਭਗਤੁ ਹੋਇ ਸੋ ਪੂਜਹੁ ਭਰਮਨ ਭਰਮੁ ਚੁਕਾਵੈਗੋ ॥ ੬ ॥

## (੯੯) ਟੀਕਾ ਭਗਤ ਗੁਰੂ ਪ੍ਰਮਾਣ

ਬ੍ਰਹਮਾ ਜੀ ਦੀ ਪੂਜਾ ਹੋਂਦੀ ਸੀ ਭਾਵੇਂ ਕੌਲ ਦਾ

ਪੁਤਰ ਸੀ ਬਿਆਸ ਜੀ ਦੀ ਪੂਜਾ ਹੁੰਦੀ ਸੀ ਭਾਵੇਂ ਮਛੀ ਦਾ ਪੁਤਰ ਸੀ ਭਾਵ ਜੋ ਜੋ ਭੀ ਭਗਤ ਵਾ ਰਿਖੀ ਵਾ ਸੰਤ ਵਾ ਗੁਰਮੁਖ ਆਦਿਕ ਕੋਈ ਭੀ ਹੋਵੇ, ਉਸਦੀ ਪੂਜਾ ਸੇਵਾ ਟਹਿਲ ਯੋਗ ਹੈ ਕਰਨੀ, ਹੇ ਸੇਵਕੋ ਸਿਖੋ ਆਦਿਕ ਮਨਾਂ ਦੇ ਭਰਮ ਦੂਰ ਕਰਕੇ ਸੇਵਾ ਜਰੂਰ ਕਰੋ ਸੇਵਾ ਬਿਨਾਂ ਮੇਵਾ ਨਹੀਂ ਮਿਲਦਾ, ਸੇਵਾ ਭੀ ਦੋ ਪਰਕਾਰ ਦੀ ਹੈ ਇਕ ਆਮ ਜੀਵਾਂ ਦੀ, ਆਮ ਨੂੰ ਬ੍ਰਹਮ ਜਾਣਕੇ ਸੇਵਾ ਟਹਿਲ ਕਰਨੀ, ਦੂਜੀ ਖਾਸ ੨ ਭਜਨ ਵਾਲੇ ਪਰਤਖ ਗੁਰੂ ਦੀ ਕਰਨੀ। ਜੈਸੇ ਗੁਰਵਾਕ ਹੈ—ਸਾਕਤ ਕੀ ਸੇਵਾ ਸਦਾ ਦੁਖਾਲੀ । ਸਾਧ ਕੀ ਸੇਵਾ ਸਦਾ ਸੁਖਾਲੀ। ਇਹ ਦੋਵੇਂ ਮੂਰਤਾਂ ਸਾਕਤ ਅਤੇ ਸੰਤ ਪੰਜਾਂ ਤਤਾਂ ਦੇ ਹੀ ਹੁੰਦੇ ਹਨ ਕਿ ਹੋਰ ਕੁਛ ਉਤਰ ਦਸੋ ਸੋਚਕੇ ਬਾਣੀਆਂ ਦਾ ਵਿਚਾਰ ਕਰੋ, ਅਸੀਂ ਇਸ ਗ੍ਰੰਥ ਵਿਚ ਹੋਰ ਕੋਈ ਸਾਖੀਆਂ ਜਾਂ ਕਹਾਣੀਆਂ ਆਦਿਕ ਨਹੀਂ ਪਾਈਆਂ ਕੇਵਲ ਪਰਮਾਣ ਗੁਰੂਆਂ ਦੇ ਜੁਗਤੀਆਂ ਆਪਣੇ ਅਨਭਵ ਸੇ ਦਿਤੀਆਂ ਹਨ, ਆਪ ਗਿਆਨੀ ਗੁਣੀ ਗੁਰਮੁਖ ਆਦਿਕ ਪੜ੍ਹੋ ਅਤੇ ਵੀਚਾਰੋ ਸਾਨੂੰ ਹੁਣ ਹੀ ਪਤਾ ਲਗਾ ਹੈ, ਅਸਲੀ ਪੂਰਨਗੁਰੂਆਂਆਦਿ ਭਗਤਾਂਦੀਆਂਬਾਣੀਆਂ ਸੇ ਜੈਸੇ 'ਅਗਨੀ ਬਲਦੀਹੈ ਸਿਰ ਖਪਾਕੇ, ਰੰਨ ਖਸਮ ਕਰਦੀ ਹੈ ਉਮਰ ਗਵਾਕੇ, ਮੂਰਖ ਸਮਝਦਾ ਹੈ ਧਨ ਗਵਾਕੇ' ਹੁਣ ਅਸੀਂ ਭੀ ਢੂੰਡਦੇ ਹਾਂ 'ਸਠੀ ਕੇ ਬੁਢੇਪਾ ਆਵੇ' ਅਨੁਸਾਰ ਉਨਾਂ ਦੀ ਸੇਵਾ ਔਖੀ ਹੈ ਸਮਾਂ ਥੋਹੜਾ ਹੈ।

੧੩੧੧-੧੦ਮਨ ਸਤਿਗੁਰ ਸਰਨਿ ਧਿਆਵੈਗੋ ॥ ਲੋਹਾ ਹਿਰਨੁ ਹੋਵੈ ਸੰਗਿ ਪਾਰਸ ਗੁਨ ਪਾਰਸ ਕੋ ਹੋਇ ਆਵੈਗੋ ॥੧॥ ਰਹਾਉ ॥ ਸਤਿਗੁਰੁ ਮਹਾ ਪੁਰਖੁ ਹੈ ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ ॥ ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ ਗੁਰੁ ਸੇਵਕ ਪੈਜ ਰਖਾਵੈਗੋ ॥੧॥

## (੯੦) ਟੀਕਾ ਮਹਾਂ ਪੁਰਖ ਗੁਰੂ ਪ੍ਰਮਾਣ

ਹੇ ਮਨ ਤੂੰ ਸਤਿਗੁਰ ਦੀ ਸ਼ਰਨ ਹੋਕੇ ਧਿਆਓ, ਜੈਸੇ ਲੋਹਾ ਸੋਨਾ ਹੋ ਜਾਂਦਾ ਹੈ ਪਾਰਸ ਦਾ ਸੰਗ ਹੋਣੇ ਸੇ, ਇਸੀ ਪਰਕਾਰ ਸਤਿਗੁਰੂ ਮਹਾਂ ਪੁਰਖ ਹਨ ਜੇਹੜੇ ਭੀ ਮਹਾਂ ਪੁਰਸ਼ ਰੂਪੀ ਪਾਰਸ ਦਾ ਸੰਗ ਕਰਨਗੇ ਉਸ ਨੂੰ ਫਲ ਹੈ ਬ੍ਰਹਮ ਅਸਮੀ ਮੈਂ ਰਬ ਹੂੰ ਐਸਾ ਗਿਆਨ ਪਰਾਪਤ ਹੋਵੇਗਾ । ਜਿਸ ਨੂੰ ਐਸਾ ਗਿਆਨ ਪਰਤਖ ਹੋ ਜਾਏ, ਉਹੀ ਅਸਲੀ ਗੁਰੂ ਹੈ । ਜੈਸੇ ਪ੍ਰਹਿਲਾਦ ਜੀ ਨੂੰ ਗੁਰੂ ਮਿਲਿਆ ਸੀ ਨਾਰਦ ਜੀ।

### ਦੋਹਰਾ

ਪਾਰਸ ਤੋਂ ਗੁਰ ਸੰਤ ਜਨ ਸੌ ਗੁਣ ਅਧਿਕ ਪਛਾਨ।
ਟਹਿਲ ਹਰੀ ਲਖ ਸੰਤ ਤੁਨ ਕਰਦੇ ਆਪ ਸਮਾਨ।

ਸੰਤਾਂ ਗੁਰੂਆਂ ਵਿਚ ਇਹ ਵਾਧਾ ਹੈ ਕਿ ਪਾਰਸ ਲੋਹੇ ਨੂੰ ਸੋਨਾ ਕਰ ਦਿੰਦਾ ਹੈ ਪਾਰਸ ਨਹੀਂ ਕਰ ਸਕਦਾ ਜੜ

ਜੋ ਹੂਆ ਸੰਤ ਚੇਤਨ ਹਨ ਸੇਵਕ ਨੂੰ ਪੂਰਾ ਸੰਤ ਬਨਾ ਲੈਂਦੇ ਹਨ ਫੇਰ ਗੁਰੂ ਬਣ ਜਾਂਦੇ ਹਨ ਪ੍ਰੌਢਤਾ ਸੇ ॥

**੧੩੧੬--੯ ਸਤ ਸੰਗਤਿ ਸਤਿਗੁਰ ਚਟ ਸਾਲ ਹੈ ਜਿਤੁ ਹਰਿ ਗੁਣ ਸਿਖਾ ॥ ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿ-ਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ ॥ ੯ ॥**

## (੯੧) ਟੀਕਾ ਪਾਧਾ ਗੁਰੂ ਪ੍ਰਮਾਣ

ਹੇ ਸਿਖ ਜੀ ਸਤਿ ਸੰਗਤਿ ਚਟਸਾਲ ਹੈ ਜੈਸੇ ਬਾਲਕੇ ਪੜ੍ਹਦੇ ਹਨ ਸਕੂਲ ਮਦਰਸੇ ਧਰਮਸਾਲਾ ਆਦਿਕ ਜਿਥੇ ਕੋਈ ਵਿਦਿਆ ਪੜ੍ਹਾਈ ਜਾਵੇ ਉਸਦਾ ਨਾਮ ਚਟ ਸਾਲਾ ਹੈ ਜਿਥੇ ਹਰੀ ਵਾਹਿਗੁਰੂ ਦੇ ਗੁਣ ਸਬਦ ਆਦਿਕ ਸਿਖੇ ਜਾਣ ਉਹ ਰਸਨਾ ਤੇ ਹਥ ਤੇ ਪਾਂਧਾ ਪੰਡਤ ਵਾ ਗਿਆਨੀ ਮਾਸਟਰ ਵਾ ਪਰੋਫੈਸਰ ਫਲਾਸਫਰ ਆਦਿਕ ਕੋਈ ਹੋਵੇ ਉਹੀ ਗੁਰੂ ਹੁੰਦਾ ਹੈ।

ਜੇ ਦੁਨੀਆਂ ਦੀਆਂ ਵਿਦਿਆ ਪੜ੍ਹਾਵੇ ਤਾਂ ਉਸਤਾਦ ਆਦਿਕ ਸੰਗਿਆ ਹੈ ਜੇ ਬ੍ਰਹਮ ਵਿਦਿਆ ਪੜ੍ਹਾਵੇ ਤਾਂ ਗੁਰੂ ਸੰਗਿਆ ਹੈ,ਜੇਹੜਾ ਭੀ ਹਰੀ ਵਾਹਿਗੁਰੂ ਦਾ ਲੇਖਾਦਸੇ ਓਹੀ ਅਸਲੀ ਗੁਰੂਹੈ ਉਸਦੀ ਪੁਜੀਸ਼ਨਪਹਿਰਾਵਾ ਬਰਦੀਕੋਈਹੋਵੇ ਜਾਤ ਭੇਖ ਮਜ਼ਹਬ ਕੋਈ ਹੋਵੇ ਸਚਾ ਹੋਵੇ ਪ੍ਰਮੇਸ਼ਰ ਦੀ ਪਛਾਨ ਵਾਲਾ ਉਸਦੀ ਸੇਵਾ ਕਰੇ ਉਸਤੋਂ ਮੰਤ੍ਰ ਉਪਦੇਸ਼ ਲੈਕੇ ਭਜਨ ਬੰਦਗੀ ਕਰੇ।

## ਉਦਾਹਰਨ—

ਇਨ੍ਹਾਂ ਪੜ੍ਹਾਊਆਂ ਸੇ ਸਬਕ ਲੈ ਲੈਕੇ ਸਾਰਾ ੨ ਦਿਨ ਦਸ ੨ ਪੰਦਰਾਂ ੨ ਸਾਲ ਪੜ੍ਹਦੇ ਰਹਿੰਦੇ ਹਨ ਬਿਅੰਤ ਸਬਕ ਕੰਠ ਕਰਦੇ ਹਨ ਓਦੋਂ ਲਜਿਆ ਨਹੀਂ ਔਂਦੀ ਜੇ ਕੋਈ ਸਾਧੂ ਸੰਤ ਗਿਆਨੀ ਮੰਤਰ ਦਸੇ ਤਾਂ ਬਿਛੂਆ ਲੜਦਾ ਹੈ ਕੈਂਹਦੇ ਹਨ ਗੁਰੂ ਦੀ ਕੋਈ ਲੋੜ ਨਹੀਂ ਹੈ ਗੁਰੂ ਕੋਈ ਆਦਮੀ ਬਣ ਹੀ ਨਹੀਂ ਸਕਦਾ ਭੁਲੇ ਹੋਇਓ ਲੋਕੋ ਤੁਸੀ ਸ੍ਰੀ ਗੁਰੂ ਨਾਨਕ ਆਦਿਕ ਬਾਣੀ ਸੇ ਦਰਿਆਫਤ ਕਰੋ ਪੜੋ ਤਾਂ ਸਹੀ ਦੇਖੋ ਇਹੋ ਜੇਹੇ ਪ੍ਰਮਾਣ।

**੧੩੨੪—੮ ਆਨਿ ਆਨਿ ਸਮਧਾ ਬਹੁ ਕੀਨੀ ਪਲੁ ਬੈਸੰਤਰ ਭਸਮ ਕਰੀਜੈ॥ ਮਹਾ ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ ਦੀਜੈ ॥੪॥ ਪੁਨਾ--ਰਾਮ ਨਾਮ ਅਨੁ ਗ੍ਰਹੁ ਬਹੁ ਕੀਆ ਗੁਰ ਸਾਧੂ ਪੁਰਖੁ ਮਿਲੀਜੈ ॥੧॥**

## (੯੨) ਟੀਕਾ ਸਾਧੂ ਗੁਰੂ ਪ੍ਰਮਾਣ

ਜੈਸੇ ਸਮਧਾਂ ਲਕੜਾਂ ਬਾਲਣ ਕਠੀਆਂ ਕਰ ਲਈਏ ਅਗਨੀ ਇਕ ਪਲ ਵਿਚ ਭਸਮ ਸਾੜ ਦਿੰਦੀ ਹੈ, ਸੁਆਹ ਕਰ ਦਿੰਦੀ ਹੈ, ਤੈਸੇ ਹੀ ਅਤਿਸੈ ਕਰਕੇ ਮਹਾਂ ਉਗਰ ਭਿਆਨਕ ਪਾਪ ਕਰਦਾ ਹੈ ਸਾਕਤ ਪੁਰਸ਼ ਮੂਰਖ ਪਾਪੀ

ਦੁਸ਼ਟ ਨਿਰਦਈ ਚੰਡਾਲ ਐਹੋ ਜਿਹਾ ਪਾਪੀ ਭੀ ਹੋਵੇ ਉਸ ਦੇ ਪਾਪ ਭਾਵੇਂ ਲਖਾਂ ਹੀ ਕਰੋੜਾਂ ਹੀ ਕਿਉਂ ਨਾ ਹੋਣ ਓਹ ਭੀ ਸਾਧੂਆਂ ਦੀ ਸਰਨ ਜਾਕੇ ਉਨ੍ਹਾਂ ਪਾਪਾਂ ਨੂੰ ਲੂਕੀ ਅਗਨੀ ਦੇ ਦੇਵੇ ਬ੍ਰਹਮ ਅਗਨੀ ਉਨਾਂ ਨੂੰ ਸਾੜਕੇ ਸੁਆਹ ਕਰ ਦਿੰਦੀ ਹੈ। ਜੈਸੇ ਗੁਰਵਾਕ—ਬ੍ਰਹਮ ਅਗਨ ਕੇ ਲੂਠੇ। ਗਿਆਨ ਰੂਪੀ ਅਗ ਨਾਲ ਸੜੇ ਹੋਏ ਬਹੁਤੀ ਕਿਰਪਾ ਕਰਕੇ ਰਾਮ ਦਾ ਨਾਮ ਦੇ ਦਿੰਦੇ ਹਨ ਭਾਵ ਵਾਹਿਗੁਰੂ ਮੰਤਰ ਦਿੰਦੇ ਹਨ, ਕਿਰਪਾ ਕਰਕੇ ਸਾਧੂ ਗੁਰੂ ਪੁਰਖ ਆਦਮੀ ਦੇਹ ਸਰੀਰ ਵਾਲੇ ਪ੍ਰਤੱਖ ਗੁਰੂ। ਹੇ ਪ੍ਰਮੇਸ਼ਰ ਅਕਾਲ ਪੁਰਖ ਐਸੇ ਗੁਰੂ ਮਿਲਾ ਦੇਹ ਅਸਲੀ ਗੁਰੂ ਜੈਸੇ ਗੁਰੂ ਵਾਕ ਹੈ ੧੩੪੫-੧੭ ਵਿਚ 'ਐਸੇ ਜਨ ਵਿਰਲੇ ਜਗ ਅੰਤਰਿ ਪਰਖ ਖਜਾਨੈਪਾਇਆ ॥' ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭ ਚੁਕਾਇਆ॥

ਪੁਨਾ ਗੁਰਵਾਕ—੨੪੬-੧੮ ਵਿਚ 'ਚਾਕਰੀ ਵਿਡਾਣੀ ਖਰੀ ਦੁਖਾਲੀ ਆਪੁ ਵੇਚਿ ਧਰਮ ਗਵਾਏ।' ਐਸੇ ਸੰਤ ਮਹਾਤਮਾ ਗਿਆਨੀ ਭਗਤ ਆਦਿਕ ਹੋਰ ਕਿਸੇ ਦੀ ਨੌਕਰੀ ਨਹੀਂ ਕਰਦੇ, ਜਾਤਾਂ ਬਰਨਾਂ ਤੇ ਅਤੀਤ ਹੋ ਜਾਂਦੇ ਹਨ, ਕਿਉਂ ਬਗਾਨੀ ਚਾਕਰੀ ਦੁਖ ਰੂਪ ਹੈ, ਇਕ ਵਾਹਿਗੁਰੂ ਦੀ ਚਾਕਰੀ ਕਰਦੇ ਹਨ ਨੌਕਰੀ ਕਰਨੀ ਆਪਣਾ ਧਰਮ ਗਵੌਣਾ ਹੈ, ਵਾ ਧਰਮ ਵੇਚਣਾ ਹੈ ਪੈਸਿਆਂ ਤੋਂ ਨੌਕਰੀ ਕਰਨੇ ਵਾਲਾ ਗੁਰੂ ਨਹੀਂ ਬਣ ਸਕਦਾ, ਕਿਉਂ ਉਹ ਆਪ ਬੰਧਨਾਂ ਵਿਚ ਹੈ ਹੋਰਨਾਂ ਦੇ ਬੰਧਨ ਕੈਸੇ ਕੱਟ ਸਕਦਾ ਹੈ ਅਜ ਤਕ ਅਸਲੀ ਗੁਰੂ ਗਿਆਨੀ ਭਗਤ

ਆਦਿਕ ਕਿਸੇ ਦੇ ਨੌਕਰ ਨਹੀਂ ਬਣੇ ਕਿਉਂ ਜੁ ਹੁਕਮ ਹੀ ਦੁਖ ਰੂਪ ਹੈ। 'ਫਰੀਦਾ ਬਾਰ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ' । ਸ੍ਰੀ ਮਾਨ ਸੰਤ ਕਰਮ ਸਿੰਘ ਜੀ ਪਹਿਲੇ ਨੌਕਰ ਸੀ ਜਦੋਂ ਗਿਆਨ ਹੋਗਿਆ ਓਦੋਂ ਸੁਤੰਤਰ ਹੋ ਗਏ, ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਭੀ ਹੱਟੀ ਕੀਤੀ ਦਾਨ ਪੁੰਨ ਵਾਸਤੇ ਮੋਦੀ ਬਣੇ ਸੀ ਨੌਕਰੀ ਨਹੀਂ ਕੀਤੀ ਅਜ ਤਕ ਕੋਈ ਪੂਰਨ ਗੁਰੂ ਤੇ ਭਗਤ ਸੰਤ ਆਦਿਕ ਨੌਕਰ ਨਹੀਂ ਬਣੇ ਸੇਵਾ ਧਰਮ ਅਰਥ ਕਰਦੇ ਰਹੇ ਹਨ।

**੧੩੧੭–੧੩ ਸਲੋਕ ਮਹਲਾ ੪ ॥**

**ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥ ਨਾਨਕ ਰੋਗੁ ਵਞਾਇ ਮਿਲਿ ਸਤਿਗੁਰ ਸਾਧੂ ਸਜਨਾ ॥**

## (੯੩) ਟੀਕਾ ਸਾਧੂ ਗੁਰੂ ਪ੍ਰਮਾਣ

ਇਸ ਮਨ ਦੇ ਅੰਦਰ ਹਉਮੈ ਦਾ ਭਾਰਾ ਰੋਗ ਹੈ, ਮਾਨੋ ਤਪਦਿੱਕ ਹੈ ਭਰਮਾਂ ਵਿਚ ਭੁਲੇ ਪਏ ਹਨ ਮਨਮੁਖ ਪੁਰਖ ਖੋਟੇ ਜਨ, ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਰੋਗ ਗਵਾਵਹੁ ਮਿਲਕੇ ਸਤਿ ਗੁਰੂਆਂ ਸਾਧੂਆਂ ਮਿਤਰਾਂ ਨੂੰ ਐਸੇ ਐਸੇ ਸਾਧੂ ਹੀ ਅਸਲੀ ਗੁਰੂ ਹਨ ।

**੧੩੬੦–੧੯ ਸਲੋਕਮਹਲਾ ੫ ਗਾਥਾ॥**

**ਸੁ ਮੰਤ੍ਰ ਸਾਧ ਬਚਨਾ ਕੋਟਿ ਦੋਖ ਬਿਨਾਸ**

ਨਹ ॥ ਹਰਿ ਚਰਣ ਕਮਲ ਧ੍ਯਾਨੰ ਨਾਨਕ ਕੁਲ ਸਮੂਹ ਉਧਾਰਣਹ ॥ ੧ ॥

## (੬੪) ਟੀਕਾ ਸਾਧ ਗੁਰੂ ਪ੍ਰਮਾਣ

ਸ੍ਰੇਸ਼ਟ ਮੰਤਰ ਹੈ ਸਾਧਾਂ ਦੇ ਬਚਨਾਂ ਕਰੋੜਾਂ ਹੀ ਦੋਖਾਂ ਦੀ ਨਿਵਿਰਤੀ ਕਰਦੇ ਹਨ, ਹਰੀ ਵਾਹਿਗੁਰੂ ਦੇ ਚਰਨਾਂ ਦਾ ਧਿਆਨ ਸੰਤ ਹੀ ਦਸਦੇ ਹਨ ਸੋ ਜੇਹੜਾ ਭੀ ਮੰਤਰ ਆਦਿਕ ਬਚਨ ਧਾਰਨ ਕਰੇ ਓਹੀ ਆਪਣੀ ਕੁਲਾਂ ਦਾ ਉਧਾਰ ਕਰ ਲੈਂਦੇ ਹਨ ਓਹੀ ਅਸਲੀ ਗੁਰੂ ਹਨ, ਸ੍ਰੀ ਗੁਰੂ ਨਾਨਕ ਜੀ ਉਚਾਰਦੇ ਹਨ।

੧੩੭੩-੧੭ ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ ॥ ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥

## ( ੬੫ ) ਟੀਕਾ ਜਨ ਗੁਰੂ ਪ੍ਰਮਾਣ

ਕਬੀਰ ਭਗਤ ਜੀ ਆਖਦੇ ਹਨ ਮਨ ਸੀਤਲ ਠੰਡਾ ਹੋ ਜਾਂਦਾ ਹੈ, ਭਾਵ ਅਫੁਰ ਹੋ ਜਾਂਦਾ ਹੈ ਕਿਸਦਾ ਜਿਸਨੇ ਪਾਰਬ੍ਰਹਮ ਪ੍ਰਮੇਸ਼ਰ ਦਾ ਗਿਆਨ ਪਾ ਲੀਆ ਹੈ, ਜੇਹੜੀ ਤ੍ਰਿਸ਼ਨਾ ਰੂਪੀ ਅਗਨੀ ਜਗਤ ਨੂੰ ਜਾਲਦੀ ਸਾੜਦੀਹੈ। ਓਹ ਜਨ ਭਗਤਾਂ ਨੂੰ ਸੀਤਲ ਜਲ ਪਾਣੀ ਦੇ ਤੁਲ ਲਗਦੀ ਭਾਵ ਕੋਈ ਵਿਸਾਹ ਨਹੀਂ ਰੈਹ ਜਾਂਦਾ ਹੈ।

## ਉਦਾਹਰਨ-

ਜਿਸ ਸਾਧੂ ਮਹਾਤਮਾ ਗਿਆਨੀਆਂ ਆਦਿਕਾਂ ਨੂੰ ਮਾਇਆ ਦੀ ਤ੍ਰਿਸ਼ਨਾ ਹੈ ਨਹੀਂ ਉਹ ਕਿਸੇ ਪਦਾਰਥ ਵਾਲੇ ਦੇ ਪਿਛੇ ਨਹੀਂ ਲਗਦੇ ਓਹ ਜਾਣੋ ਲੱਖ ਦਾ ਹੈ, ਜੇਹੜਾ ਪਿਛੇ ਲਗੇ ਓਹ ਕੱਖ ਦਾ ਹੈ ਓਹੀ ਬ੍ਰਹਮ ਗਿਆਨੀ ਅਸਲੀ ਗੁਰੂ ਹੈ।

**੧੩੮੨-੫ ਮਹਲਾ੫॥ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ॥ ਜੋ ਜਨੁ ਪੀਰ ਨਿਵਾਜਿਆ ਤਿੰਨ੍ਹਾਂ ਅੰਚ ਨ ਲਾਗ॥**

## (੯੫) ਟੀਕਾ ਜਨ ਗੁਰੂ ਪ੍ਰਮਾਣ

ਫਰੀਦ ਭਗਤ ਜੀ ਉਚਾਰਦੇ ਹਨ ਪ੍ਰਿਥਵੀ ਨਾਨਾ ਪ੍ਰਕਾਰ ਦੇ ਰੰਗ ਵਾਲੀ ਹੈ ਇਸ ਵਿਚ ਵਸੂਲੇ ਬਾਗ ਲਗੇ ਹੋਏ ਹਨ ਭਾਵ ਤਿਖੀਆਂ ਸੂਲਾਂ ਵਾਲੇ ਹਰ ਵਕਤ ਦੁਖ ਰੂਪੀ ਕਾਂਟੇ ਚੁਬਦੇ ਹਨ ਕਦੇ ਪੁਤਰ ਧੀ ਰੰਨ ਪਿਤਾ ਆਦਿਕ ਮਰ ਜਾਂਦੇ ਹਨ ਕਦੇ ਬੀਮਾਰ ਹੋ ਜਾਂਦੇ ਹਨ। ਕਦੇ ਭੁਖ ਤੋਂ ਤੰਗ ਹਨ। ਜਿਨਾਂ ਸੇਵਕਾਂ ਜਨਾਂ ਨੂੰ ਪੂਰੇ ਪੀਰ ਗੁਰੂ ਨੇ ਉਬਾਰ ਲੀਤਾ ਹੈ ਉਨਾਂ ਨੂੰ ਇਸ ਅਗਨੀ ਦੀ ਅੰਚ ਭੀ ਨਹੀਂ ਲਗਦੀ ਉਹੀ ਅਸਲੀ ਗੁਰੂ ਹੈਨ।

**੧੩੯੪-੧੫ ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ॥ ਨਾਨਕ ਅਲਖੁ**

# ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥

## (੯੬) ਟੀਕਾ ਗੁਰਮੁਖ ਗੁਰੂ ਪ੍ਰਮਾਣ

ਸ੍ਰੀ ਗੁਰੂ ਨਾਨਕ ਸਾਹਿਬ ਜੀ ਪਾਰਬ੍ਰਹਮ ਦੀ ਜੋਤਿ ਅਪਨੀ ਰਸਨਾ ਸੇ ਉਚਾਰਦੇ ਹਨ ਫਰੀਦ ਜੀ ਪ੍ਰਤੀ ਅਸੀਂ ਤਾਂ ਸਚੇ ਵਾਹਿਗੁਰੂ ਸਜਨ ਨੂੰ ਖੋਜਦੇ ਹਾਂ, ਉਹ ਮਿਤਰ ਸਾਡੇ ਨਾਲ ਹੀ ਹੈ। ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਅਲਖ ਪ੍ਰਮੇਸਰ ਐਸੇ ਨਹੀਂ ਲਖਿਆ ਜਾਂਦਾ ਗੁਰਮੁਖ ਗੁਰੂ ਵਖਾਲ ਦਿੰਦਾ ਹੈ ਪਹਿਲੇ ਉਸਨੇ ਆਪ ਦੇਖਿਆ ਸੀ ਪੂਰੇ ਗੁਰੂ ਪਾਸੋਂ ਫੇਰ ਆਪ ਦਿਖਾਲਣੇ ਲਗ ਜਾਂਦਾ ਹੈ।

## ਉਦਾਹਰਨ—

ਕਿਸੇ ਸੇਠ ਪਾਸ ਕਰੋੜ ਰੁਪਯਾ ਹੈ ਉਹ ਕਿਸੇ ਨੌਕਰ ਉਪਰ ਪ੍ਰਸੰਨ ਹੋ ਜਾਵੇ ਤਾਂ ਉਸਨੂੰ ਦੇ ਦੇਵੇ ਓਹੀ ਸੇਠ ਬਣ ਗਿਆ।ਕਿਸੇ ਗੁਰੂ ਪਾਸ ਅਮੋਲਕ ਗਿਆਨ ਹੈ, ਓਹ ਆਪਣੇ ਸੇਵਕ ਸਿਖ ਨੂੰ ਦੇ ਦੇਵੇ ਓਹੀ ਗੁਰੂ ਬਣ ਗਿਆ। ਕਿਸੇ ਮਹੰਤ ਪਾਸ ਜੈਦਾਦ ਹੈ ਓਹ ਆਪਣੇ ਚੇਲੇ ਨੂੰ ਦੇ ਦੇਵੇ ਓਹੀ ਮਹੰਤ ਬਣ ਗਿਆ ਕਿਸੇ ਮਾਸਟਰ ਪਾਸ ਵਿਦਿਆ ਹੈ ਓਹ ਆਪਣੇ ਕਿਸੇ ਵਿਦਿਆਰਥੀ ਨੂੰ ਪੜ੍ਹਾ ਦੇਵੇ ਓਹੀ ਮਾਸਟਰ ਬਣਗਿਆ ਕਿਸੇ ਰਾਜੇ ਪਾਸ ਰਾਜ ਹੈ ਓਹ ਕਿਸੇ ਨੂੰ ਤਖਤ ਉਪਰ ਬੈਠਾਲ ਦੇਵੇ ਓਹੀ ਰਾਜਾ ਬਣਗਿਆ। ਕਈ ਮੂਰਖ ਲੋਕ ਆਖ ਦਿੰਦੇ ਹਨ ਕਿ ਗੁਰੂ ਕੋਈ ਨਹੀਂ ਬਣ ਸਕਦਾ ਦੇਹ ਧਾਰੀ, ਸੁਣੋ ! ਪਹਿਲੇ ਸ੍ਰੀ ਗੁਰੂ ਨਾਨਕ

ਸਾਹਿਬ ਜੀ ਗੁਰੂ ਬਣੇ ਦੇਹ ਧਾਰੀ ਫੇਰ ਸ੍ਰੀ ਗੁਰੂ ਅੰਗਦ ਦੇਵ ਜੀ ਸੇਵਕ ਸਿਖ ਬਣੇ ਫੇਰ ਓਹੀ ਗੁਰੂ ਬਣੇ ਦੇਹ ਧਾਰੀ। ਫੇਰ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਸੇਵਕ ਬਣੇ ਫੇਰ ਓਹੀ ਗੁਰੂ ਬਣੇ ਫੇਰ ਸ੍ਰੀ ਗੁਰੂ ਰਾਮਦਾਸ ਜੀ ਸੇਵਕ ਬਣੇ ਫਿਰ ਓਹੀ ਗੁਰੂ ਬਣੇ ਫਿਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਸੇਵਕ ਬਣੇ ਫਿਰ ਓਹੀ ਗੁਰੂ ਬਣੇ ਫਿਰ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਸੇਵਕ ਬਣੇ ਫਿਰ ਓਹੀ ਗੁਰੂ ਬਣੇ, ਫਿਰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਸੇਵਕ ਬਣੇ ਫਿਰ ਓਹੀ ਗੁਰੂ ਬਣੇ ਫਿਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਸੇਵਕ ਬਣੇ ਫਿਰ ਓਹੀ ਗੁਰੂ ਹੋਏ ਫਿਰ ਸ੍ਰੀ ਗੁਰੂ ਤੇਗ ਬਹਾਦਰ ਜੀ ਸੇਵਕ ਬਣੇ ਫਿਰ ਓਹੀ ਗੁਰੂ ਹੋਏ। ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਿਖ ਸੇਵਕ ਬਣੇ ਫਿਰ ਓਹੀ ਗੁਰੂ ਬਣੇ ਫਿਰ ਦਇਆ ਸਿੰਘ ਜੀ ਆਦਿਕ ਸੇਵਕ ਬਣੇ ਫਿਰ ਓਹੀ ਗੁਰੂ ਬਣੇ ਐਸੇ ੨ ਹੀ ਹੁਣ ਤੱਕ ਜਾਣੋ।

**੧੪੦੦–੧੭ ਫੁਨਿ ਗੁਰੂ ਜਲੁ ਬਿਮਲੁ ਅਥਾਹ ਮਜਨੁ ਕਰਹੁ ਸੰਤ ਗੁਰ ਸਿਖ ਤਰਹੁ ਨਾਮ ਸਚ ਰੰਗ ਸਰਿ ॥ ੧ ॥**

## ( ੯੭ ) ਟੀਕਾ ਸੰਤ ਗੁਰੂ ਪ੍ਰਮਾਣ

ਭਗਤ ਭਟ ਜੀ ਫੁਨਹਾ ਫੇਰ ਉਚਾਰਦੇ ਹਨ ਗੁਰੂ

ਜਲ ਪਾਣੀ ਰੂਪ ਹਨ, ਸੀਤਲ ਹਿਰਦੇ ਨੂੰ ਸਰਦ ਕਰਨ ਵਾਲੇ ਉਜਲ ਹਨ ਅਥਾਹ ਡੂੰਘੇ ਹਨ ਹੇ ਭਾਈ ਸਿਖੋ ਸੇਵਕੋ ਇਸ਼ਨਾਨ ਕਰੋ। ਗੁਰੂ ਰੂਪੀ ਜਲ ਵਿਚ ਸੰਤਾਂ ਗੁਰੂਆਂ ਦੇ ਸਰੋਵਰ ਵਿਚ ਭਾਵ ਸੰਗਤਾਂ ਵਿਚ ਜਾਵੋ ਬੈਠੋ ਕਥਾ ਸੁਣੋ ਸਿਖਹੁ ਤਰ ਜਾਓਗੇ ਨਾਮ ਦੇ ਰੰਗ ਵਿਚ ਲਗ ਜਾਵੋ ਰੰਗਣੇ ਵਾਲੇ ਸੰਤ ਹੀ ਹਨ ਅਸਲੀ ਗੁਰੂ ॥

### ੧੪੧੧--੧੬ ਸਲੋਕ ਮਹਲਾ ੧ ॥

**ਸੋ ਬ੍ਰਾਹਮਣੁ ਜੋ ਬਿੰਦੈ ਬ੍ਰਹਮੁ ॥ ਜਪੁ ਤਪੁ ਸੰਜਮੁ ਕਮਾਵੈ ਕਰਮੁ ॥ ਸੀਲ ਸੰਤੋਖ ਕਾ ਰਖੈ ਧਰਮੁ ॥ ਬੰਧਨ ਤੋੜੈ ਹੋਵੈ ਮੁਕਤੁ ॥ ਸੋਈ ਬ੍ਰਾਹਮਣੁ ਪੂਜਣ ਜੁਗਤੁ ॥**

### (੯੧) ਟੀਕਾ ਬ੍ਰਾਹਮਣੁ ਗੁਰੂ ਪ੍ਰਮਾਨ

ਸ੍ਰੀ ਗੁਰੂ ਨਾਨਕ ਸਾਹਿਬ ਜੀ ਉਚਾਰਦੇ ਹਨ ਓਹ ਬ੍ਰਾਹਮਣ ਹੈ ਸਚਾ ਜੇਹੜਾ ਬ੍ਰਹਮ ਪ੍ਰਮੇਸਰ ਨੂੰ ਪਛਾਣ ਲਵੇ ਵਾਹਿਗੁਰੂ ਦੇ ਨਾਮ ਦਾ ਜਪ ਕਰੇ; ਤਪ ਆਪਣੀਆਂ ਇੰਦ੍ਰੀਆਂ ਨੂੰ ਰੋਕੇ ਮਨ ਆਦੀ ਚਿਤ ਬਿਰਤੀ ਨੂੰ ਸੰਜਮ ਕਰੇ ਕੰਮ ਚੰਗੇ ਕਰੇ ਸੇਵਾ ਇਸ਼ਨਾਨ ਆਦਿਕ ਸੀਲ ਠੰਢਾ ਰਹੇ, ਗੁਸਾ ਤਿਆਗ ਦੇਵੇ ਸੰਤੋਖ ਰਖੇ ਮੰਗੇ ਨਾਂ ਕਿਸੇ

ਤੋਂ ਆਪਣਾ ਧਰਮ ਪੂਰਾ ਰਖੇ ਬੰਧਨ ਦੁਨੀਆਂ ਦੇ ਤੋੜ ਦੇਵੇ ਗ੍ਰਿਹਸਤ ਭਾਵ ਗ੍ਰਸਣ ਸੇ ਬਚੇ, ਮੁਕਤ ਰੂਪ ਹੋ ਜਾਵੇ ਇਨਾਂ ਗੁਣਾਂ ਵਾਲਾ ਬ੍ਰਹਮਣ ਭੀ ਗੁਰੂ ਬਣ ਸਕਦਾ ਹੈ, ਉਸ ਨੂੰ ਪੂਜੋ ਸਿਖੋ ਸੇਵਕੋ ਉਸ ਤੋਂ ਮੰਤਰ ਲਵੋ ਓਹੀ ਅਸਲੀ ਗੁਰੂ ਹੈ ਹੋਵੇ ਬ੍ਰਹਮ ਦੀ ਪਰਾਪਤੀ ਵਾਲਾ ਪੇਟ ਪਾਲੂ ਮੰਗਤਾ ਭੀ ਨਾ ਹੋਵੇ ॥

## ੧੪੧੪--੯ ਸਲੋਕ ਮਹਲਾ ੩ ॥

**ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ ॥ਤਿਥੈ ਊਂਘ ਨ ਭੁਖ ਹੈਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥ ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮਰਾਮ ਪ੍ਰਗਾਸੁ।੧**

## (੯੯) ਟੀਕਾ ਗੁਰਮੁਖਿ ਗੁਰੂ ਪ੍ਰਮਾਣ

ਗੁਰਮੁਖਾਂ ਭਗਤਾਂ ਗਿਆਨੀਆਂ ਸੰਤਾਂ ਸਾਧਾਂ ਪੰਡਤਾਂ ਫਕੀਰਾਂ ਜਨਾਂ ਆਦਿਕਾਂ ਅੰਦਰ ਇਨਾਂ ਦੇ ਸਹਜ ਵਾਹਿ-ਗੁਰੂ ਦਾ ਪਰਕਾਸ਼ ਹੈ, ਭਾਵ ਪਾਰ ਬ੍ਰਹਮ ਪਰਗਟ ਹੋ ਗਿਆ ਹੈ, ਮਨ ਦਸਮੇ ਦੁਆਰ ਚੜ ਗਿਆ ਹੈ, ਭਾਵ ਸਮਾਧੀ ਵਿਚ ਇਸਥਿਤ ਹੈ ਓਥੇ ਊਂਘ ਨਹੀਂ ਆਈ ਨਿੰਦਰਾ ਨਹੀਂ ਬਿਆਪਦੀ ਨਾ ਭੁਖ ਆਦਿਕ

ਲਗਦੀ ਹੈ । ਹਰੀ ਵਾਹਿਗੁਰੂ ਦੇ ਨਾਮ ਰੂਪੀ ਅੰਮ੍ਰਿਤ ਵਿਚ ਲੀਨ ਹੋ ਗਏ ਹਨ ਓਥੇ ਦੁਖ ਸੁਖ ਭੀ ਨਹੀਂ ਰਹੇ, ਉਥੇ ਆਤਮ ਬ੍ਰਹਮ ਦਾ ਹੀ ਉਜਾਲਾ ਹੈ ਐਸੇ ਗੁਰਮੁਖ ਹੀ ਅਸਲੀ ਗੁਰੂ ਹਨ ॥

## ੧੪੨੪-੧੩ ਸਲੋਕ ਮਹਲਾ ੪ ॥

**ਮਨ ਅੰਤਰਿ ਹਉਮੈ ਰੋਗੁ ਭ੍ਰਮ ਭੂਲੇ ਹਉਮੈ ਸਾਕਤ ਦੁਰਜਨਾ ॥ ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਣਾ ॥ ੧॥**

## ( ੧੦੦ ) ਟੀਕਾ ਸਾਧੂ ਗੁਰੂ ਪ੍ਰਮਾਣ

ਸ੍ਰੀ ਗੁਰੂ ਰਾਮਦਾਸ ਜੀ ਉਚਾਰਦੇ ਹਨ ਮਨ ਵਿਚ ਹੰਕਾਰ ਰੋਗ ਹੈ ਭਾਰਾ ਭਰਮਾਂ ਵਿਚ ਭੁਲੇ ਪਏ ਹਨ । ਸਾਕਤ ਪੁਰਸ਼ ਖੋਟੇ ਆਦਮੀ ਰੋਗ ਤਾਂ ਜਾਂਦਾ ਹੈ । ਮਿਲੋ ਸਾਧੂ ਗੁਰੂਆਂ ਨੂੰ, ਸਚੇ ਸੱਜਣ ਇਹੀ ਹਨ, ਬਿਨਾਂ ਪਰਯੋਜਨ ਸੇ ਸਵਾਰਥ ਤੋਂ ਬਿਨਾਂ ਧਰਮ ਉਪਦੇਸ਼ ਦਿੰਦੇ ਹਨ, ਇਹੀ ਉਪਦੇਸ਼ ਦੇਣ ਵਾਲੇ ਬ੍ਰਹਮ ਗਿਆਨ ਦਾ ਅਸਲੀ ਗੁਰੂ ਹਨ ॥

੧੪੨੭–੩ ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ॥ ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥

## (੧੦੧) ਟੀਕਾ ਗਿਆਨੀ ਗੁਰੂ ਪ੍ਰਮਾਣ

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਉਚਾਰਦੇ ਹਨ ਆਪਣੀ ਰਸਨਾਂ ਸੇ ਗਿਆਨੀ ਆਦਿਕ ਗੁਰੂਆਂ ਦੇ ਲਛਨ ਕਿਸੇ ਨੂੰ ਭੀ ਭੈ ਨਾ ਦੇਵਹਿ । ਡਰ ਦੁਖ ਤ੍ਰਾਸ ਆਦਿਕ ਨਾਂ ਆਪ ਹੀ ਕਿਸੇ ਤੋਂ ਡਰ ਆਦਿਕ ਮੰਨੇ ਸਿੰਘ ਬਘਿਆੜ ਚਿਤਰੇ ਸਰਪ ਆਦਿਕਾਂ ਸੇ ਨਿਰਭੈ ਹੋਕੇ ਵਿਚਰਦਾ ਹੈ ਗਿਆਨ ਵਾਨ ਗੁਰੂ ਜੀ ਆਖਦੇ ਹਨ ਜਗਿਆਸੂ ਸੇਵਕ ਮਨ ਆਦਿਕ ਨੂੰ ਬਨਾਕੇ ਅਸੀ ਉਸੇ ਨੂੰ ਗਿਆਨੀ ਸਾਧੂ ਸੰਤ ਭਗਤ ਜਨ ਫਕੀਰ ਪੰਡਤ ਸਾਧ ਆਦਿਕ ਜਾਣਦੇ ਹਾਂ ਜਿਸ ਵਿਚ ਐਸੇ ੨ ਗੁਣ ਹੋਣ ਉਹੀ ਅਸਲੀ ਗੁਰੂ ਹੈ ਜੇਹੜਾ ਆਪ ਜਪੇ ਅਵਰਾ ਕੋ ਜਪਾਵੈ। ਹੇ ਗੁਰਮੁਖੋ ਭਗਤੋ ਸਿਖੋ ਸੇਵਕੋ ਆਦਿਕੋ ਅਸੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਪ੍ਰਮਾਣ ਦਿਤੇ ਹਨ ਖਾਸ ਖਾਸ ਤੁਕਾਂ ਸ਼ਬਦਾਂ ਦੇ ਐਸੇ ੨ ਸਬਦ ਤੇ ਤੁਕਾਂ ਆਦਿਕ ਸ੍ਰੀ ਗੁਰ ਬਾਣੀ ਵਿਚ ਬਿਅੰਤ ਹਨ ਅਗੇ ਹੀ

ਗਿਆਨੀ ਗੁਣੀ ਜਾਣਦੇ ਹਨ ਅਸੀ ਤਾਂ ਕੇਵਲ ਗੁਰੂ ਸ਼ਬਦ ਕਸਵਟੀਆਂ ਮਾਤਰ ਦਸੇ ਹਨ ਗੁਰੂਬਾਣੀ ਅਤੀ ਡੂੰਘੀ ਗੰਭੀਰ ਹੈ। ਅਥਾਹ ਹੈ ਇਸਦਾ ਪਾਰਾਵਾਰ ਪੁਰਸ਼ ਅਗਿਆਨੀ ਨਹੀਂ ਪਾ ਸਕਦੇ ਪਾਠ ਲਖਾਂ ਹੀ ਆਦਮੀ ਪਾਠੀ ਕਰਦੇ ਹਨ। ਪਰ ਅੰਨੇ ਕਾਣੇ ਚਿਪਟੇ ਕੋਈ ੨ ਸੁਜਾਖਾ ਚੌਹਾਂ ਅੱਖਾਂ ਨਾਲ ਕਰਦਾ ਹੋਵੇਗਾ ਸੁਣਾਨੇ ਵਾਸਤੇ ਪਾਠ ਪੂਰਾ ਕਰਨੇ ਵਾਸਤੇ ਵਿਦਿਆ ਪੜਨੇ ਵਾਸਤੇ ਬਿਅੰਤ ਕਰਦੇ ਹਨ ਅਰਥ ਵਿਚਾਰ ਸੁਧ ਮਨ ਇਕਾਗਰ ਵਾਸਤੇ ਕੋਈ ੨ ਕਰਦਾ ਹੋਵੇਗਾ ਜਿਸ ਉਪਰ ਗੁਰੂ ਦੀ ਕਿਰਪਾ ਹੋਵੇਗੀ ਉਹ ਇਸ ਬਾਣੀ ਦਾ ਅਮ੍ਰਿਤ ਪੀਵੇਗਾ ਉਸੇ ਨੂੰ ਅਨੰਦ ਆਵੇਗਾ ਓਹੀ ਕ੍ਰਿਤ ੨ ਨਿਹਾਲ ੨ ਹੋਣਗੇ।



# ਨਾਦੀ ਬੰਸਾਵਲੀ

## ਦੋਹਰਾ

ਏਕਹਿ ਪੁਰਖ ਅਕਾਲ ਸੇ ਨਾਨਕ ਮੰਤਰ ਲੀਨ।
ਪੂਰਨ ਗੁਰੂ ਸੰਸਾਰ ਮੇਂ ਸ੍ਵਰੂਪ ਦਸਹਿੰ ਕੋ ਕੀਨ॥ ੧॥
ਗੋਬਿੰਦ ਸਿੰਘ ਗੁਰ ਜਾਣ ਲੌ ਧਰਮ ਰਖਯਕ ਮਹਾਨ।
ਨਿਰਮਲ ਦਯਾ ਸਿੰਘ ਕੋ ਦੀਪ ਸਿੰਘ ਬਲਵਾਨ॥ ੨॥
ਸੋਭਾ ਸਿੰਘ ਮੰਤਰ ਧਾਰਿਓ ਸੋਢੀ ਬੰਸ ਅਵਤਾਰ।
ਸਾਹਿਬ ਸਿੰਘ ਗੁਰ ਜਾਨਿਓ ਬੇਦੀ ਜਗਤ ਮਝਾਰ॥ ੩॥
ਲੱਖਾਸਿੰਘ ਲਖ ਸਰੂਪ ਕੋ ਦੀਵਾਨ ਸਿੰਘ ਕੋ ਸਾਜ।
ਗੁਲਾਬ ਸਿੰਘ ਸੰਤ ਜਾਣ ਲੌ ਅਮੀਰ ਸਿੰਘ ਸਿਰਤਾਜ॥ ੪॥
ਵਰਿਆਮ ਸਿੰਘ ਕੋ ਜਾਣਦੇ ਨਿਰਮਲ ਭੇਖ ਮਝਾਰ।
ਵਿਦਿਆ ਦਾਸ ਕੋ ਦੀਨ ਕੇ ਨਿਹਾਲ ਸਿੰਘ ਪਦਡਾਰ॥ ੫॥
ਸੇਵਕ ਸੰਤ ਪਾਹਚਾਨ ਲੌ ਟਹਿਲ ਸਿੰਘ ਧਰ ਨਾਮ।
ਅਵਗੁਣ ਗੁਣ ਭ ਟਾਰਕੇ ਕਰਹੂੰ ਅਪਣਾ ਕਾਮ॥ ੬।



# ਬਿੰਦੀ ਬੰਸਾਵਲੀ

## ਦੋਹਰਾ

ਪਹਿਲੇ ਅਕਾਲ ਬ੍ਰਹਮ ਸੇ ਰਵਿ ਸਸਿ ਹੋਏ ਮਹਾਨ।
ਜੁਗਲ ਬੰਸ ਸੰਸਾਰ ਮੇਂ ਚੰਦ੍ਰ ਬੰਸ ਪਹਿਚਾਨ ॥ ੭ ।
ਜਾਦਵ ਬੰਸ ਬਲਵਾਨ ਕੋ ਜਾਨਤ ਸਗਲ ਜਹਾਨ।
ਕ੍ਰਿਸਾਨ ਕੌਮ ਕੋ ਮਾਨ ਲੌ ਉਤਮ ਜਗਤ ਸੁਜਾਨ ॥ ੮ ॥
ਧਰਤਿ ਦੁਆਬੇ ਦੇਸ ਮੇਂ ਸੁਜਉਂ ਨਗਰ ਉਦਾਰ।
ਨਾਹਰ ਹੀਰਾ ਪਿਤ ਜਾਨ ਲੌ ਤੋਤੀ ਮਾਤ ਨਿਹਾਰ ॥ ੯ ॥
ਬੈਸ ਬਰਣ ਸਭ ਕਹਤ ਹੈ ਬੇਦ ਬਰਣ ਮਝਾਰ।
ਪਰਾਲਬਧ ਕੇ ਵੇਗ ਸੇ ਟੈਹਲ ਹਰੀ ਅਵਤਾਰ ॥ ੧੦ ॥
ਸੰਮਤ ਚੰਦ੍ਰ ਨਾਗ ਲਹਿ ਤਾਪ ਬਸੂ ਪਹਿਚਾਨ।
੧ ੯ ੩ ੮
(੧੯੩੮ ਬਿ:)
ਪਵਿਤਰ ਮੱਕਰ ਮਾਸ ਮਹਿ ਜਨਮ ਲੀਆ ਜਗਆਨ ॥੧੧।



ਸੰਤ ਵਹਿਲ ਸਿੰਘ.

## ਸ਼ੁਭ ਸਿਖਿਆ

॥ ਦੋਹਰਾ ॥

ਕਥਾ ਨਿਤਪ੍ਰਤਿ ਹੋਤ ਹੈ ਸੁਣਤ ਸਿੰਘ ਬਲਵਾਨ।
ਨਾਨਕ ਗੁਰੂ ਗੋਬਿੰਦ ਸਿੰਘ ਸਦਾ ਕਰੇ ਕਲਿਆਨ ॥ ੧੨ ॥
ਤ੍ਰਿਖਾ ਮੂਛ ਅਤਿ ਸੂਰਮਾ ਦਾਹੜੀ ਪੁਰਖ ਸੁਜਾਨ।
ਗਰਦਨ ਮੋਟੀਅਤਿ ਡੌਲਿਆਂ ਮਰਦਾਂ ਲਛਨ ਮਹਾਨ ॥੧੩।
ਨਰਮ ਦੁਕਾਨ ਗ੍ਰਮ ਹਾਕਮਾਂ ਖੱਟੇ ਦਰਬ ਅਪਾਰ।
ਧੀਰਜ ਵੰਤ ਅਤਿ ਸੂਰਮਾ ਕੜੂਏ ਸੰਤ ਨਿਹਾਰ ॥ ੧੪ ॥
ਮਾਰਤ ਛਲ ਹੈ ਸਰਬ ਕੋ ਆਪ ਕੋ ਮਾਰੇ ਕੁਛੈਨ।
ਲੂਟਤ ਮੀਠੇ ਬਚਨ ਮੋਂ ਲੁਟਾਵਤ ਆਪ ਕੁਬੈਨ ॥ ੧੫ ॥
ਮਿਤ੍ਰ ਤੀਨ ਹੈ ਜਗਤ ਮੋਂ ਉਦਮ ਦਾਮ ਪਹਿਚਾਨ।
ਸੁਹਿਰਦ ਰਾਮ ਸਰੂਪ ਜੋ ਜਾਨੇ ਪੁਰਖ ਸੁਜਾਨ ॥ ੧੬ ॥

# ਸ੍ਵੈ ਰਚਿਤ ਗ੍ਰੰਥ

੧–ਸ੍ਵੈ ਦੇਸ਼ ਗੁਰਦੁਵਾਰੇ ਤੀਰਥ ਯਾਤਰਾ।
੨–ਸ੍ਵੈ ਗੁਰਬਾਣੀ ਅੰਮ੍ਰਿਤ ਪ੍ਰਕਾਸ਼।
੩–ਸ੍ਵੈ ਗੁਰਬਾਣੀ ਜੀਵਨ ਪ੍ਰਕਾਸ਼।
੪–ਸ੍ਵੈ ਗੁਰਬਾਣੀ ਸੰਪੂਰਨ ਸੁਖਮਨੀ ਸਾਹਿਬ
੫–ਸ੍ਵੈ ਗੁਰਬਾਣੀ ਸੁਖਮਨਾ।
੬–ਸ੍ਵੈ ਗੁਰਬਾਣੀ ਸੇ ਅਸਲੀ ਗੁਰੂ ਪ੍ਰਕਾਸ਼।
੭–ਸ੍ਵੈ ਦੇਸ਼ ਇਨਸਾਨ ਹੈਵਾਨ ਸੰਬਾਦ।
੮–ਸ੍ਵੈ ਦੇਸ਼ ਜੱਟ ਬਾਦਸ਼ਾਹ ਰਿਖੀ ਪ੍ਰਕਾਸ਼।

॥ ਦੋਹਰਾ ॥

ਸੰਮਤ ਬਿਕ੍ਰਮ ਰਾਜ ਕੋ ਸਸੀ ਖੰਡ ਉਰਧਾਰ ॥
੧ ੯
ਉਪਰ ਗ੍ਰਿਹਿ ਕੋ ਡਾਰ ਲੋ ਅੰਤਰ ਰਸੁ ਨਿਹਾਰ ॥੧॥
੯ ੬ (੧੯੯੬)
ਗੁਰ ਨਾਨਕ ਬਾਣੀ ਬੀਨ ਕੇ ਅਸਲ ਗੁਰੂ ਕੋ ਚੀਨ।
ਸਰਦ ਰੁਤ ਕੇ ਅੰਤ ਮੇਂ ਹਿਮ ਕਰ ਆਦਿ ਮੇਂ ਕੀਨ ॥੨॥

ਕਰਤਾ:-

## ਪ੍ਰਕਾਸ਼ਕ ਸੰਤ ਟੈਹਲ ਸਿੰਘ

ਡੇਰਾ ਡਫਰ ਵਾਲ ਡਾਕਖਾਨਾ ਖਾਸ
ਜਿਲਾ ਗੁਰਦਾਸ ਪੁਰ

# ਗ੍ਰੰਥ ਬਨਾਉਣੇ ਦੇ ਲਾਭ

ਦੋਹਰਾ—

ਵਿਦਿਆ ਜ਼ਮੀਨ ਮਝਾਰ ਮੇਂ ਦਿਲ ਖੁਲੇ ਮਹਿ ਬੋਇ।
ਔਸਰ ਪਾਇ ਕਿਸੇ ਕਾਲ ਮੇਂ ਦੁਗਣ ਚੌਗੁਣ ਹੋਇ ॥ ੧ ॥

੧—ਗੁਰਬਾਣੀ ਦਾ ਲਾਭ
੨—ਗੁਰਬਾਣੀ ਦੇ ਗਿਆਨ ਦਾ ਲਾਭ
੩—ਆਪਣੇ ਅਨਭਵ ਪ੍ਰਕਾਸ਼ ਦਾ ਲਾਭ
੪—ਆਪਣੇ ਪੰਥ ਭੇਖ ਨੂੰ ਲਾਭ
੫—ਆਨ (ਦੂਜੇ) ਗ੍ਰੰਥਾਂ ਦੀ ਗਿਆਤ ਦੇ ਲਾਭ
੬—ਆਪਣੀ ਉਮਰ ਵੱਡੀ ਹੋਣ ਦਾ ਲਾਭ
੭—ਆਪਣੀ ਕੌਮ ਦੀ ਉਨਤੀ ਦਾ ਲਾਭ
੮—ਆਪਣੇ ਮਿਤਰਾਂ ਸੱਜਣਾਂ ਨੂੰ ਲਾਭ
੯—ਆਪਣੇ ਦੁਸ਼ਮਨ ਨੂੰ ਡਰ
੧੦—ਆਪਣੀ ਕਮਾਈ ਦੇ ਪੈਸੇ ਸਫਲ ਦਾ ਲਾਭ



## ਖਰਚ ਇਸ ਪ੍ਰੇਮ ਸੇ

੩੦੦) ਯਾਤਰਾ ਗੁਰਦੁਵਾਰੇ ਤੀਰਥ
ਕਾਪੀ ੧੦੦੦
੫੬੦) ਗੁਰਬਾਣੀ ਅੰਮ੍ਰਿਤਪ੍ਰਕਾਸ਼
ਕਾਪੀ ੨੦੦੦
੨੦੦) ਗੁਰਬਾਣੀ ਜੀਵਨ ਪ੍ਰਕਾਸ਼
ਕਾਪੀ ੧੦੦੦
੧੦੦) ਗੁਰਬਾਣੀ ਸੰਪੂਰਨ ਸੁਖਮਨੀ
ਕਾਪੀ ੧੦੦੦
੭੦) ਗੁਰਬਾਣੀ ਸੁਖਮਨੀ ਕਾਪੀ ੧੦੦੦
੩੨੦) ਗੁਰਬਾਣੀ ਅਸਲੀ ਗੁਰੂ ਪ੍ਰਕਾਸ਼
ਕਾਪੀ ੧੦੦੦

## ਬਾਕੀ ਪੁਸਤਕ ਅਣਛਪੇ ਹਨ

੧—ਜਟ ਬਾਦਸ਼ਾਹ ਰਿਖੀ ਪ੍ਰਕਾਸ਼
੨—ਇਨਸਾਨ ਹੈਵਾਨ ਸੰਬਾਦ ਪ੍ਰਕਾਸ਼

# ਅਖੀਰੀ ਬੇਨਤੀ

ਇਸ ਦੁਨੀਆਂ ਉਪਰ ਹਰੇਕ ਆਦਮੀਆਂ ਨੂੰ ਹੱਕ ਹੈ, ਆਪਣੀ ੨ ਬੁਧੀ ਅਨੁਸਾਰ ਹਰੇਕ ਬੋਲ ਸਕਦਾ ਹੈ ਅਰ ਲਿਖਕੇ ਪ੍ਰਚਾਰ ਕਰ ਸਕਦਾ ਹੈ, ਆਪਣੇ ਪੈਸੇ ਰੁਪਯੇ ਅਰ ਦਮਾਗ ਖਰਚ ਕਰ ਸਕਦਾ ਹੈ ਔਰ ਕਿਸੇ ਨੂੰ ਚੰਗਾ ਲਗੇ ਜਾਂ ਮੰਦਾ ਆਪਣੀ ਅਕਲ ਸ਼ਕਲ ਦੁਨੀਆਂ ਨਾਲੋਂ ਵਧ ਮਾਲੂਮ ਹੁੰਦੀ ਹੈ । ਮੇਰਾ ਲੇਖ ਸਭ ਸੇ ਵਧਕੇ ਨਹੀਂ ਹੈ ਤੇ ਸਭ ਸੇ ਘਟ ਕੇ ਭੀ ਨਹੀਂ ਹੈ ਸਭ ਵਰਗਾ ਭੀ ਨਹੀਂ ਹੈ ਕੇਵਲ ਸ੍ਰੀ ਗੁਰੂ ਨਾਨਕ ਆਦਿਕ ਗੁਰਾਂ ਦੀ ਬਾਣੀ ਦਾ ਪ੍ਰਚਾਰ ਕਰਨਾ ਚਾਹੁੰਦਾ ਹਾਂ ਜੇ ਕਿਸੇ ਸਿੱਖ ਜਗਿਆਸੂ ਆਦਿਕਾਂ ਨੂੰ ਲਾਭ ਹੋਗਿਆ ਤਾਂ ਮੇਰੇ ਲੱਖਾਂ ਬਣ ਗਏ । ਜੇ ਨਾਂ

ਹੋਇਆ ਤਾਂ ਮੇਰੀ ਯਾਦਗਾਰ ਵਧ ਗਈ ਇਹ ਮਾਯਾ ਤੇ ਸਰੀਰ ਚਾਰ ਦਿਨਾਂ ਦਾ ਖੇਲ ਹੈ ਪੜਨੇ ਵਾਲਿਆਂ ਗੁਣੀਆਂ ਗਿਆਨੀਆਂ ਨੂੰ ਬਾਰੰਬਾਰ ਫਤਹ ਹੈ ॥

ਪ੍ਰਾਰਥਿਕ—

## ਸੰਤ ਟਹਿਲ ਸਿੰਘ

ਡੇਰਾ ਡਫਰਵਾਲ ਡਾਕਖਾਨਾ ਖਾਸ,

ਜ਼ਿਲਾ ਗੁਰਦਾਸਪੁਰ



# ਪ੍ਰਮਾਣ ਸੂਚਨਾ

| ਪ੍ਰਮਾਣ ਗਿਣਤੀ | | ਪੰਨਾ |
|---|---|---|
| ੧੭ | ਨਿਗੁਰਿਆਂ ਸਿੱਖਾਂ ਕੋ ਗੁਰੂ ਸ਼ਬਦ ਬਾਣੀ ਪ੍ਰਮਾਣ | ੧੯ |
| ੩੪ | ਸਿੱਖਾਂ ਵਾਸਤੇ ਸਾਧਨ ਗੁਰ ਸ਼ਬਦ ਬਾਣੀ ਪ੍ਰਮਾਣ | ੩੫ |
| ੮ | ਗੁਰਮੁਖ ਸੰਤ ਗੁਣ ਗੁਰੂ ਸ਼ਬਦ ਬਾਣੀ ਪ੍ਰਮਾਣ | ੬੩ |
| ੧੦ | ਬ੍ਰਹਮ ਗੁਰੂ ਰੂਪ ਗੁਰ ਸ਼ਬਦ ਬਾਣੀ ਪ੍ਰਮਾਣ | ੭੯ |
| ੫੪ | ਗੁਰਮੁਖ ਵਿਚ ਬ੍ਰਹਮ ਪ੍ਰਗਟ ਗੁਰੂ ਸ਼ਬਦ ਬਾਣੀ ਪ੍ਰਮਾਣ | ੯੮ |
| ੯੬ | ਗਿਆਨੀ ਸੰਤ ਬ੍ਰਹਮ ਇਕ ਰੂਪ ਗੁਰੂ ਸ਼ਬਦ ਬਾਣੀ ਪ੍ਰਮਾਣ | ੧੪੮ |
| ੧੦੨ | ਹਰਿਜਨ ਸਤਿਗੁਰੂ ਰੂਪ ਗੁਰ ਸ਼ਬਦ ਬਾਣੀ ਪ੍ਰਮਾਣ | ੨੧੭ |